# ਮਾਤਾ ਹਰੀ

## ਨਾਚੀ ਅਤੇ ਜਾਸੂਸਨ

ਕਰਤਾਰ ਸਿੰਘ ਐਮ. ਏ.

**ਲਾਹੌਰ ਬੁਕ ਸ਼ਾਪ**

੩੦, ਨਿਸਬਤ ਰੋਡ] ਲਾਹੌਰ [ਮੋਹਨ ਲਾਲ ਰੋਡ

ਅਤੇ

ਸ਼ਹੀਦ ਮਾਰਕੀਟ, ਅੰਮ੍ਰਿਤਸਰ

# ਤੱਤਕਰਾ

# ਭੂਮਿਕਾ

ਮਾਤਾ ਹਰੀ ਦੇ ਰੋਮਾਂਚ ਨਾਲ ਭਰੇ ਕੰਮ ਕੁਝ ਲੋਕਾਂ ਦੇ ਦਿਲਾਂ ਵਿੱਚ ਉਹ ਹਮਦਰਦੀ ਲੈ ਆਂਵਦੇ ਹਨ ਜਿਹੜੀ ਕਦੀ ਹੀ ਜਾਸੂਸਾਂ ਨਾਲ ਕੀਤੀ ਜਾਂਦੀ ਹੈ । ਇਸ ਪੇਸ਼ੇ ਦੇ ਮਨੁੱਖਾਂ ਅਤੇ ਇਸਤ੍ਰੀਆਂ ਨੂੰ ਵੈਰੀ ਹਮੇਸ਼ ਸਰਾਪ ਹੀ ਦੇਂਦੇ ਹਨ । ਅਤੇ ਖ਼ਤਰੇ ਨਾਲ ਪਿਆਰ ਰਖਣ ਵਾਲੇ ਐਵੇਂ ਚੋਰੀ ਛਿਪੀ ਮਾੜੀ ਜਿਹੀ ਸ਼ਲਾਘਾ ਹੀ ਕਰਦੇ ਹਨ । ਤਾਂ ਫਿਰ ਇਹ ਤਾਰਾ ਕਿਉਂ ਦੂਸਰੇ ਜਜ਼ਬਾਤ ਜਗਾਏ ? ਇਹਦਾ ਪੱਖ ਕਰਨ ਵਾਲੇ ਕਿਉ ਸ਼ਹਿਜ਼ਾਦੇ ਸਟੇਟਸਮੈਨ ਆਰਟਿਸਟ ਹੋਣ ਤੇ ਉਹ ਵਫਾਦਾਰ ਸ਼ਹਿਰ-ਵਾਸੀ ਹੋਣ ਜਿਨ੍ਹਾਂ ਦੇ ਦੇਸਾਂ ਨੂੰ ਮਾਤਾ ਹਰੀ ਨੇ ਬੜਾ ਹੀ ਹਾਣ ਪਹੁੰਚਾਇਆ ਹੋਵੇ ?

ਪਹਿਲਾ ਕਾਰਨ ਇਹ ਸੀ ਕਿ ਮਾਤਾ ਹਰੀ ਬੜੀ ਹੀ ਸੁਹੱਪਣਤਾ ਦੀ ਮਾਲਕਾਣੀ ਸੀ, ਅਤੇ ਦੂਜੇ ਉਹਨੇ ਆਪਣਾ ਜਾਲ ਪੈਰਿਸ ਵਿਚ ਵਛਾਇਆ । ਉਹਦਾ ਆਰਟ ਤੇ ਉਹਦੀ ਸੂਖਸ਼ਮ ਸ਼ਖਸੀਅਤ ਨੇ ਬੜੀ ਖਿੱਚ ਪਾਈ । ਇਕ ਫ਼ਰਾਂ-ਸੀਸੀ ਕਦੀ ਬਹੁਤਾ ਮੋਟਾ ਬਹੁਤਾ ਬੁੱਢਾ ਜਾਂ ਬਹੁਤਾ ਕੋਝਾ

ਨਹੀਂ ਹੋ ਸਕਦਾ ਕਿ ਉਹ ਇਕ ਸੁਹਣੀ ਯੁਵਤੀ ਨੂੰ ਨਾ ਪਿਆਰੇ—ਇਸ ਅਸਲੀਅਤ ਵਿਚ ਵੀ ਇਕ ਸਵਾਲ ਹਲ ਹੈ।

ਆਮ ਜਾਸੂਸਨ ਪਿਆਰ ਕਰਨ ਦੇ ਯੋਗ ਨਹੀਂ ਹੁੰਦੀ। ਪਰ ਕੀ ਉਹ ਇਸਤ੍ਰੀ ਜਿਸਦੀ ਫ਼ਿਤਰਤ ਵਿੱਚ ਰੋਮਾਂਚ ਹੋਵੇ। ਅਮੀਰਾਨਾ ਖ਼ਿਆਲ ਹੋਣ, ਅੰਦਰ ਜਵਾਨੀ ਦੀ ਅਬੁੱਝ ਚਿਣਗ ਹੋਵੇ, ਦਰਦਾਂ ਵਾਲੀ ਅਤੇ ਸ਼ਹਿਰਨ ਤਬੀਅਤ ਹੋਵੇ—ਇਕ ਕਾਮਯਾਬ ਨਾਵਲ ਜਾਂ ਨਾਟਕ ਦੀ ਆਦਰਸ਼ਕ ਨਾਇਕਾ ਬਣਨ ਦੀਆਂ ਸਾਰੀਆਂ ਖੂਬੀਆਂ ਨਹੀਂ ਰਖਦੀ ?

ਮਾਤਾ ਹਰੀ ਦੇ ਜ਼ਿੰਦਗੀ ਅਤੇ ਮੌਤ ਨਾਟਕ ਅਤੇ ਖਾਸ ਕਰਕੇ ਸਿਨੇਮਾਂ ਦੇ ਲਿਖਾਰੀਆਂ ਦੀ ਮਲਕੀਅਤ ਹੋ ਗਈ ਹੈ। ਉਹਦੇ ਜਾਸੂਸਨ ਨਾਚੀ ਅਤੇ ਇਸ਼ਕੀਆ ਪਿਆਰ ਦੀ ਪ੍ਰਚਾਰਕ ਹੋਣ ਦਾ ਸਾਰਾ ਇਤਿਹਾਸ ਇਤਨਾ ਦਿਲ-ਚਸਪੀ ਰੋਮਾਂਚ ਅਤੇ ਦੁੱਖਾਂ ਤਕਲੀਫ਼ਾਂ ਨਾਲ ਭਰਿਆ ਹੋਇਆ ਹੈ ਕਿ ਇਹ ਖ਼ਿਆਲੀ-ਸਾਹਿੱਤ ਦੀਆਂ ਲਹਿਰਾਂ ਹੇਠ ਗੋਤੇ ਖਾਈ ਜਾਂਦਾ ਹੈ ਅਤੇ ਸਚਿਆਈ ਬਿਲਕੁਲ ਅਖੀਓਂ ਉਹਲੇ ਹੋਈ ਜਾਂਦੀ ਹੈ। ਕੋਈ ਜਾਸੂਸੀ ਕਹਾਣੀ ਨਹੀਂ ਜਿਹੜੀ ਇਹਦੇ ਨਾਮ ਤੇ ਨਾ ਮੜ੍ਹੀ ਜਾਂਦੀ ਹੋਵੇ ਕੋਈ ਸਾਜ਼ਸ਼ ਨਹੀਂ ਜਿਹੜੀ ਇਹਦੇ ਆਲੇ ਦੁਆਲੇ ਭੌਂ ਕੇ ਹੋਰ ਡਰਾਉਣੀ ਨਾ ਹੁੰਦੀ ਹੋਵੇ । ਇਵੇਂ ਕਈ ਗਲਾਂ ਇਹੋ ਜਿਹੀਆਂ ਮਾਤਾ ਹਰੀ ਦੇ ਨਾਮ ਉੱਤੇ ਪ੍ਰਚੱਲਤ ਹੋ ਗਈਆਂ ਹਨ ਜਿਨ੍ਹਾਂ ਦਾ ਕੋਈ ਸਬੂਤ ਨਹੀਂ ਮਿਲਦਾ। ਮਾਤਾ ਹਰੀ ਦੀ ਜ਼ਿੰਦਗੀ ਪਹਿਲੇ ਹੀ ਨਿਰਾਲੀਆਂ ਅਤੇ ਦਿਲਕਸ਼ ਗਲਾਂ ਨਾਲ ਭਰੀ ਪਈ ਹੈ ਕਿ ਹੋਰ ਵਾਧੂ ਗਲਾਂ ਲਾਣ ਦੀ ਕੋਈ ਲੋੜ ਹੀ ਨਹੀਂ ਦਿਸਦੀ। ਇਸ ਲਈ ਅਗਲੇ ਸਫਿਆਂ ਵਿਚ "ਖ਼ਿਆਲ"ਨੂੰ ਉਡਾਰੀਆਂ ਨਹੀਂ ਲਾਉਣ ਦਿਤੀਆਂ।

ਕੋਈ ਹਾਦਸਾ ਜਾਂ ਗਲ ਬਾਤ ਬਨਾਵਟੀ ਨਹੀਂ ਲਿਖੀ।

ਪ੍ਰੰਤੂ ਮਾਤਾ ਹਰੀ ਦੀ ਜ਼ਿੰਦਗੀ ਦੇ ਕੁਝ ਪਹਿਲੂ ਇਹੋ ਜਿਹੇ ਹਨ, ਜਿਹੜੇ ਉਨ੍ਹਾਂ ਨੂੰ ਸਮਝ ਨਹੀਂ ਆ ਸਕਦੇ ਜਿਹੜੇ ਇਸ ਜਾਸੂਸੀ ਕੰਮ ਦੇ ਭੇਦਾਂ ਨੂੰ ਨਾ ਜਾਣਦੇ ਹੋਣ। ਇਸ ਲਈ ਅੰਗਰੇਜ਼ ਲਿਖਾਰੀ ਮੇਜਰ ਟਾਮਸ ਕੋਲਸਨ, ਜਿਸਦੀ ਲਿਖੀ ਪੁਸਤਕ ਦਾ ਇਥੇ ਬਹੁਤ ਹਦ ਤਕ ਉਲਥਾ ਕੀਤਾ ਗਿਆ ਹੈ, ਲਿਖਦਾ ਹੈ ਕਿ ਇਸ ਕਹਾਣੀ ਨੂੰ ਸੁਖੈਨ ਕਰਨ ਲਈ ਕਈ ਹੋਰ ਜਾਸੂਸਾਂ ਦੇ ਕੰਮਾਂ ਦੀਆਂ ਉਦਾਹਰਨਾਂ ਦਿਤੀਆਂ ਗਈਆਂ ਹਨ। ਬਹੁਤ ਸਾਰੀ ਵਾਕਫ਼ੀਅਤ ਅੰਗਰੇਜ਼ ਲਿਖਾਰੀ ਨੇ ਉਦੋਂ ਹਾਸਲ ਕੀਤੀ ਜਦ ਉਹ ਆਇਰਲੈਂਡ ਇੰਗਲੈਂਡ ਅਤੇ ਫ਼ਰਾਂਸ ਵਿਚ ਜਾਸੂਸ ਬਣ ਕੇ ਕਮ ਕਰਦਾ ਰਿਹਾ ਸੀ। ਕੁਝ ਗਲਾਂ ਉਨ੍ਹਾਂ ਲੋਕਾਂ ਕੋਲੋਂ ਸੁਣੀਆ ਸਨ ਜਿਹੜੇ ਮਾਤਾ ਹਰੀ ਦੇ ਸਮਕਾਲੀ ਜਾਸੂਸ ਸਨ। ਇਨ੍ਹਾਂ ਜਾਸੂਸਾਂ ਦੇ ਨਾਮ ਦਿਤਿਆਂ ਕਹਾਣੀ ਬਹੁਤੀ ਦਿਲਚਸਪੀ ਵਾਲੀ ਹੋ ਸਕਦੀ ਸੀ ਪਰ ਨਾਮ ਇਸ ਲਈ ਨਹੀਂ ਦਿਤੇ ਗਏ ਕਿਉਂਕਿ ਕਈਆਂ ਲਈ ਮੌਤ ਦਾ ਕਾਰਨ ਹੋ ਜਾਣ ਦਾ ਡਰ ਹੈ।

ਲਾਹੌਰ-ਬੁਕ ਸ਼ਾਪ
ਲਾਹੌਰ
੧੪–੩–੪੨

ਜੀਵਨ ਸਿੰਘ ਐਮ. ਏ.

# ਕਾਂਡ ੧

## "ਰਈ ਤ੍ਰੀਖ ਨੂੰ ਕਿਉ...!"

ਮਾਤਾ ਹਰੀ ਹਰ ਜਾਅ ਹਾਜ਼ਰ ਸਮਝੀ ਜਾਣ ਲਗ ਪਈ ਸੀ। ਕੀ "ਸਰਵ-ਵਿਆਪੀ" ਹੋਣ ਦੇ ਨਾਲ ਨਾਲ "ਸਰਵ-ਗਿਆਨਣ" ਵੀ ਸੀ? ਜੇ ਆਖ ਲਈਏ "ਕਾਫ਼ੀ ਹਦ ਤਕ", ਤਾਂ ਖਵਰੇ ਭੁਲ ਨਹੀਂ ਹੋਣ ਲਗੀ। ਏਸ ਮਸਲੇ ਦਾ ਅਰਥ ਏਸ ਗੱਲ ਵਿਚ ਸੀ ਕਿ ਮਾਤਾ ਹਰੀ ਦੇ ਕੰਮਾਂ ਦਾ ਅਸਰ ਉਨ੍ਹਾਂ ਉਤੇ ਵੀ ਪੈ ਜਾਂਦਾ ਸੀ, ਜਿਨ੍ਹਾਂ ਨਾਲ ਉਹਦਾ ਜ਼ਾਤੀ ਵਾਹ ਕਦੀ ਵੀ ਨਹੀਂ ਸੀ ਪਿਆ ਹੁੰਦਾ।

ਲੋਕੀ ਜਾਸੂਸ ਨਾਲ ਘ੍ਰਿਨਾ ਕਰਦੇ ਹਨ। ਉਹ ਮਰਨ ਨੂੰ ਤਾਂ ਤਿਆਰ ਹੋ ਸਕਦੇ ਹਨ, ਪਰ ਉਹ ਇਕ ਗੁਮਨਾਮ ਅਤੇ ਅਣਦਿਸੇ ਜਾਸੂਸ ਕੋਲੋਂ ਡਰਦੇ ਹਨ ਜਿਹੜਾ ਮਿੱਤ੍ਰਤਾ ਦੇ ਪੜਦੇ ਹੇਠਾਂ ਧਰੋਹ ਕਮਾ ਜਾਂਦਾ ਹੈ, ਅਤੇ ਉਨ੍ਹਾਂ ਲੋਕਾਂ ਨੂੰ ਸੁਸਤੀ ਵਿਚ ਪਾ ਦੇਂਦਾ ਹੈ, ਜਿਨ੍ਹਾਂ ਏਸ ਛਿੱਪੇ ਹੋਏ ਕੰਮ ਨੂੰ ਉਘੇੜਨ ਲਈ ਸੁਚੇਤ ਰਹਿਣਾ ਸੀ।

ਆਓ, ਅਸੀਂ ਕੁਝ ਬਰਤਾਨਵੀ ਸਪਾਹੀਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਲਿਆਈਏ। ਉਹ ਕਿਸੇ ਹੁਕਮ ਨੂੰ ਉਡੀਕ ਰਹੇ ਸਨ। ਹੁਣੇ ਜਹੇ ਇਕ ਪਟਰੋਲ ਕਰਨ ਵਾਲਾ ਸਪਾਹੀ "ਅਣ-ਜੀਵ" ਦੀਪ ਤੋਂ ਵਾਪਸ ਆਇਆ ਸੀ। ਉਹਨੇ ਇਕ ਗਲ ਦਸੀ, ਜਿਸਦਾ ਅਰਥ ਲੋੜੀਂਦਾ ਸੀ।

ਹਰ ਇਕ ਸਪਾਹੀ "ਅਣ-ਜੀਵ" ਦੀਪ ਦੇ ਚੱਪੇ ਚੱਪੇ ਨੂੰ ਜਾਣਦਾ ਸੀ, ਪਰ ਰਾਤ ਕਈ ਵਾਰ ਮਖ਼ੌਲ ਕਰ ਜਾਂਦੀ ਹੈ–ਅਖਾਂ ਅਤੇ ਸੁਰਤ ਨਾਲ ! ਉਸ ਸਪਾਹੀ ਨੇ ਜੋ ਕੁਝ ਆ ਦਸਿਆ ਉਸ ਨੇ ਬੜੀ ਹਿਲਜੁਲ ਕਰ ਦਿਤੀ। ਪੂਰੀ ਪੜਤਾਲ ਪਿਛੋਂ ਪਤਾ ਲਗਾ ਕਿ ਉਥੇ ਕੇਵਲ ਇਕ ਤਖ਼ਤਾ ਜਿਹਾ ਪਿਆ ਵੇਖ ਕੇ ਸਪਾਹੀ ਡਰ ਗਿਆ ਸੀ।

ਉਸ ਤਖ਼ਤੇ ਉਤੇ ਲਿਖਿਆ ਸੀ : "੨੯ ਤਰੀਖ਼ ਨੂੰ ਕਿਉਂ ਉਡੀਕੀਏ ?"

ਏਸ ਸੁਨੇਹੇ ਨੇ ਸਾਰਿਆਂ ਸਪਾਹੀਆਂ ਨੂੰ ਬੜਾ ਹੀ ਤੰਗ ਕੀਤਾ ਸੀ। ਸਪਾਹੀਆਂ ਨੇ ਅਫ਼ਸਰਾਂ ਨੂੰ ਏਸ ਗੁੰਝਲ ਦੇ ਸੁਲਝਾਣ ਲਈ ਆਖਿਆ; ਪਰ ਕੋਈ ਹਲ ਨਾ ਮਿਲਿਆ। ਬਹੁਤੇ ਰੁਝੇਵੇਂ ਵਿਚ ਖਵਰੇ ਏਸ ਗੱਲ ਵਲ ਕੋਈ ਧਿਆਨ ਨਾ ਦਿਤਾ ਜਾ ਸਕਦਾ ਅਤੇ ਨੁਕਸਾਨ ਹੋ ਜਾਂਦਾ, ਪਰ ਦੂਜੇ ਦਿਨ ਜਦ ਉਨ੍ਹਾਂ ਕੁਝ ਸਪਾਹੀਆਂ ਵਲ, ਜਿਹੜੇ ਲੁਕ ਕੇ ਕੁਝ ਕੰਮ ਕਰ ਰਹੇ ਸਨ, ਫੇਰੀ ਪਾਈ ਤਾਂ ਕੰਮ ਸਿਰੇ ਚੜ੍ਹ ਗਿਆ।

ਇਨ੍ਹਾਂ ਸਪਾਹੀਆਂ ਨੂੰ ਦਿਨ ਵੇਲੇ ਸਿਖਲਾਇਆ ਜਾ ਰਿਹਾ ਸੀ ਕਿ ਰਾਤ ਨੂੰ "ਅਣ-ਜੀਵ" ਦੀਪ ਉਤੇ ਕਿਵੇਂ ਛਾਪਾ ਮਾਰਨਾ ਸੀ। ਕਾਲੀਆਂ ਐਨਕਾਂ ਨਾਲ ਹਨੇਰਾ ਕੀਤਾ ਜਾਂਦਾ ਸੀ। ਏਹ ਸਪਾਹੀ ਬੜਾ ਲੁਕ ਲੁਕ ਕੇ ਕੰਮ ਕਰਦੇ ਸਨ, ਅਤੇ ਜਦ ਕਦੀ ਕੋਈ ਇਨ੍ਹਾਂ ਕੋਲ ਆ ਕੇ ਮਾਮੂਲੀ ਤੋਂ ਮਾਮੂਲੀ ਗੱਲ ਵੀ ਕਰਦਾ ਸੀ, ਤਾਂ ਵੀ ਉਹ ਬੇਹਦ ਖੁਸ਼ ਹੁੰਦੇ ਸਨ ਅਤੇ ਏਹਦੇ ਵਿਚ ਵਡੀ ਦਿਲਚਸਪੀ ਲੈਂਦੇ ਸਨ। ਉਨ੍ਹਾਂ ਨੂੰ ਵੀ ਏਸ ਗੁੰਝਲ ਦਾ ਪਤਾ ਦਿਤਾ ਗਿਆ : "੨੯ ਤਰੀਖ ਨੂੰ ਕਿਉਂ ਉਡੀਕੀਏ ?"

ਏਸ ਗੱਲ ਨੇ ਇਥੇ ਵੀ ਬੜੀ ਹਿਲਜੁਲ ਪਾ ਦਿਤੀ, ਪਰ ਸਵਾਲ ਹਲ ਹੋ ਗਿਆ। ਪਤਾ ਲਗਾ ਕਿ ੨੯ ਤਰੀਖ਼ ਨੂੰ

ਛਾਪਾ ਮਾਰਨਾ ਸੀ।

ਪਰ ਭੇਦ ਗੁਝਾ ਨਾ ਰਿਹਾ। ਉਦੋਂ ੨੬ ਤਰੀਖ ਸੀ। ਇਤਨੇ ਲਕੋਏ ਹੋਏ ਭੇਦ ਦੇ ਨਿਕਲ ਜਾਣ ਦੇ ਬਾਵਜੂਦ ਵੀ ਛਾਪਾ ਮਾਰਿਆ ਗਿਆ––ਉਵੇਂ, ਜਿਵੇਂ ਪ੍ਰੋਗ੍ਰਾਮ ਬਣਾਇਆ ਸੀ, ਪਰ ਤ੍ਰੀਖ ਨੂੰ ਬਦਲ ਕੇ। ੨੭ ਤਰੀਖ ਦੀ ਰਾਤ ਨੂੰ ਚੁਪ-ਚਾਪ ਖੁੰਦਰਾਂ ਵਿਚੋਂ ਨਿਕਲ ਕੇ "ਅਣਜੀਵ" ਦੀਪ ਉਤੇ ਛਾਪਾ ਮਾਰ ਦਿਤਾ ਗਿਆ। ਵੈਰੀ ਅਣਭੋਲ ਹੀ ਪਕੜੇ ਗਏ। ਇਸ ਛਾਪੇ ਵਿਚ ਬੜੀ ਹੀ ਜਿਤ ਮੰਨੀ ਜਾਣੀ ਸੀ ਜੇਕਰ ਉਸ ਛਾਪੇ ਵਿਚ ਜਵਾਨ ਅਫ਼ਸਰ ਨਾ ਮਾਰਿਆ ਜਾਂਦਾ ਤਾਂ। ਮੇਜਰ ਟਾਮਸ ਕੇਲਸਨ ਦਸਦਾ ਹੈ ਕਿ "ਜਦ ਛਾਪੇ ਤੋਂ ਵਾਪਸ ਮੁੜ ਰਹੇ ਸਾਂ ਤਾਂ ਉਸ ਅਫਸਰ ਨੂੰ ਪਟ ਵਿਚ ਗੋਲੀ ਲਗ ਗਈ। ਮੈਂ ਉਹਨੂੰ ਚੁਕ ਕੇ ਆਪਣੇ ਮੋਢਿਆਂ ਤੇ ਵਾਪਸ ਲਿਜਾ ਰਿਹਾ ਸਾਂ ਕਿ ਮੁੜ ਇਕ ਹੋਰ ਗੋਲੀ ਉਹਦੇ ਗਲੋਂ ਧਾੜੀਂ ਲੰਘ ਗਈ ਤੇ ਉਹ ਮੇਰਿਆਂ ਮੋਢਿਆਂ ਉਤੇ ਲੰਮਾ ਹੋ ਕੇ ਪਿਆ ਸੀ। ਜਦੋਂ ਇਹ ਹਾਦਸਾ ਹੋਇਆ, ਉਹ ਦੋ ਕੁ ਦਿਨ ਪਹਿਲਾਂ ਉਹ ਅਫ਼ਸਰ ਮੈਨੂੰ ਆਪਣੀ ਛੁਟੀ ਬਾਰੇ–ਜਿਹੜੀ ਉਹਨੇ ਪੈਰਸ ਵਿਚ ਕਟੀ ਸੀ–ਕੁਝ ਦਸਣ ਲਗਾ ਸੀ। ਉਹ ਦੀਆਂ ਬੁਲ੍ਹੀਆਂ ਨੇ ਏਹ ਸ਼ਬਦ ਘੜੇ ਹੀ ਸਨ 'ਜੇਕਰ ਅਸਾਂ ਨੂੰ ਮਰ ਜਾਨੀ ਉਹ ਨਾਚੀ ਮਿਲ ਜਾਂਦੀ......' ਤਦ ਉਹ ਵੱਡੀ ਚੁਪ ਨਾਲ ਚੁਪ ਹੋ ਗਈਆਂ ਸਨ !

"ਜਦ ਮੈਂ ਫ਼ਰਾਂਸ ਵਿਚ ਸਾਂ ਤਾਂ ਏਸ ਜਵਾਨ ਅਫ਼ਸਰ ਮਿ: ਹਾਗ ਬਾਰੇ ਕੁਝ ਪੁਛਾਂ ਕੀਤੀਆਂ ਕਿ ਕਿਵੇਂ ਉਹਨੇ ਆਪਣੀ ਥੋੜੀ ਛੁਟੀ ਪੈਰਸ ਵਿਚ ਗੁਜ਼ਾਰੀ ਸੀ। ਜੋ ਕੁਝ ਪਤਾ ਲਗਾ ਉਸ ਵੇਲੇ ਮਾਮੂਲੀ ਦਿਸਿਆ, ਪਰ ਪਿਛੋਂ.........।"

ਉਹ ਕਾਲੀਆਂ ਐਨਕਾਂ ਜਿਹੜੀਆਂ ਲਿਆਉਣੀਆ ਸਨ, ਮਿ: ਹਾਗ ਅਤੇ ਉਹਦਾ ਇਕ ਸਾਥੀ ਪੈਰਸ ਲੈਣ ਗਏ ਸਨ, ਕਿਉਂਕਿ ਉਹ ਹੋਰ ਕਿਧਰੋਂ ਮਿਲਣੀਆਂ ਮੁਸ਼ਕਲ ਸਨ। ਏਹ

ਦੋਵੇਂ ਜਵਾਨ ਸ਼ਹਿਰ ਦੇ ਵਾਕਫ਼ ਨਹੀਂ ਸਨ ਤੇ ਨਾ ਹੀ ਉਥੋਂ ਦੀ ਬੋਲੀ ਜਾਣਦੇ ਸਨ, ਏਸ ਲਈ ਏਹ ਮਾਮੂਲੀ ਖ਼ਰੀਦ ਵੀ ਉਨ੍ਹਾਂ ਲਈ ਵੱਡਾ ਵਿਉਪਾਰ ਬਣ ਗਿਆ। ਉਹ ਹਰ ਰਾਹੀ ਕੋਲੋਂ ਦੁਕਾਨ ਲਈ ਪੁਛਦੇ ਸਨ। ਹੌਲੀ ਹੌਲੀ ਏਹ ਗੱਲ ਧੁੰਮ ਗਈ ਅਤੇ ਲੋਕੀ ਉਨ੍ਹਾਂ ਦਾ ਮਖੌਲ ਉਡਾਣ ਲਗ ਪਏ। ਜਦ ਉਹ ਤੰਗ ਆ ਕੇ ਜੋਸ਼ ਜਹੇ ਵਿਚ ਆ ਗਏ ਅਤੇ ਇਵੇਂ ਹੋਰ ਵੀ ਹਾਸੋ-ਹੀਣ ਬਣ ਗਏ, ਤਾਂ ਇਕ ਚੰਗੀ ਕੁੜੀ ਨੇ ਮਦਦ ਆ ਕੀਤੀ। ਕੁਝ ਗੱਲ ਬਾਤ ਦੇ ਪਿਛੋਂ ਮਿ: ਹਾਗ ਅਤੇ ਉਹਦਾ ਸਾਥੀ ਉਹਦੇ ਨਾਲ ਐਨਕਾਂ ਦੀ ਭਾਲ ਵਿਚ ਤੁਰ ਪਏ। ਕੁਝ ਚਿਰ ਪਿਛੋਂ ਆਪਣੇ ਡੇਰੇ ਤੇ ਵਾਪਸ ਆ ਗਏ ਅਤੇ ਉਹ ਦੋਵੇਂ ਸਪਾਹੀ ਖੁਸ਼ ਸਨ ਕਿ ਉਹ ਚੰਗੀ ਕੁੜੀ ਜਦ ਐਨਕਾਂ ਤਿਆਰ ਹੋ ਗਈਆਂ ਆਪੇ ਭੇਜ ਦਏਗੀ।

ਪਰ ਏਹ ਚੰਗੀ ਕੁੜੀ ਕੌਣ ਸੀ? ਏਹ ਮਾਤਾ ਹਰੀ ਸੀ!

ਉਹਨੇ ਸਾਰਾ ਭੇਦ ਲੈ ਲਿਆ ਸੀ: ਏਹ ਪਤਾ ਕਰਨ ਲਈ ਕਿ ਕਿਥੇ ਤੇ ਕਦੋ ਏਹ ਛਾਪਾ ਵਜਣਾ ਸੀ, ਉਹਨੇ ਜਾਣ ਬੁਝ ਕੇ ਐਨਕਾਂ ਦਵਾਣ ਵਿਚ ਦੇਰ ਕਰਾਈ। ਦੂਜੇ ਡਾਕ ਰਾਹੀਂ ਭੇਜਣ ਦਾ ਇਕਰਾਰ ਏਸ ਲਈ ਕੀਤਾ ਕਿ ਸਾਰੇ ਪਤੇ ਦਾ ਪਤਾ ਚੰਗੀ ਤਰ੍ਹਾਂ ਲਗ ਜਾਏ; ਤੀਜੇ ਏਹ ਦਸ ਕੇ ਕਿ ਉਹ ਏਸ ਗਲ ਬਾਰੇ ਬੜੀ ਦਿਲਚਸਪੀ ਨਾਲ ਅਖ਼ਬਾਰਾਂ ਵਿਚ ਹਾਲ ਪੜ੍ਹੇਗੀ, ਉਹਨੇ ਸਪਾਹੀਆਂ ਕੋਲੋਂ ਤ੍ਰੀਖ ਦਾ ਪੱਕਾ ਪਤਾ ਲਾ ਲਿਆ ਸੀ।

ਏਸ ਲਈ "੨੯ ਤ੍ਰੀਖ ਨੂੰ ਕਿਉਂ ਉਕੀਏ?"

# ਕਾਂਡ ੨

## ਜਨਮ-ਭੂਮੀ ਉਤੇ ਪੜਦਾ

ਮਾਤਾ ਹਰੀ ਦੀ ਸਾਰੀ ਕਹਾਣੀ ਦੀ ਸਮਝ ਨਹੀਂ ਆ ਸਕਦੀ, ਜੇਕਰ ਅਸੀਂ ਕੁਝ ਕੁ "ਲਾਲ ਨਾਚੀ" ਬਾਰੇ ਨਾ ਜਾਣ ਜਾਈਏ। ਜਿਨਾ ਚਿਰ ਅਸੀਂ ਉਹਦੇ ਜਾਦੂ ਨੂੰ ਨਾ ਸਮਝ ਲਈਏ, ਅਸੀਂ ਯਕੀਨ ਨਹੀਂ ਕਰ ਸਕਦੇ ਕਿ ਉਹਨੇ ਕਿਵੇਂ ਫ਼ਰਾਂਸ ਦੇ ਖੁਫ਼ੀਆ ਮਹਿਕਮੇ—ਦੂਜੇ ਬੀਊਰੋ—ਦੇ ਵੱਡੇ ਅਫ਼ਸਰ ਨੂੰ "ਨਾਮਰਦ" ਕਰ ਦਿਤਾ ਸੀ; ਕਿਵੇਂ ਉਹ ਆਪਣੇ ਖੁਫ਼ੀਆ ਅਫ਼ਸਰ ਨਾਲ ਉਨ੍ਹਾਂ ਕਾਗ਼ਜ਼ਾਂ ਉਤੇ ਖ਼ਤਾ ਪਤਰੀ ਕਰਦੀ ਰਹੀ ਸੀ ਜਿਨ੍ਹਾਂ ਉਤੇ "ਪ੍ਰਦੇਸੀ ਵਜ਼ੀਰੀ" ਦੀ ਮੋਹਰ ਲਗੀ ਹੋਈ ਹੁੰਦੀ ਸੀ: ਕਿਵੇਂ ਜਦ ਅਖ਼ੀਰ ਵਿਚ ਮੁਕੱਦਮਾ ਚਲਿਆ ਤਾਂ ਉਹ ਸ਼ਹਿਜ਼ਾਦਿਆਂ, ਸਫ਼ੀਰਾਂ ਅਤੇ ਹੋਰ ਵੱਡੇ ਵੱਡੇ ਆਦ-ਮੀਆਂ ਦੀ ਮਦਦ ਲੈ ਸਕੀ। ਜੇਕਰ ਅਸੀਂ ਉਹਦੀ ਜ਼ਿੰਦਗੀ ਦੇ ਉਸ ਪਹਿਲੂ ਨੂੰ। ਜਿਸ ਨੂੰ ਉਹ ਆਰਟ-ਭਰਿਆ ਜੀਵਨ ਆਖਦੀ ਸੀ, ਸਮਝ ਲਈਏ ਤਾਂ ਅਸੀਂ ਉਹਦੀ ਜੀਵ-ਘਾਤਕ ਜਾਂ ਮਾਰੂ ਜਾਦੂਗਰੀ ਨੂੰ ਸਮਝ ਸਕਦੇ ਹਾਂ।

ਉਹ ਆਖਦੀ ਸੀ ਕਿ ਉਹ ਇਕ ਧਾਰਮਕ ਜਥੇ ਦੀ ਵੱਡੀ ਪ੍ਰਚਾਰਕ ਸੀ। ਏਸ ਗਲ ਵਲ ਧਿਆਨ ਰਖਦੇ ਹੋਏ ਅਸੀਂ ਵੀ ਸਮਝ ਸਕਦੇ ਹਾਂ, ਕਿਉਂਕਿ ਕੁਝ ਲੋਕੀ ਉਹਨੂੰ ਸ਼ਹੀਦ ਦਾ

ਰੁਤਬਾ ਦੇਂਦੇ ਹਨ, ਅਤੇ ਕਿਉਂ ਅਫ਼ਸੋਸ ਕਰਦੇ ਹਨ ਕਿ ਫ਼ਰਾਂਸ ਨੇ ਏਸ ਵਫ਼ਾਦਾਰ ਚੇਲੀ ਨੂੰ ਗੋਲੀਆਂ ਨਾਲ ਵਿੰਨ੍ਹ ਸੁਟਿਆ।

ਏਹ ਜਾਣਨ ਲਈ ਕਿ ਉਹਨੇ ਕਿਵੇਂ ਹਰਾਨ ਕਰ ਦੇਣ ਵਾਲੇ ਕੰਮ ਪੂਰੇ ਕਰ ਲਏ, ਅਸਾਂ ਨੂੰ ਇਕ "ਧਾਰਮਕ" ਮੀਟਿੰਗ ਦਾ ਧਿਆਨ ਕਰਨਾ ਪਵੇਗਾ। ਇਹੋ ਜਹੀਆਂ ਮੀਟਿੰਗਾਂ ਨੂੰ ਮਾਤਾ ਹਰੀ ਬੜਾ ਹੀ ਪਿਆਰਦੀ ਸੀ। ਇਨ੍ਹਾਂ ਜਲਸਿਆਂ ਵਿਚੋਂ ਉਹ ਬੜੀ ਖੁਸ਼ੀ ਅਤੇ ਧੰਨ ਪ੍ਰਾਪਤ ਕਰਦੀ ਸੀ ਤੇ ਇਥੇ ਹੀ ਮਾਤਾ ਹਰੀ ਵੱਡੇ ਵੱਡੇ ਲੋਕਾਂ ਉਤੇ ਆਪਣੇ ਅਸਰ ਜਾਂ ਜਾਦੂ ਦੀ ਨੀਂਹ ਰਖਦੀ ਸੀ। ਏਹ ਨਜ਼ਾਰਾ ਇਕ ਅਮੀਰ ਘਰ ਦੇ ਪੋਸ਼ੀਦਾ ਕਮਰੇ ਵਿਚ ਹੁੰਦਾ ਸੀ। ਹਰ ਇਸ਼ਰਤ ਦਾ ਸਾਮਾਨ ਮਿਲ ਸਕਦਾ ਸੀ। ਕੁਝ ਚੋਣਵੇਂ ਮਹਿਮਾਨ ਪੂਰੀਆਂ ਇਸ਼ਰ-ਤੀਆਂ ਕਰਕੇ ਬੜੇ ਬੇਪ੍ਰਵਾਹ ਤੇ ਆਰਾਮ ਨਾਲ ਢੋਹ ਲਾਈ ਬੈਠੇ ਹੁੰਦੇ ਸਨ। ਆਲੇ-ਦੁਆਲੇ ਮਾਤਾ ਹਰੀ ਦੇ "ਪੁਜਾਰੀ" ਦਿਸਦੇ ਸਨ। ਇਹੋ ਜਹੀ ਮੀਟਿੰਗ ਵਿਚ ਮਾਤਾ ਹਰੀ ਆਪਣੀ ਜਵਾਨੀ ਦੇ ਬੁੱਤ ਨੂੰ "ਜਗਾਂਦੀ" ਸੀ।

"ਮੈਂ ਜੰਮੀ ਸਾਂ", ਮਾਤਾ ਹਰੀ ਨਿਮ੍ਹੀ ਜਹੀ ਅਵਾਜ਼ ਨਾਲ ਅਤੇ ਕੋਮਲਤਾ ਭਰੇ ਲਹਿਜੇ ਨਾਲ ਆਖਦੀ, "ਦਖਨੀ ਹਿੰਦ ਵਿਚ! ਮਾਲਾਬਾਰ ਦੇ ਕੰਢੇ, ਉਸ ਪਵਿਤ੍ਰ ਜਫਨਾਪੱਟਮ ਵਿਚ। ਸਾਡਾ ਘਰਾਣਾ ਬਰ੍ਹਮਾ ਦੀ ਅੰਸ ਵਿਚੋਂ ਸੀ। ਮੇਰੇ ਪਿਤਾ ਜੀ ਬੜੇ ਪਵਿਤ੍ਰ ਅਤੇ ਦਿਲ ਦੇ ਬੜੇ ਹੀ ਸੁੱਚੇ ਸਨ, ਏਸ ਲਈ ਲੋਕੀ ਉਨ੍ਹਾਂ ਨੂੰ "ਅਸੀਰਵਾਦਮ" ਸਦਦੇ ਹਨ। ਅਸੀਰਵਾਦਮ ਦਾ ਅਰਥ ਹੈ 'ਰਬ ਦੀ ਬਖਸ਼ਸ਼।' ਮੇਰੇ ਅੰਮੀ ਜੀ ਕੰਨਯਾ ਸਵਾਮੀ ਦੇ ਮਸ਼ਹੂਰ ਮੰਦਰ ਵਿਚ ਵੱਡੇ ਦੇਵਦਾਸੀ ਸਨ।

"ਜਿਸ ਦਿਨ ਮੈਂ ਦੁਨੀਆਂ ਵਿਚ ਆਈ, ਉਹ ਹਮੇਸ਼ ਲਈ ਚਲੇ ਗਏ। ਮੇਰੀ ਅੰਮੀ ਉਸ ਵੇਲੇ ਚੌਦਾਂ ਸਾਲ ਦੀ ਸੀ।

"ਮੰਦਰ ਦੇ ਪੁਜਾਰੀਆਂ ਨੇ ਜਦ ਮੇਰੇ ਮਾਤਾ ਜੀ ਨੂੰ ਚਿਖਾ ਤੇ ਚੜ੍ਹਾ ਦਿਤਾ ਅਤੇ ਮੁੜ ਵਾਪਸ ਆਏ, ਤਾਂ ਮੇਰਾ ਨਾਮ ਮਾਤਾ-ਹਰੀ ਰਖ ਦਿਤਾ। ਏਹਦਾ ਅਰਥ ਹੈ 'ਸਵੇਰ ਦਾ ਚਾਨਣ'।

"ਜਦੋਂ ਮੈਂ ਮਸਾਂ ਤੁਰਨਾ ਹੀ ਸਿਖਿਆ ਸੀ ਤਾਂ ਮੈਨੂੰ ਸ਼ਿਵ ਮੰਦਰ ਦੇ ਹੇਠਲੇ ਹਾਲ ਕਮਰੇ ਵਿਚ ਬੰਦ ਕਰ ਦਿਤਾ, ਜਿਥੇ ਮੈਂ ਪਵਿੱਤ੍ਰ ਨਾਚ ਨੂੰ ਸਿਖ ਕੇ ਮਾਤਾ ਜੀ ਦੇ ਨਕਸ਼ੇ-ਕਦਮਾਂ ਤੇ ਤੁਰਨਾ ਸੀ। ਉਨ੍ਹਾਂ ਦਿਨਾਂ ਦੀ ਯਾਦ ਮੇਰੇ ਦਮਾਗ਼ ਵਿਚ ਮਾੜੀ ਜਹੀ ਹੈ——ਉਹ ਜੀਵਨ ਬੇਸਵਾਦਾ ਅਤੇ ਇਕਸਾਰਾ ਸੀ। ਸਵੇਰ ਦਾ ਸਾਰਾ ਸਮਾਂ ਮੈਨੂੰ ਦੂਜੀਆਂ ਨਾਚੀਆਂ ਨਾਲ ਨਚਣਾ ਪੈਂਦਾ ਸੀ। ਦੁਪੈਹਰ ਨੂੰ ਬਾਗ਼ ਵਿਚ ਫਿਰ ਕੇ ਬੁੱਤ ਨੂੰ ਸਜਾਉਣ ਲਈ ਮੋਤੀਏ ਦੇ ਹਾਰ ਪਰੋਣੇ ਪੈਂਦੇ ਸਨ।

"ਜਦ ਮੈਂ ਜਵਾਨ ਹੋਈ ਤਾਂ ਮੇਰੀ 'ਪਾਲਨ ਵਾਲੀ ਮਾਂ' ਨੇ ਮੇਰੇ ਵਿਚ 'ਕਝ ਵੇਖਿਆ'। ਮੈਨੂੰ ਸ਼ਿਵ ਜੀ ਦੇ ਅਰਪਨ ਕਰਨ ਦਾ ਇਰਾਦਾ ਕਰ ਲਿਆ ਅਤੇ ਆਉਣ ਵਾਲੀ ਬਸੰਤ ਰੁਤ ਵਿਚ ਸ਼ਕਤੀ ਪੂਜਾ ਵਾਲੇ ਦਿਨ ਪਿਆਰ ਅਤੇ ਵਫ਼ਾਦਾਰੀ ਦੇ ਭੇਦ ਦਸਣ ਦੀ ਸੋਚ ਲਈ.........।"

ਇਥੇ ਨਿਮ੍ਹੀ ਅਤੇ ਪਿਆਰੀ ਆਵਾਜ਼ ਚੁਪ ਵਿਚ ਬਦਲ ਜਾਂਦੀ। ਉਹ ਪੁਰਾਣੀਆਂ ਯਾਦਾਂ, ਉਹ "ਆਤਮਕ,, ਖੁਸ਼ੀ ਦੀ ਝਲਕ ਕਮਾਲ ਨਾਲ ਘੜੇ, ਕੇਸਰੀ ਰੰਗੇ ਨੰਗੇ ਸਰੀਰ ਤੇ ਪੈਂਕ, ਉਹਦੀ ਜਵਾਨੀ ਉਤੇ ਕੁਝ ਲੋਹੜਾ ਹੀ ਲੈ ਆਂਵਦੀ। ਫੇਰ ਝਟ-ਪਟ ਏਸ ਸੁਪਨੇ ਤੋਂ ਜਾਗ ਕੇ ਆਖਦੀ:

"ਕੀ ਤੁਸਾਂ ਵਿਚੋਂ ਕੋਈ ਕੰਨਦਾ ਸਵਾਮੀ ਦੀ ਸ਼ਕਤੀ-ਪੂਜਾ ਬਾਰੇ ਕੁਝ ਜਾਣਦਾ ਹੈ?

ਜਾਦੂ ਨਾਲ ਬੱਧੇ ਸਰੋਤੇ ਆਖ ਦੇਂਦੇ ਕਿ ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ—ਉਸ ਤਿਉਹਾਰ ਦਾ ਜਿਥੇ ਧਰਮ ਆਗਿਆ ਦੇਂਦਾ ਸੀ ਕਿ ਰਜ ਕੇ ਖੁਸ਼ੀਆਂ ਤੇ ਰੰਗ-ਰਲੀਆਂ ਕਰੋ!

ਮਾਤਾ ਹਰੀ ਉਨ੍ਹਾਂ ਉਥੇ ਹਾਜ਼ਰ ਪਾਤਰਾਂ ਲਈ ਕਹਿੰਦੀ:

“ਕੰਦਾ ਸਵਾਮੀ ਦੇ ਬੁਤ ਸਾਹਮਣੇ, ਜਿਹੜਾ ਸਾਰਾ ਸੁਨਹਿਰੀ ਸੀ, ਮੈਂ ਪਹਿਲੀ ਵਾਰੀ ਤੇਰ੍ਹਾਂ ਸਾਲ ਦੀ ਆਯੂ ਵਿਚ ਨੰਗੀ ਹੋ ਕੇ ਨੱਚੀ ਸਾਂ।’

ਫੇਰ ਆਪਣੇ ਅਮੀਰ ਮੇਜ਼ਬਾਨ ਦੇ ਘਰ, ਜਿਥੇ ਚੰਗੀਆਂ ਤੋਂ ਚੰਗੀਆਂ ਵਸਤੂਆਂ, ਸ਼ਰਾਬਾਂ, ਖੁਸ਼ਬੋਆਂ ਅਤੇ ਰੋਸ਼ਨੀਆਂ ਹੁੰਦੀਆਂ ਸਨ, ਮਾਤਾ ਹਰੀ ਉਸ ਰਾਤ ਬਾਰੇ ਦਸਦੀ ਸੀ ਜਦ ਪੁਜਾਰੀ ਸਿਵ ਦੇ ਸਵਰਗ ਦੀਆਂ ਬੇਦਾਗ਼ ਅਤੇ ਦੇਵੀ ਪੁਤਲੀਆਂ ਦਾ ਸਵਾਦ ਚਖਦੇ ਅਤੇ ਚਖਾਂਦੇ ਸਨ। ਮਾਤਾ ਹਰੀ ਲਈ ਸ਼ਿਵ ਦੇਵਤਾ ਸਾਰੇ ਪਾਪ, ਸਾਰੀ ਹਵਸ, ਸਾਰੀ ਬੇਹੂਦਗੀ ਦਾ ਦੇਵਤਾ ਸੀ।

ਏਸ ਗਲ-ਬਾਤ ਦੇ ਨਾਲ ਕਈ ਅਦਾਆਂ ਅਤੇ ਇਸ਼ਾਰੇ ਕਰਨੇ ਪੈਂਦੇ ਸਨ, ਕਿਉਂਕਿ ਇਹ ਸ਼ਬਦਾਂ ਨਾਲੋਂ ਵੀ ਕਿਤੇ ਵਧੇਰੀ ਗਲ ਬਾਤ ਸਮਝਾਂਦੇ ਸਨ। ਮਾਤਾ ਹਰੀ ਦਸਦੀ ਸੀ:

“ਇਕ ਪਹਿਲੀ ਸਮਾਧੀ ਜਹੀ ਲਗੀ ਹੁੰਦੀ ਹੈ। ਫੇਰ ਜਦ ਉਹ ਸਮਾਂ, ਜਿਸ ਲਈ ਉਡੀਕ ਹੁੰਦੀ ਹੈ, ਆਉਂਦਾ ਹੈ ਤਾਂ ਕੋਈ ਤਿੰਨ ਦੇਵੀਆਂ ਦੀ ਆਮਦ ਨੂੰ ਸੁਣਾਂਦਾ ਹੈ। ਉਸ ਵੇਲੇ ਬੜੇ ਮੱਧਮ ਜਹੇ ਰਾਗ ਸ਼ੁਰੂ ਹੁੰਦੇ ਹਨ। ਜੰਗਲ ਦੀਆਂ ਕਾਲੀਆਂ ਛਾਵਾਂ ਵਿਚੋਂ ਪਵਿੱਤਰ ਸੱਪਾਂ ਦੇ ਜਾਗਨ ਦੀ ਆਵਾਜ਼ ਜਹੀ ਆਂਦੀ ਹੈ। ਉਹ ਸ਼ਿਵ ਜੀ ਦੇ ਬੁੱਤ ਦੀ ਪੂਜਾ ਲਈ ਆਂਦੇ ਹਨ ਤੇ ਉਹ ਉਥੇ ਨਾਚ ਕਰਦੇ ਹਨ। ਉਨ੍ਹਾਂ ਦੇ ਵਿਚਕਾਰ ਸੋਹਣੀਆਂ ਨਾਚੀ-ਕੁੜੀਆਂ ਤਿਲਕਦੀਆਂ ਅਤੇ ਰਿੜ੍ਹਦੀਆਂ ਹਨ। ਉਨ੍ਹਾਂ ਦੇ ਸਰੀਰ ਸੱਪਾਂ ਵਾਂਗ ਨੰਗੇ ਹੁੰਦੇ ਹਨ! ਜੋ ਕੁਝ ਮੁੜ ਹੁੰਦਾ ਹੈ ਦਸਿਆ ਨਹੀਂ ਜਾ ਸਕਦਾ—ਉਹ ਕੁਝ ਹੀ ਹੁੰਦਾ ਹੈ ਜਿਸ ਨੇ ਰੋਮ ਦੀ ਤਬਾਹੀ ਲੈ ਆਂਦੀ ਸੀ।

ਏਹ ਮਾਤਾ ਹਰੀ ਦੀ ਕਹਾਣੀ ਦਾ ਆਰੰਭ ਸੀ। ਅਗੋਂ

ਉਹ ਸਮੇਂ ਅਨੁਸਾਰ ਜਿਵੇਂ ਮਰਜੀ ਸੀ ਘੜ ਲੈਂਦੀ ਸੀ। ਮਾਤਾ ਹਰੀ ਫੇਰ ਦਸਦੀ ਸੀ :

"ਮੈਂ ਬੜੀ ਦੇਰ ਤਕ ਏਹ ਕੰਮ ਕਰਦੀ ਰਹੀ। ਇਕ ਦਿਨ ਅੰਗ੍ਰੇਜ਼ ਅਫ਼ਸਰ ਆਇਆ। ਮੇਰੀਆਂ ਸੋਗੀ ਅੱਖਾਂ ਤਾਣੀ ਕੁਝ ਪੜ੍ਹ ਕੇ ਉਹਨੇ ਮੇਰੇ ਨਾਲ ਗਲ ਕੀਤੀ। ਸਾਡਾ ਪਿਆਰ ਪੈ ਗਿਆ, ਉਹ ਅਫ਼ਸਰ ਆਪਣੀ ਦਲੇਰੀ, ਚਲਾਕੀ ਅਤੇ ਹਿੰਮਤ ਨਾਲ ਮੈਨੂੰ ਮੰਦਰਾਂ ਵਿਚੋਂ ਕਢ ਕੇ ਲੈ ਗਿਆ। ਅਸਾਂ ਸ਼ਾਦੀ ਕਰਾ ਲਈ। ਥੋੜੇ ਚਿਰ ਪਿਛੋਂ ਲੜਕਾ ਜਨਮਿਆ। ਉਹਦਾ ਨਾਮ ਨਾਰਮਨ ਰਖਿਆ। ਮੇਰੀਆਂ ਖ਼ੁਸ਼ੀਆਂ ਦਾ ਪਿਆਲਾ ਏਸ ਨਵੀਂ ਆਈ ਖੁਸ਼ੀ ਨਾਲ ਨਕੋ ਨਕ ਭਰ ਗਿਆ, ਪਰ ਉਹ ਪੁਤਰ ਢੇਰ ਚਿਰ ਤਰ ਨਾ ਜੀਂਵਦਾ ਰਿਹਾ। ਨੌਕਰ ਨੇ ਜ਼ਹਿਰ ਦੇ ਕੇ ਮਾਰ ਸੁਟਿਆ। ........ਮੈਨੂੰ ਇਤਨਾ ਗੁੱਸਾ ਚੜ੍ਹਿਆ ਕਿ ਮੈਂ ਨੌਕਰ ਨੂੰ ਪਸਤੌਲ ਨਾਲ ਮੁਕਾ ਦਿਤਾ.........।"

ਮਾਤਾ ਹਰੀ ਹਾਲੈਂਡ ਵਿਚ ਜੰਮੀ ਸੀ, ਪਰ ਏਹਦੇ ਚਿਹਰੇ ਉਤੇ ਅਜੀਬ ਹਿੰਦ-ਵਾਸੀਆਂ ਵਾਲੀ ਰੰਗਤ ਸੀ!

# ਕਾਂਡ ੩

## ਘਰੋਗੀ ਜੀਵਣ ਤੇ ਝਾਤ

"ਕੰਦਾ ਸਵਾਮੀ ਦੇ ਬੁਤ ਸਾਹਮਣੇ ਮੈਂ ਤੇਰ੍ਹਾਂ ਸਾਲ ਦੀ ਆਯੂ ਵਿਚ ਦਾਖ਼ਲ ਹੋਈ.........ਮੈਂ ਪਵਿਤ੍ਰ ਗੰਗਾ ਦੇ ਕਿਨਾਰੇ ਰਾਜਿਆਂ ਸਾਹਮਣੇ ਨੱਚੀ" ।

ਈਹੋ ਜਹੇ ਸ਼ਬਦ ਕਹਿ ਕੇ ਮਾਤਾ ਹਰੀ ਆਪਣੇ ਸਰੋਤਿਆਂ ਨੂੰ ਕਾਬੂ ਕਰਦੀ ਸੀ । ਉਹਦੇ ਆਰਟ, ਉਹਦੀ ਸੁਹਪਣਤਾ ਤੇ ਉਹਦੇ ਪਿਆਰ ਦੇ ਕਾਇਲ ਹੋਏ ਹੋਏ ਆਦਮੀ, ਜੋ ਕੁਝ ਮਾਤਾ ਹਰੀ ਆਖਦੀ ਸੀ ਉਹਦੇ ਤੇ ਯਕੀਨ ਕਰ ਲੈਂਦੇ ਸਨ ।

ਪਰ ਦੋ ਰਾਹ ਹੋਰ ਹਨ, ਜਿਨ੍ਹਾਂ ਤੋਂ ਅਸਾਂ ਨੂੰ ਉਹਦੀ ਅਸਲ ਜ਼ਿੰਦਗੀ ਦਾ ਕਾਫ਼ੀ ਪਤਾ ਲਗ ਸਕਦਾ ਹੈ: ਇਕ ਉਹਦਾ "ਜੀਵਣ" ਅਤੇ ਦੂਜੇ ਫ਼ਰਾਂਸ ਦੀ ਪੁਲੀਸ ਦੇ ਅਕੱਠੇ ਕੀਤੇ ਰੀਕਾਰਡ । ਅਜ ਮਾਤਾ ਹਰੀ ਦੇ ਸਾਰੇ ਆਰਟ ਨੂੰ, ਉਹਦੀ ਮਿਕਨਾਤੀਸੀ ਨੂੰ ਤੇ ਉਹਦੀ ਸੁਹੱਪਣਤਾ ਨੂੰ ਭੁਲਾ ਕੇ ਅਸਾਂ ਉਹਨੂੰ ਇਕ ਇਸਤ੍ਰੀ ਦੀ ਹੈਸੀਅਤ ਵਿਚ ਵੇਖਣਾ ਹੈ । ਜੇਕਰ ਉਹ ਉਨ੍ਹਾਂ ਅਪਰਾਧਾਂ ਦੀ ਜ਼ਿੰਮੇਵਾਰ ਹੈ ਜਿਹੜੇ ਉਹਦੇ ਨਾਮ ਉਤੇ ਲਾਏ ਜਾਂਦੇ ਹਨ; ਜੇਕਰ ਉਹਦੇ ਕੰਮਾਂ ਨੇ ਮਨੁੱਖਾਂ ਲਈ ਮੌਤ ਅਤੇ ਦੁਖ ਲਿਆਂਦਾ, ਜੇਕਰ ਉਨ੍ਹਾਂ ਬਦਕਿਸਮਤ ਮਨੁੱਖਾਂ ਦੇ ਰਿਸ਼ਤੇਦਾਰਾਂ ਨੂੰ ਰਵਾਇਆ ਤੇ ਉਨ੍ਹਾਂ ਕੋਲੋਂ ਕੀਰਨੇ ਕਰਾਏ, ਤਾਂ ਕੋਈ ਆਰਟ, ਕੋਈ ਇਸ਼ਕੀਆ-ਪਿਆਰ, ਕੋਈ ਖਿਆਲ

ਮਾਤਾ ਹਰੀ ਤੇ ਗੁਨਾਹਾਂ ਨੂੰ ਘਟ ਨਹੀਂ ਕਰ ਸਕਦਾ।

ਮਾਤਾ ਹਰੀ—ਲਾਲ ਨਾਚੀ—ਐਚ. ਕੀ ਅਸਲ ਵਿਚ ਹਾਲੈਂਡ ਦੇਸ ਦੇ ਨਿੱਕੇ ਜਹੇ ਪਿੰਡ ਲੀਵਾਰਡਨ ਵਿਚ ਅਗਸਤ ੭, ੧੮੭੬ ਨੂੰ ਜੰਮੀ ਸੀ। ਏਹਦਾ ਨਾਮ ਮਾਰਗੇਰਟ ਗਰਦ-ਰੂਦ ਰਖਿਆ ਗਿਆ। ਏਹਦਾ ਪਿਤਾ ਐਡਮ ਜ਼ੇਲੀ ਚੰਗਾ ਬਿਉਪਾਰੀ ਸੀ। ਪਰ ਏਹਦੀ ਅੰਮੀ ਚੰਗੇ ਘਰਾਣੇ ਦੀ ਸੋਹਣੀ ਜਹੀ ਧੀ ਸੀ।

ਮਾਤਾ ਹਰੀ ਦੇ ਬਚਪਨ ਵਿਚ ਕੋਈ ਖ਼ਾਸ ਦਿਲਚਸਪ ਗੱਲ ਨਾ ਹੋਈ। ਉਹ ਆਪਣੀਆਂ ਸਹੇਲੀਆਂ ਨਾਲ ਸਕੂਲ ਵਿਚ ਪੜ੍ਹਦੀ ਰਹੀ ਅਤੇ ਨਹਿਰ ਕਿਨਾਰੇ ਖੇਡਦੀ ਰਹੀ। ਉਹਦਾ ਪਿਤਾ ਇਸ ਗੱਲ ਦਾ ਚਾਹਵਾਨ ਸੀ ਕਿ ਉਨ੍ਹਾਂ ਦੀ ਧੀ ਚੰਗੀ ਤਰ੍ਹਾਂ ਪੜ੍ਹ ਲਿਖ ਜਾਵੇ। ਚੌਦਾਂ ਸਾਲ ਦੀ ਉਮਰ ਵਿਚ ਮਾਰਗੇਰਟ ਨੂੰ ਕੈਥੋਲਿਕ "ਕਨਵੈਂਟ-ਗਿਰਜੇ" ਵਿਚ ਦਾਖ਼ਲ ਕਰਾ ਦਿਤਾ ਗਿਆ।

ਅਠਾਰਾਂ ਸਾਲ ਦੀ ਆਯੂ ਤਕ ਮਾਤਾ ਹਰੀ ਇਥੇ ਰਹੀ। ਫੇਰ ਡਚ ਦੇਸ ਦੀ ਰਾਜਧਾਨੀ ਹੇਗ ਵਿਚ ਆਪਣੀਆਂ ਛੁਟੀਆਂ ਬਿਤਾਣ ਲਈ ਗਈ। ਇਥੋਂ ਏਸ ਯੁਵਤੀ ਨੂੰ ਕਪਤਾਨ ਕੇਮਬਲ ਮੇਕਲੀਡ ਨਾਮੇ ਅਫ਼ਸਰ ਨੇ ਤੱਕ ਲਿਆ। ਉਹ ਕੋਈ ਏਡਾ ਜਵਾਨ ਮਨੁੱਖ ਨਹੀਂ ਸੀ, ਪਰ ਮਾਤਾ ਹਰੀ ਕਹਿੰਦੀ ਸੀ :

"ਉਹਦੀ ਉਮਰ ਉਹਨੂੰ ਹੋਰ ਵੀ ਪਿਆਰਾ ਬਣਾਂਦੀ ਹੈ। ਮਾਤਾ ਹਰੀ ਪਿਛੋਂ ਮੰਨ ਗਈ ਕਿ ਉਹ ਹਮੇਸ਼ ਅਫ਼ਸਰਾਂ ਦਾ ਲਿਹਾਜ਼ ਕਰਕੇ ਦੁਖੀ ਹੋਈ ਸੀ।

"ਜਿਹੜਾ ਅਫ਼ਸਰ ਨਹੀਂ", ਮਾਤਾ ਹਰੀ ਕੁਝ ਮਿੱਤਰਾਂ ਨੂੰ ਦਸਦੀ ਸੀ "ਉਹ ਮੇਰੇ ਲਈ ਕੋਈ ਦਿਲਚਸਪੀ ਨਹੀਂ ਰਖਦਾ। ਅਫ਼ਸਰ ਇਕ ਵਖ਼ਰਾ ਹੀ ਜੀਵ ਹੈ—ਉਹ ਇਕ ਤੁਰੂੰਦਾ ਆਰਟਿਸਟ ਹੈ, ਜਿਹੜਾ ਸਿਪਾਹੀਆਨਾ ਲਿਬਾਸ ਵਿਚ ਕੋਈ ਉਚੀ ਹਵਾ ਭਖਦਾ ਹੈ। ਉਹਦੇ ਕਪੜੇ ਹਮੇਸ਼ ਖਿੱਚ ਰਖਦੇ ਨੇ। ਹਾਂ, ਮੇਰੇ ਬੜੇ ਪ੍ਰੀਤਮ ਸਨ, ਪਰ ਸਾਰੇ ਹੀ ਹਰ ਵੇਲੇ ਚੰਗੇ ਸਿਪਾਹੀ, ਤਗੜੇ ਤੇ

ਜੰਗ ਲਈ ਤਿਆਰ-ਬਰ-ਤਿਆਰ—ਪਰ ਉਂਞ ਸੀਲਵੰਤ ਅਤੇ ਮਿਲਣਸਾਰ। ਮੇਰੇ ਲਈ ਅਫ਼ਸਰ ਇਕ ਵਖਰੀ ਕੌਮ ਹੈ। ਮੈਂ ਹਮੇਸ਼ ਅਫ਼ਸਰ ਨੂੰ ਹੀ ਪਿਆਰਿਆ ਹੈ, ਪਰ ਕਦੀ ਏਸ ਗੱਲ ਦੀ ਪ੍ਰਵਾਹ ਨਹੀਂ ਕੀਤੀ ਕਿ ਉਹ ਜਰਮਨ, ਇਤਾਲਵੀ ਜਾਂ ਫ਼ਰਾਂਸੀਸੀ ਹੈ।

ਉਨ੍ਹਾਂ ਦੀ ਸ਼ਾਦੀ ਹੋ ਗਈ। ਉਹ ਮੈਕਲੀਡ ਦੀ ਭੈਣ ਦੇ ਘਰ ਰਹਿਣ ਲਗ ਪਏ, ਪਰ ਕੁਝ ਚਿਰ ਪਿਛੋਂ ਮਾਤਾ ਹਰੀ ਨੇ ਏਸ ਗੱਲ ਦਾ ਸਬੂਤ ਦੇ ਦਿਤਾ ਕਿ ਜੇਕਰ ਮਨੁਖ ਅਕਲਾ ਨਹੀਂ ਰਹਿ ਸਕਦਾ, ਤਾਂ ਇਸਤ੍ਰੀਆਂ ਇਕੱਠੀਆਂ ਨਹੀਂ ਰਹਿ ਸਕਦੀਆਂ। ਉਸ ਨਵ-ਵਿਆਹੇ ਜੋੜੇ ਨੇ ਉਹ ਘਰ ਛਡ ਕੇ ਅਮਸਟਰਡਮ ਵਿਚ ਇਕ ਚੰਗਾ ਜਿਹਾ ਨਵਾਂ ਘਰ ਲੈ ਲਿਆ। ਇਥੇ ਰਹਿੰਦਿਆਂ ਇਕ ਨਿੱਕੀ ਜਿੰਨੀ ਗੱਲ ਹੋਈ, ਜਿਸ ਦਾ ਨਿਸ਼ਾਨ ਮਾਤਾ ਹਰੀ ਦੇ ਜੀਵਣ ਉਤੋਂ ਅੰਤ ਤਕ ਨਾ ਮਿਟਿਆ।

ਮੈਕਲੀਡ ਮਾਤਾ ਹਰੀ ਨੂੰ ਬਾਦਸ਼ਾਹ ਨਾਲ ਜਾਣ-ਪਛਾਣ ਕਰਾਣ ਲਈ ਦਰਬਾਰੇ ਲੈ ਗਿਆ। ਖਵਰੇ ਇਥੇ ਪਹਿਲੀ ਵਾਰੀ ਮਾਤਾ ਹਰੀ ਨੇ ਕਿਸੇ ਅਗੇ ਸਿਰ ਝੁਕਾਇਆ ਸੀ। ਨਾ ਜਾਣੀਏ ਕਿ ਉਸ ਦਿਨ ਉਹਦੇ ਉੱਚੇ ਮਾਣ ਨੂੰ ਠੇਸ ਲਗੀ ਸੀ ਕਿ ਉਹਨੇ ਇਰਾਦਾ ਕਰ ਲਿਆ ਜਾਪਦਾ ਸੀ ਕਿ "ਕੀ ਹੋਇਆ, ਅਜ ਏਸ ਤਰ੍ਹਾਂ ਸਿਰ ਝੁਕਾਣਾ ਪਿਆ ਹੈ, ਮੈਂ ਵੀ ਬਾਦਸ਼ਾਹਾਂ ਅਤੇ ਸ਼ਹਿਜ਼ਾਦਿਆਂ ਕੋਲੋਂ ਆਪਣੇ ਅਗੇ ਸਿਜਦੇ ਕਰਾ ਕੇ ਹੀ ਰਹਾਂਗੀ!"

ਸਚ-ਮੁਚ ਮਾਤਾ ਹਰੀ ਹੁਣ ਮਾਨਮਤੀ ਹੋਣ ਲਗੀ: "ਮੇਰੀ ਦਾਦੀ ਬੜੀ ਅਮੀਰ ਸੀ" ਮਾਤਾ ਹਰੀ ਮੈਕਲੀਡ ਨੂੰ ਯਾਦ ਕਰਾਂਦੀ ਸੀ।

ਕੁਝ ਚਿਰ ਪਿਛੋਂ ਮਾਤਾ ਹਰੀ ਦਾ ਪਤੀ ਫ਼ੌਜ ਵਿਚ ਜਰਨੈਲ ਬਣ ਕੇ ਜਾਵਾ ਵਿਚ ਚਲਾ ਗਿਆ। ਹੁਣ ਤਕ ਉਨ੍ਹਾਂ ਦੇ ਘਰ ਇਕ

ਲੜਕੀ ਵੀ ਹੋ ਪਈ ਸੀ। ਉਹਦਾ ਨਾਮ ਜੇਨੀ ਲੂਸੀ ਸੀ।

ਖ਼ਵਰੇ ਮਾਤਾ ਹਰੀ ਵਿਆਉਲ-ਜ਼ਿੰਦਗੀ ਦੀ ਇਕ-ਸੁਰਤਾ ਤੋਂ ਤੰਗ ਆ ਗਈ ਸੀ ਕਿ ਉਹ ਆਪਣੇ ਪਿਤਾ ਨੂੰ ਘੜੀ-ਮੁੜੀ ਆਖਣ ਲਗ ਪਈ ਕਿ ਉਹ ਮੈਕਲੀਡ ਕੋਲੋਂ ਤਿਲਾਕ ਲੈਣ ਵਿਚ ਮਦਦ ਕਰੇ। ਕਚਹਿਰੀ ਵਿਚ ਰਪੋਟ ਕਰ ਦਿਤੀ ਗਈ। ਫੇਰ ਜਦ ਉਹ ਅਨਸਟਰਡਮ ਆ ਗਏ ਸਨ ਤਾਂ ਮੁਕੱਦਮਾ ਦਾਇਰ ਵੀ ਹੋ ਗਿਆ, ਪਰ ਮਾਤਾ ਹਰੀ ਅਜੇ ਤਕ ਆਪਣੇ ਪਤੀ ਨਾਲ ਉਹਦੀ ਭੈਣ ਦੇ ਘਰ ਰਹਿ ਰਹੀ ਸੀ। ਫੇਰ ਮੈਕਲੀਡ ਇਕ ਨਿੱਕੇ ਜਹੇ ਘਰ ਵਿਚ ਚਲਿਆ ਗਿਆ, ਜਿਹੜਾ ਮਾਤਾ ਹਰੀ ਦੀਆਂ ਉਚੀਆਂ ਆਸਾਂ ਦੇ ਮਕੂਲ ਨਹੀਂ ਸੀ।

ਇਕ ਰਾਤ ਖ਼ਤ ਪਾਉਣ ਦੇ ਬਹਾਨੇ ਮੈਕਲੀਡ ਬਾਹਰ ਚਲਿਆ ਗਿਆ ਤੇ ਨਾਲ ਬੀਮਾਰ ਲੜਕੀ ਨੂੰ ਲੈ ਗਿਆ ਕਿ ਖੁਲ੍ਹੀ ਹਵਾ ਉਹਨੂੰ ਲਾਭ ਪਹੁੰਚਾਵੇਗੀ। ਉਹ ਮੁੜ ਵਾਪਸ ਨਾ ਆਇਆ। ਮਾਤਾ ਹਰੀ ਨੇ ਕਚਹਿਰੀ ਦੀ ਮਦਦ ਨਾਲ ਆਪਣੀ ਕੁੜੀ ਜੇਨ ਨੂੰ ਵਾਪਸ ਲੈ ਲਿਆ। ਮੈਕਲੀਡ ਨੇ ਬਦਲਾ ਲੈਣ ਲਈ ਅਖ਼-ਬਾਰਾਂ ਵਿਚ ਪ੍ਰਕਾਸ਼ਤ ਕਰ ਦਿਤਾ ਕਿ ਉਹ ਮਾਤਾ ਹਰੀ ਦੇ ਕਰਜ਼ੇ ਦਾ ਜ਼ੁਮੇਵਾਰ ਨਹੀਂ ਹੋਵੇਗਾ।

ਏਸ ਬਦਲੇ ਨੇ ਮਾਤਾ ਹਰੀ ਦੇ ਗੁੱਸੇ ਨੂੰ ਭੜਕਾ ਦਿਤਾ, ਕਿਉਂਕਿ ਉਹ ਜਾਣ ਗਈ ਸੀ ਕਿ ਹੁਣ ਉਹ ਕਿਸੇ ਮਿੱਤਰ ਨੂੰ ਮਿਲਣ ਜੋਗੀ ਨਹੀਂ ਰਹਿਣ ਲਗੀ। ਇਥੋਂ ਤਕ ਕਿ ਆਪਣੀ ਚਾਚੀ ਲੈਂਡੀਜ, ਜਿਸ ਕੋਲ ਹੁਣ ਉਹ ਰਹਿ ਰਹੀ ਸੀ, ਨੂੰ ਵੀ ਮੂੰਹ ਦਿਖਾਣ ਜੋਗੀ ਨਹੀਂ ਰਵ੍ਹੇਗੀ। ਮਾਤਾ ਹਰੀ ਆਪਣੀ ਬੀਮਾਰ ਬੱਚੀ ਨੂੰ ਲਈ ਸੜਕਾਂ ਤੇ ਫਿਰਨ ਲਗੀ। ਕੋਲ ਪੈਸਾ ਵੀ ਕੋਈ ਨਹੀਂ ਸੀ।

ਅਸੀਂ ਹੁਣ ਪੁਰਾਣੀ ਮਾਤਾ ਹਰੀ ਨੂੰ ਛਡਦੇ ਹਾਂ। ਹੁਣ

ਨਰਕ ਦੇ ਫ਼ਰਿਸ਼ਤਿਆਂ ਨਾਲ ਯਾਰੀ ਦਾ ਆਰੰਭ ਹੁੰਦਾ ਹੈ।

ਇਹ ਭੀ ਦਸ ਦੇਈਏ ਕਿ ਡਚ ਕੋਰਟ ਨੇ ਮਾਤਾ ਹਰੀ ਦੀ ਤਲਾਕ ਵਾਲੀ ਅਰਜ਼ੀ ਨੂੰ ਰੱਦ ਕਰ ਦਿਤਾ ਸੀ, ਪਰ ਥੋੜੇ ਹੀ ਚਿਰ ਪਿਛੋਂ ਮੈਕਲੀਡ ਦੀ ਅਰਜ਼ੀ ਮਨਜ਼ੂਰ ਕਰ ਲਈ ਗਈ ਸੀ। ਮਾਤਾ ਹਰੀ ਹੁਣ ਮੁੜ ਇਕ "ਕੰਵਾਰੀ" ਇਸਤ੍ਰੀ ਸੀ !

# ਕਾਂਡ ੪

## ਜੀਵਨ ਦੀਆਂ ਠੋਕਰਾਂ

ਜਦ ਅਮਸਟਰਡਮ ਵਿਚ ਸਾਰੇ ਰਾਹ ਬੰਦ ਹੋ ਗਏ ਤਾਂ ਮਾਤਾ ਹਰੀ ਹਾਰ ਮੰਨ ਕੇ ਆਪਣੇ ਮਾਪਿਆਂ ਦੇ ਘਰ ਹੇਗ ਵਿਚ ਆ ਗਈ । ਪਰ ਇਥੇ ਵੀ ਉਹਨੂੰ ਦੁਧ ਮਲਾਈਆਂ ਨਾ ਮਿਲੀਆਂ ! ਏਸ ਦੇ ਉਲਟ ਉਹਦਾ ਪਿਤਾ ਉਹਨੂੰ ਆਪਣੇ ਗੁਆਂਢ ਤੋਂ ਦੂਰ ਰਖਣ ਦੇ ਰਾਹ ਲਭਦਾ ਸੀ ।

ਕੁਝ ਰੁਪਿਆ ਪੈਸਾ ਲੈ ਕੇ ਮਾਤਾ ਹਰੀ ਨੇ ਪੈਰਸ ਜਾਣ ਦਾ ਇਰਾਦਾ ਕਰ ਲਿਆ ਅਤੇ ਨਾਲ ਹੀ ਨਾਚੀ ਦਾ ਪੇਸ਼ਾ ਅਖ਼ਤਿਆਰ ਕਰਨ ਦਾ ਖਿਆਲ ਕੀਤਾ । ਪਰ ਉਹਨੂੰ ਪਹਿਲੇ-ਪਹਿਲ ਤਜਰਬਾ ਨਹੀਂ ਸੀ । ਕੁਝ ਪੈਸੇ ਕਮਾਣ ਲਈ ਉਹ ਇਕ ਪੇਂਟਰ ਕੋਲ ਜਾ ਕੇ ਆਖਣ ਲਗੀ :

"ਮੈਂ ਤੇਰੇ ਲਈ ਮਾਡਲ ਬਣਨ ਨੂੰ ਤਿਆਰ ਹਾਂ ।

"ਕੈਬਾ ਸਵਾਮੀ ਦੇ ਸੁਨਹਿਰੀ ਬੁਤ ਸਾਹਮਣੇ.........।"

ਹੁਣ ਮਾਤਾ ਹਰੀ ੨੭ ਸਾਲ ਦੀ ਆਯੂ ਵਿਚ ਸੀ । ਉਹਨੇ ਇਕ ਸਟੂਡੀਓ ਦਾ ਬੂਹਾ ਜਾ ਖੜਕਾਇਆ ।

"ਮੈਂ ਮਾਡਲ ਬਣਨ ਨੂੰ ਤਿਆਰ ਹਾਂ", ਮਾਤਾ ਹਰੀ ਨੇ ਆਰਟਿਸਟ ਨੂੰ ਆਖਿਆ।

"ਬਹੁਤ ਅੱਛਾ! ਮੈਨੂੰ ਤੇਰਾ ਸਰੀਰ ਵੇਖ ਲੈਣ ਦੇ।"

"ਏਹ ਨਹੀਂ ਮੈਂ ਕੇਵਲ ਸਿਰ ਲਈ 'ਪੋਜ਼' ਕਰਾਂਗੀ', ਮਾਤਾ ਹਰੀ ਦਾ ਅਜੀਬ ਉੱਤਰ ਸੀ। "ਮੈਂ ਸੁਟਲੈਂਡਵਾਸੀ ਕਰਨੈਲ ਦੀ ਵਿਧਵਾ ਹਾਂ। ਉਹ ਇੰਡੀਜ਼ ਵਿਚ ਮੋਇਆ। ਪਿਛੇ ਦੋ ਲੜਕੇ ਛਡ ਗਿਆ ਹੈ। ਮੈਂ ਉਨ੍ਹਾਂ ਦੀ ਪਾਲਣਾ ਕਰਨੀ ਹੈ। ਪਰ ਪੈਸਾ ਕੋਲ ਕੋਈ ਨਹੀਂ।"

"ਤਾਂ ਫਿਰ ਤੈਨੂੰ ਕੁਝ ਪੈਸੇ ਮਿਲ ਜਾਣੇ ਚਾਹੀਦੇ ਹਨ, ਪਰ ਮੇਰੇ ਖਿਆਲ ਵਿਚ ਜੇਕਰ ਤੂੰ ਸਾਰੇ ਸਰੀਰ ਲਈ ਪੋਜ਼ ਕਰੇਂ ਤਾਂ ਬਹੁਤ ਲਾਭ ਹੋਵੇਗਾ। ਮੇਰੇ ਖ਼ਿਆਲ ਵਿਚ ਤੇਰਾ ਸਰੀਰ ਸੋਹਣਾ ਹੈ। ਪਰ ਮੈਂ ਜ਼ੋਰ ਨਹੀਂ ਦੇਂਦਾ।"

"ਮੈਨੂੰ ਸਾਰੇ ਸਰੀਰ ਦੀ ਪੋਜ਼ ਕਰਨ ਵਿਚ ਲਜਿਆ ਆਉਂਦੀ ਹੈ", ਮਾਤਾ ਹਰੀ ਆਖਿਆ "ਕਿਉਂਕਿ ਏਸ ਤਰ੍ਹਾਂ ਸਾਡੇ ਵਡੇ ਘਰਾਣੇ ਦੀ ਬਦਨਾਮੀ ਹੁੰਦੀ ਹੈ।

ਹੋਰ ਵੀ ਕਈ ਗੱਲਾਂ ਕੀਤੀਆ, ਪਰ ਜਦ ਆਰਟਿਸਟ ਨੇ ਆਖਿਆ ਕਿ ਜਿਵੇਂ ਉਹਦੀ ਮਰਜ਼ੀ ਸੀ ਕਰੇ ਤਾਂ ਮਾਤਾ ਹਰੀ ਆਪਣੇ ਕਪੜੇ ਲਾਹੁਣ ਲਗ ਪਈ।

ਅਸੀਂ ਏਸ ਆਰਟਿਸਟ ਅਤੇ ਦੂਜਿਆਂ ਦੇ ਧੰਨਵਾਦੀ ਹਾਂ, ਕਿਉਂਕਿ ਉਹ ਇਕ ਗਲ ਉਤੇ ਚਾਨਣਾ ਪਾਂਦੇ ਹਨ। ਸਾਰੇ ਆਰਟਿਸਟ ਏਸ ਗਲ ਦੀ ਹਾਮੀ ਭਰਦੇ ਹਨ ਕਿ ਮਾਤਾ ਹਰੀ ਦਾ ਸਰੀਰ ਬੜਾ ਸੁੰਦਰ ਸੀ ਅਤੇ ਬਹੁਤ ਸਾਰੇ ਆਖਦੇ ਹਨ ਕਿ ਮਾਤਾ ਹਰੀ ਦੀਆਂ ਬਾਹਾਂ ਦੀ ਸੁੰਦਰਤਾ ਦਾ ਕੋਈ ਮੁਕਾਬਲਾ ਨਹੀਂ ਸੀ ਕਰ ਸਕਦਾ। ਪਰ ਮਾਡਲ

ਬਣਨ ਲਈ ਉਹਨੂੰ ਇਕ ਗਲ ਦਾ ਬੜਾ ਹੀ ਘਾਟਾ ਸੀ—ਉਹਦੀ ਛਾਤੀ ਏਡੀ ਸੁਹੱਪਣਤਾ ਦੀ ਮਾਲਕਾਣੀ ਨਹੀਂ ਸੀ। ਸਾਰਿਆਂ ਨਾਚਾਂ ਵਿਚ ਉਹਨੇ ਆਪਣੀਆਂ ਛਾਤੀਆਂ ਕਦੀ ਨੰਗੀਆਂ ਨਾ ਕੀਤੀਆਂ। ਕੇਵਲ ਸਰੀਰ ਦੇ ਏਸ ਹਿੱਸੇ ਉੱਤੇ ਹੀ ਕਪੜਾ ਹੁੰਦਾ ਸੀ। ਬਹੁਤ ਕਰ ਕੇ ਹੀਰਿਆਂ ਮੋਤੀਆਂ ਨਾਲ ਜੜਿਆ ਹੋਇਆ ਕਪੜਾ ਇਥੇ ਰਖਦੀ ਸੀ।

ਉਸ ਪੇਂਟਰ ਦੇ ਇਤਨੇ ਸਾਦੇ ਜਹੇ ਸ਼ਬਦਾਂ ਨੇ—"ਮੈਨੂੰ ਅਫ਼ਸੋਸ ਹੈ ਕਿ ਇਹੋ ਜਿਹਾ ਹੋਣਹਾਰ ਮਾਡਲ ਮੇਰੇ ਕੰਮ ਨਹੀਂ ਆ ਸਕਿਆ—"ਚੰਗਾ ਨਿਰਾ ਸਿਰ ਹੀ ਸੀ"—ਮਾਤਾ ਹਰੀ ਦੇ ਅਦਰ ਪਤਾ ਨਹੀਂ ਕੀ ਕਰ ਦਿਤਾ। ਉਸ ਪੇਂਟਰ ਨੂੰ ਮਾਤਾ ਹਰੀ ਨੇ ਦਲਾਸਾ ਦੇਣ ਲਈ ਅਪਣੀ ਸੁਪੱਤਨੀ ਨੂੰ ਬੁਲਾਣਾ ਪਿਆ। ਉਹ ਪੇਂਟਰ ਉਸ ਸਮੇਂ "ਮੇਸੀਲੀਨਾ" ਦੀ ਪੇਂਟਿੰਗ ਕਰ ਰਿਹਾ ਸੀ। ਉਹਨੇ "ਮੇਸੀਲੀਨਾ" ਦੀ ਥਾਏ ਮਾਤਾ ਹਰੀ ਦੀ ਮੂਰਤ ਬਣਾ ਦਿਤੀ। ਉਹ ਇਤਨੀ ਚੰਗੀ ਬਣੀ ਕਿ ਅਜ ਤਕ ਕਿਸੇ ਨੇ ਉਹਦੇ ਉੱਤੇ ਨੁਕਤਾਚੀਨੀ ਨਹੀਂ ਕੀਤੀ।

੧੯੦੩ ਵਿਚ ਉਹ ਪਹਿਲੀ ਵਾਰੀ ਨਾਚ ਕਰਨ ਲਗੀ। ਇਕ ਸਾਲ ਗੁਜ਼ਰ ਗਿਆ ਸੀ ਘਰੋਂ ਨਿਕਲਿਆਂ। ਜਦ ਉਹਦੇ ਪਤੀ ਨੇ ਸੁਣਿਆਂ ਤਾਂ ਉਹਨੇ ਬੜਾ ਗੁੱਸਾ ਕੀਤਾ ਅਤੇ ਇਕ ਖ਼ਤ ਮਾਤਾ ਹਰੀ ਵਲ ਲਿਖਿਆ ਕਿ ਜੇਕਰ ਉਹ ਇਟ ਬੇਇਜ਼ਤੀ ਦਾ ਕੰਮ ਕਰੇਗੀ ਤਾਂ ਉਹ ਉਹਨੂੰ "ਕੋਨਵੇਂਟ-ਗਿਰਜੇ" ਵਿਚ ਦਾਖਲ ਕਰਾ ਦਏਗਾ।

ਏਸ ਅਚਾਨਕ ਆਈ ਖ਼ਬਰ ਉਤੇ ਮਾਤਾ ਹਰੀ ਦਾ ਅੰਦਰ ਅੱਥਰੂਆਂ, ਡਰ ਅਤੇ ਬਗਾਵਤ ਨਾਲ ਦੁਖ ਗਿਆ। ਉਹਨੇ ਆਪਣੇ ਰਿਸ਼ਤੇਦਾਰਾਂ ਨੂੰ ਤਾਰਾਂ ਦਿਤੀਆਂ ਅਤੇ ਜੋ ਉਤਰ ਉਨ੍ਹਾਂ ਵਲੋਂ ਆਏ ਉਨ੍ਹਾਂ ਨੂੰ ਪੜ੍ਹ ਕੇ ਉਹ ਆਪ ਹੀ ਹਾਲੈਂਡ ਚਲੀ ਗਈ। ਜਾ ਕੇ ਨਾਈਮੇਗੂ ਸ਼ਹਿਰ ਦੇ ਗਿਰਜੇ

ਦੀ ਚੁੱਪ ਵਿਚ ਜਾ ਵਸੀ। ਮਾਤਾ ਹਰੀ ਦੇ ਪੈਰਸ ਵਿਚ ਰਹਿੰਦੇ ਚਾਹਵਾਨਾਂ ਨੂੰ ਏਸ ਵਿਛੋੜੇ ਦਾ ਬੜਾ ਹੀ ਦੁਖ ਹੋਇਆ—ਉਨ੍ਹਾਂ ਮਹਿਸੂਸ ਕੀਤਾ ਕਿ ਛਾਲਾਂ ਮਾਰਦੇ ਹਰਨੋਟੇ ਦੀਆਂ ਜੰਘਾਂ ਟੁੱਟ ਗਈਆਂ, ਉਡਦੇ ਪੰਛੀ ਦੇ ਖੰਭ ਕੁਤਰੇ ਗਏ।

ਮਾਤਾ ਹਰੀ ਉਸ ਥਾਂ ਨਾਲ ਘ੍ਰਿਣਾ ਕਰਦੀ ਸੀ।

"ਕੀ ਮੈਂ ਬਾਕੀ ਦੇ ਦਿਨ ਇਥੇ ਕਟਣੇ ਹਨ ?" ਉਹਨੇ ਜਨਵਰੀ ੧੯੦੪ ਵਿਚ ਆਖਿਆ।

ਜਿਨ੍ਹਾਂ ਪੈਰਸ ਦੀਆਂ ਮੌਜਾਂ ਵੇਖੀਆਂ ਹਨ ਉਹ ਸਮਝ ਜਾਣਗੇ ਕਿ ਨਾਈਮੇਗੂ ਪਿੰਡ ਜਹੇ ਦੀਆਂ ਖੁਸ਼ੀਆਂ ਉਹਦੇ ਮੁਕਾਬਲੇ ਤੇ ਕੀ ਅਰਥ ਰਖ ਸਕਦੀਆਂ ਸਨ। ਇਹ ਸਚਮੁਚ ਏਸ ਸਮੇਂ ਦੀ ਕੈਦ ਸੀ ਜਿਸ ਨੇ ਉਹਨੂੰ ਦੂਜੀ ਇਨਤਹਾ ਤੇ ਲਿਜਾਣ ਲਈ ਪ੍ਰੇਰਿਆ—ਜਦੋਂ ਉਹ ਆਜ਼ਾਦ ਹੋ ਗਈ। ਬੇਅੰਤ ਲੈਂਪਾਂ ਦੀ ਥਾਂਏ ਸੂਰਜ ਦੀ ਚਮਕ ਹੀ ਚਮਕ ਸੀ; ਨਾਚ ਵੇਖਣ ਵਾਲੀਆਂ ਬੁੱਢੀਆਂ ਠੇਰੀਆਂ ਹੀ ਸਨ, ਜਿਹੜੀਆਂ ਪੜਦੇ ਪਿਛੋਂ ਲੁਕ ਲੁਕ ਤਕਦੀਆਂ ਸਨ; ਰਾਗ ਦੀ ਥਾਂਏ ਸ਼ਹਿਰ ਕਮੇਟੀ ਦੇ ਵਜਦੇ ਘੰਟੇ ਹੀ ਸਨ !

"ਮੈਂ ਝਬਦੇ ਜਾਂ ਚਰਾਕੀ ਜਰੂਰ ਜਿਤ ਜਾਵਾਂਗੀ", ਉਹ ਧੁੰਧ ਜਹੀ ਵਿਚੋਂ ਚੀਖ਼ ਉਠਦੀ ਸੀ।

ਤੇ ਫੇਰ ਇਕ ਦਿਨ ਹਿੰਮਤ ਕੀਤੀ। ਉਹ ਪੈਰਸ ਵਿਚ ਇੰਝ ਉਤਰੀ ਜਿਵੇਂ ਬਿਜਲੀ ਦੀ ਕੜਕ। ਉਹ ਹੁਣ ਮਾਰਗਰੇਟ ਨਹੀਂ ਸੀ। ਹੁਣ ਪੜਦਾ ਲਾਲ ਨਾਚੀ ਲਈ ਉਠਦਾ ਹੈ।

# ਕਾਂਡ ੫

## ਨਾਚੀ ਦੇ ਰਾਹ ਵਲ

ਮਾਤਾ ਹਰੀ ਨੇ ਆਪਣੇ ਲਈ ਪੈਰਸ ਵਿਚ ਨਾਮ ਖਟ ਲਿਆ। ਉਥੇ ਆਪਣੀ ਸ਼ਲਾਘਾ ਦੀਆਂ ਪੂਰੀਆਂ ਉਡਾਰੀਆਂ ਉਤੇ ਪਹੁੰਚੀ, ਅਤੇ ਮੁੜ ਬਰਲਨ, ਰੋਮ, ਵੈਆਨਾ ਅਤੇ ਲੰਡਨ ਵਿਚ ਲਈਆਂ ਜਿੱਤਾਂ ਪੈਰਸ ਦੀ ਜਿਤ ਦੇ ਪਰਛਾਵੇਂ ਹੀ ਸਨ।

ਉਹਨੇ ਪਹਿਲੇ ਪਬਲਿਕ ਵਿਚ ਨਾਚ ਅਰੰਭਿਆ ਅਤੇ ਆਪਣੇ ਨਵੇਂ ਨਾਚ ਨਾਲ ਕਈਆਂ ਦੇ ਦਿਲਾਂ ਨੂੰ ਕਾਬੂ ਕਰ ਲਿਆ। ਪਰ ਉਹ ਨਾਚੀ ਦੀ ਹੈਸੀਅਤ ਵਿਚ ਹੋ ਕੇ ਸ਼ਲਾਘਾ ਨਹੀਂ ਸੀ ਲੈਣੀ ਚਾਹੁੰਦੀ। ਨਾਚ ਤਾਂ ਇਕ ਰਾਹ ਸੀ– ਧਿਆਨ ਨੂੰ ਖਿੱਚਣ ਦਾ, ਆਪਣੀ ਸੁਹੱਪਣਤਾ ਦਾ ਦਾਜ ਪਾਉਣ ਦਾ! ਅਸਲੀ ਮਨੋਰਥ ਤਾਂ ਆਪਣੇ ਪ੍ਰੀਤਮਾਂ ਨੂੰ ਕਾਇਲ ਕਰਨ ਦਾ ਸੀ। ਆਮ ਲੋਕਾਂ ਦੀ ਸ਼ਲਾਘਾ ਲਈ ਉਹ ਇਤਨੀ ਭੁਖੀ ਨਹੀਂ ਸੀ ਜਿਤਨੀ ਕੁਝ ਅਮੀਰ ਚੁਣਵੇਂ ਆਦਮੀਆਂ ਦੀ। ਏਸ ਲਈ ਜਦ ਅਮੀਰ ਲੋਕੀ ਉਹਨੂੰ ਘਰੀਂ ਬੁਲਾਂਦੇ ਸਨ ਤਾਂ ਮਾਤਾ ਹਰੀ ਬਹੁਤ ਖੁਸ਼ ਹੁੰਦੀ ਸੀ। ਉਥੇ ਕਾਮ-ਵਾਸ਼ਨਾ ਨੂੰ ਉਕਸਾਨ ਵਾਲੇ ਸਾਰੇ ਤਰੀਕੇ–'ਉਸ ਮਜ਼ੂਬੀ ਟੋਲੇ' ਦੇ

ਜਿਸ ਦੀ ਉਹ ਆਪਣੇ ਆਪ ਨੂੰ ਵੱਡੀ ਪ੍ਰਚਾਰਕ ਕਹਿੰਦੀ ਸੀ— ਖੁਲ੍ਹ ਕੇ ਦਸਦੀ ਸੀ।

ਮਾਤਾ ਹਰੀ ਦਾ ਆਦਰਸ਼ ਸੀ ਮਸ਼ਹੂਰ—ਬੜੀ ਮਸ਼ਹੂਰ— "ਵੇਸਵਾ" ਬਣਨ ਦਾ! ਇਥੇ ਪਹੁੰਚਣ ਲਈ ਉਹਨੇ ਆਪਣੇ ਜਨਮ ਦੀ ਕਹਾਣੀ ਬਣਾਈ ਤੇ ਨਾਲ ਆਰਟ ਦੀ ਮਦਦ ਲਈ। ਉਹਨੇ ਆਪਣੇ ਸੋਹਣੇ ਸਰੀਰ ਨੂੰ ਦਸਣ ਦੇ ਸਮੇਂ ਲਭੇ, ਕਈ ਅਦਾਆਂ ਨਾਲ ਲੋਕਾਂ ਨੂੰ ਕਾਬੂ ਕਰਨ ਦੀ ਕੋਸ਼ਸ਼ ਕੀਤੀ। ਹੋਰ ਬਾਕੀ ਸਭ ਕੁਝ ਕਾਮ-ਵਾਸ਼ਨਾ ਨੂੰ ਛਪਾਣ, ਠੀਕ ਸਾਬਤ ਕਰਨ ਅਤੇ ਉਕਸਾਣ ਲਈ ਸਜਾਵਟ ਸੀ।

"ਜਦੋਂ ਮੈਂ ਬਚਪਨ ਵਿਚ ਪਵਿਤ੍ਰ ਗੰਗਾ ਦੇ ਕਢੇ ਰਾਜਿਆਂ ਸਾਹਮਣੇ ਨਚੀ......।"

ਮੰਦਰਾਂ ਵਿਚ ਜੋ ਨਾਚ ਆਦਿ ਹੁੰਦਾ ਹੈ ਉਹਦੀ ਬਾਬਤ ਮਾਤਾ ਹਰੀ ਨੇ ਕਤਾਬਾਂ ਪੜ੍ਹ ਪੜ੍ਹ ਕੇ ਕੁਝ ਜਾਣਿਆ। ਜਾਂ ਐਵੇਂ ਮਾਮੂਲੀ ਜਿਹਾ ਨਾਚ ਜਾਵਾ ਵਿਚ ਉਨ੍ਹਾਂ ਨਿੱਕੀਆਂ ਨਿੱਕੀਆਂ ਦੇਵਦਾਸੀਆਂ ਦਾ ਤੱਕਿਆ ਜਦੋਂ ਉਹ ਆਪਣੇ ਪਤੀ ਨਾਲ ਉਥੇ ਗਈ ਸੀ। ਪਰ ਇਨ੍ਹਾਂ ਨਾਚੀਆਂ ਅਤੇ ਮੰਦਰਾਂ ਦੀਆਂ "ਅੱਪਛਰਾਂ" ਵਿਚ ਬੜਾ ਫ਼ਰਕ ਹੈ: ਇਕ ਪੁਰਾਣੇ ਰਵਾਜਾਂ ਦੀ ਵਿਗੜੀ ਹੋਈ ਤਸਵੀਰ ਹੈ, ਦੂਜੀ ਕਾਮ ਵਾਸ਼ਨਾ ਨੂੰ ਧਰਮ ਦੇ ਪੜਦੇ ਪਿਛੇ ਲੁਕ ਕੇ ਪੂਰਾ ਕਰਨ ਦਾ ਰਾਹ ਹੈ।

ਖਵਰੇ ਕਈ ਸਮੇਂ ਹੁੰਦੇ ਹੋਣਗੇ ਜਦ ਮਾਤਾ ਹਰੀ ਏਸ ਨਾਚ ਨੂੰ ਸਚੇ ਦਿਲੋਂ ਸੰਜੀਦਾ ਹੋ ਕੇ ਕਰਦੀ ਹੋਵੇਗੀ, ਪਰ ਇਹ ਸਮਝ ਲੈਣਾ ਕਿ ਇਨ੍ਹਾਂ ਨਾਚਾਂ ਪਿਛੇ ਕੋਈ ਧਾਰਮਕ ਮਨੋਰਥ ਸੀ, ਇਕ ਭੁਲ ਹੈ। ਜਦੋਂ ਮਾਤਾ ਹਰੀ ਸੇਂਟ-ਲਾਜਾਰੀ ਦੇ ਕੈਦਖ਼ਾਨੇ ਵਿਚ ਕੈਦ ਸੀ ਤਾਂ ਉਹਨੇ ਕੈਦਖਾਨੇ ਦੇ ਡਾਕ-ਟਰ ਅਗੇ ਬੇਨਤੀ ਕੀਤੀ ਕਿ ਉਹਨੂੰ ਸਮਾਂ ਗੁਜ਼ਾਰਨ ਲਈ ਕੋਈ ਚੰਗੀਆਂ ਕਿਤਾਬਾਂ ਪੜ੍ਹਨ ਲਈ ਦਿਤੀਆਂ ਜਾਣ। ਡਾਕਟਰ ਨੇ

ਕੁਝ ਮਸ਼ਹੂਰ ਕਿਤਾਬਾਂ ਲਿਆ ਦਿਤੀਆਂ । ਪਰ ਮਾਤਾ ਹਰੀ ਆਖਿਆ :

"ਮੈਨੂੰ ਇਹ ਪੁਰਾਣੀਆਂ ਕਹਾਣੀਆਂ ਨਹੀਂ ਚੰਗੀਆਂ ਲਗਦੀਆਂ । ਮੈਂ ਕਦੀ ਇਹੋ ਜਹੀਆਂ ਕਿਤਾਬਾਂ ਪੂਰੀਆਂ ਨਹੀਂ ਪੜ੍ਹੀਆਂ । ਮੈਂ ਕਵਿਤਾ ਨੂੰ ਚਾਹੁੰਦੀ ਹਾਂ ਜਿਸ ਵਿਚ ਅਚੰਭਾ, ਮਜ਼੍ਹਬ, ਕਹਾਣੀ ਅਤੇ ਜਾਦੂ ਹੋਵੇ । ਮੈਂ ਪੂਰਨ ਯਕੀਨ ਕਰਦੀ ਹਾਂ ਕਿ ਸੁੰਦਰਤਾ ਵਿਚ ਤਾਂ ਹੀ ਰਿਹਾ ਜਾ ਸਕਦਾ ਹੈ, ਜੇਕਰ ਦੁਨੀਆਂ ਦੇ ਹਜ਼ਾਰਾਂ ਧੰਧਿਆਂ ਨੂੰ ਛਡ ਦਈਏ । ਮੈਂ ਯੂਰਪੀਨ ਚੀਜ਼ਾਂ ਨੂੰ ਨਹੀਂ ਚੰਗਾ ਸਮਝਦੀ ਤੇ ਨਾ ਹੀ ਮਜ਼੍ਹਬ ਨੂੰ । ਪਰ ਡਾਕਟਰ, ਤੁਸਾਂ ਉਨ੍ਹਾਂ ਧਰਮੀ ਪੁਰਸ਼ਾਂ ਨੂੰ ਇਹ ਗਲ ਨਾ ਦਸਣੀ । ਉਹ ਗੁੱਸਾ ਕਰਨਗੇ ਕਿ ਮੈਂ ਮਜ਼੍ਹਬ ਦੇ ਨਾਲ ਨਾਲ ਨਾਚਾਂ ਨਾਲ ਵੀ ਪਿਆਰ ਰਖਨੀ ਹਾਂ——ਪਰ ਮੈਂ ਹਿੰਦੂ ਹਾਂ, ਭਾਵੇਂ ਹਾਲੈਂਡ ਵਿਚ ਜੰਮੀ ਹਾਂ । ਹਿੰਦੂ ? ਹਾਂ ਜ਼ਰੂਰ । ਤੁਸੀਂ ਸਿਆਣੇ ਆਖੋਗੇ ਕਿ ਮੇਰੇ ਵਿਚ ਕੁਝ ਯੂਰਪੀਨ ਵਾਲ ਹੈ । ਨਹੀਂ, ਕੁਝ ਨਹੀਂ । ਮੈਂ ਪੂਰੀ ਹਿੰਦੀ ਹਾਂ ।

"ਮੈਨੂੰ ਹਿੰਦੀ ਗੱਲਾਂ ਹੀ ਕੇਵਲ ਖੁਸ਼ੀ ਦੇਂਦੀਆਂ ਹਨ । ਜਦੋਂ ਕੋਈ ਮਾਤਾ-ਭੂਮੀ ਦੀ ਗੱਲ ਕਰਦਾ ਹੈ, ਮੇਰਾ ਦਿਲ ਦੂਰ ਮੰਦਰ ਵਲ ਹੁੰਦਾ ਹੈ । ਮੈਂ ਚੰਗੀ ਤਰ੍ਹਾਂ ਨਹੀਂ ਜਾਣਦੀ ਕਿ ਮੈਂ ਕੀ ਹਾਂ, ਜਾਂ ਮੈਂ ਕਿਥੋਂ ਆਈ ਹਾਂ । ਬਨਾਰਸ ਤੋਂ, ਗੋਲਕੰਡਾ ਤੋਂ; ਗਵਾਲੀਅਰ ਤੋਂ; ਮਾਦੂਰਾ ਤੋਂ; ਕੁਝ ਪਤਾ ਨਹੀਂ ! ਮੇਰੇ ਜਨਮ ਵਿਚ ਭੇਦ ਹੈ, ਮੇਰੇ ਖੂਨ ਵਿਚ ਭੇਦ ਹੈ। ਕਦੀ ਪਿਛੋਂ ਪਤਾ ਲਗੇਗਾ । ਮੈਂ ਤਾਂ ਕੇਵਲ ਭੇਦ ਵਿਚ ਝਾਤ ਹੀ ਪਵਾਈ ਹੈ ।"

ਡਾਕਟਰ ਦਸਦਾ ਹੈ ਕਿ ਜਦ ਮਾਤਾ ਹਰੀ ਆਪਣੀ ਕਹਾਣੀ ਦੇ ਇਥੇ ਪੁਜੀ ਤਾਂ ਉਹਦਾ ਚਿਹਰਾ ਅਫ਼ਸੋਸ ਨਾਲ ਕਜਿਆ ਗਿਆ । ਡਾਕਟਰ ਮਾਤਾ ਹਰੀ ਦੀ ਗੁੰਝਲਦਾਰ

ਫ਼ਿਤਰਤ ਨੂੰ ਵੇਖ ਕੇ ਹੈਰਾਨ ਹੋ ਗਿਆ । ਉਹ ਕਹਿੰਦਾ ਹੈ ਕਿ ਉਹਦੀ ਫ਼ਿਤਰਤ, ਸ਼ਕਲ, ਆਚਰਨ, ਦਮਾਗ਼ ਅਤੇ ਸੂਰਤ ਏਸ ਤਰ੍ਹਾਂ ਦੀ ਸੀ ਜਿਸ ਨੂੰ ਅਸੀ ਯੂਰੋਪੀਅਨ ਨਹੀਂ ਕਹਿ ਸਕਦੇ । ਉਹਦੇ ਅੰਦਰ ਕੁਝ ਵਹਿਸ਼ੀਆਨਾ ਸੀ; ਪਰ ਨਾਲ ਹੀ ਪਵਿਤ੍ਰ ਅਤੇ ਤਹਿਜ਼ੀਬ ਵਾਲਾ ।

ਫੇਰ ਮਾਤਾ ਹਰੀ ਡਾਕਟਰ ਨੂੰ ਕਹਿੰਦੀ ਸੀ:

"ਪਹਿਲੋਂ ਮੈਂ ਉਹ ਕੁਝ ਪੜ੍ਹਨਾ ਚਾਹੁੰਦੀ ਸਾਂ ਜਿਹੜਾ ਮੈਨੂੰ ਪਿਆਰ ਕਰਨਾ ਸਿਖਾਏ ਤੇ ਨਾਲ ਹੀ 'ਅਯਾਸੀ' ਤੇ 'ਭੋਗੀ' ਜ਼ਿਦਗੀ ਦਾ ਸਵਾਦ ਚਖਾਏ । "ਪ੍ਰੇਮ-ਸਾਗਰ" ਨੂੰ ਪੜ੍ਹ ਕੇ ਸਾਡੀ ਆਤਮਾ ਨੂੰ ਉਹ ਨਸ਼ਾ ਆਉਂਦਾ ਹੈ ਜਿਹਾ ਕੇ ਕਿ ਨਸ਼ੇ ਵਾਲੀਆਂ ਚੀਜ਼ਾਂ ਨੂੰ ਚਖਿਆਂ ਆਉਂਦਾ ਹੈ । ਫੇਰ ਕਾਲੀਦਾਸ ਤੇ ਉਹਦੇ ਸਜਿਰਦਾਂ ਦੀਆਂ ਕਿਤਾਬਾਂ ਆਪਣੀ ਕੋਮਲਤਾ ਅਤੇ ਸੂਖਮਤਾ ਨਾਲ ਮੈਨੂੰ ਅਮਿਟ ਖੁਸ਼ੀਆਂ ਬਖ਼ਸ਼ਦੀਆਂ ਹਨ । ਜਦ ਲੋਕੀ ਕਹਿੰਦੇ ਹਨ ਕਿ ਸੀਨ ਤਿਆਰ ਕਰਨ ਦੇ ਆਰਟ ਵਿਚ ਪੈਰਸ ਨੇ ਕਮਾਲ ਹਾਸਲ ਕਰ ਲਈ ਹੈ, ਤਾਂ ਮੈਂ ਹਸਦੀ ਹਾਂ । ਦੂਰ ਹਿੰਦ ਵਿਚ ਹਰ ਇਕ ਵਲਵਲਾ ਖੁਸ਼ਬੋ ਅਤੇ ਰੰਗਤ ਨਾਲ ਭਰਿਆ ਪਿਆ ਹੈ । ਤੱਥਾ ਪਿਆਰ ਨੀਲਾ ਹੈ, ਖੁਸ਼ੀ ਚਿੱਟੀ, ਕੋਮਲਤਾ ਗੁਲਾਬੀ ਅਤੇ ਬਹਾਦਰੀ ਲਾਲ । ਜਦੋਂ ਕਦੀ ਨਵੇਂ ਜਜ਼ਬੇ ਨੇ ਗ਼ਾਲਬ ਹੋਣਾ ਹੋਵੇ ਤਾਂ ਸਾਰੀ ਸਜਾਵਟ ਦਾ ਰੰਗ ਬਦਲ ਜਾਂਦਾ ਹੈ ਤੇ ਇਉਂ ਸਾਰਾ 'ਵਾਯੂ ਮੰਡਲ' ਹੀ ਹੋਰ ਹੋ ਜਾਂਦਾ ਹੈ.........। ਪ੍ਰਿਯ ਪ੍ਰੀਤਮ ਸਚ-ਮੁਚ ਪਿਆਰ ਕਰਦੇ ਹਨ ਤੇ ਸਟੇਜ ਉਤੇ ਹੀ ਇਕ ਦੂਜੇ ਦੀਆਂ ਪਿਆਰ-ਬਾਹਾਂ ਵਿਚ ਲਿਪਟ ਜਾਂਦੇ ਹਨ । ਉਹ ਈਰਖਾ ਜਾਂ ਨਫ਼ਰਤ ਵੀ ਸੱਚੇ ਦਿਲੋਂ ਕਰਦੇ ਹਨ । ਲੜਾਈ ਵੀ ਸੱਚੀ ਹੁੰਦੀ ਹੈ । ਮੈਂ ਕਈ ਐਕਟਰਾਂ ਦੇ ਹੱਥ ਲਹੂ ਨਾਲ ਲਿਬੜੇ ਹੋਏ ਤੱਕੇ ਹਨ । ਆਹ, ਉਹ ਬਹਾਦਰੀ ਦੀਆਂ ਕਹਾਣੀਆਂ ! ਉਹ ਰਾਜਪੂਤ ਬਹਾਦਰਾਂ ਦੀਆਂ ਕਹਾਣੀਆਂ–

ਜਦੋਂ ਉਹ ਆਪਣੇ ਜ਼ਰੇਬਕਤਰਾਂ ਉਤੇ ਕੇਸਰ ਪਵਾ ਕੇ ਬਹਾਦਰੀ ਦੇ ਕੰਮ ਕਰਨ ਲਈ ਬਾਹਰ ਨਿਕਲ ਜਾਂਦੇ.....। ਉਹ ਕਈ ਯੁਵਤੀਆਂ ! ਉਹ ਪਿਆਰ ਸਦਕੇ ਸਾਲਾਂ ਬੱਧੀ ਕੈਦ ਕਟਦੀਆਂ, ਪਰ ਅਜੇ ਵੀ ਆਸ ਰਖਦੀਆਂ ਕਿ ਆਪਣੇ "ਪ੍ਰੀਤਮਾਂ ਨੂੰ ਕਦੀ ਮਿਲ ਪਵਣਗੀਆਂ।"

"ਹੋਰ ਕੋਈ ਚੀਜ਼ ਇਤਨਾ ਕਾਇਮ, ਉਚੀ ਤੇ ਵੱਡੀ ਨਹੀਂ ਜਿਤਨੀ ਪੁਰਾਣੇ ਹਿੰਦ ਦੀ ਯਾਦ।"

ਮਾਤਾ ਹਰੀ ਦਾ ਦਿਲ ਵਲਵਲਿਆਂ(Emagination) ਅਤੇ ਕਾਮੀ-ਪਿਆਰ(Love of the Cardinal Kind) ਉਤੇ ਰੀਝਦਾ ਸੀ। ਉਹਦਾ ਧਰਮ ਆਰਟ ਅਤੇ ਪਿਆਰ ਸੀ, ਪਰ ਫੇਰ ਵੀ ਜਿਹੜੇ ਧੋਖਾ ਖਾ ਜਾਂਦੇ ਸਨ। ਉਨ੍ਹਾਂ ਨੂੰ ਮਾਤਾ ਹਰੀ ਆਪਣੇ ਆਰਟ ਦੀ ਧਾਰਮਕ ਰੰਗਤ ਬਾਰੇ ਦਸਦੀ ਸੀ:

"ਹਰ ਇਕ ਨਾਚ ਜਿਹੜਾ ਮੰਦਰ ਅੰਦਰ ਹੁੰਦਾ ਹੈ, ਉਹ ਕਿਸੇ ਧਾਰਮਕ ਨਿਯਮ ਨੂੰ ਦਰਸਾਂਦਾ ਹੈ। ਹਰ ਇਕ ਸਦਾਅ ਅਤੇ ਇਸ਼ਾਰਾ ਪਵਿੱਤ੍ਰ ਵੇਦਾਂ ਦੇ ਨਿਯਮਾਂ ਨੂੰ ਦਰਸਾਂਦਾ ਹੈ।"

ਕਿਉਂਕਿ ਇਨ੍ਹਾਂ ਪਵਿਤ੍ਰ ਪੁਸਤਕਾਂ ਵਿਚ ਪੂਰੀ ਤਰ੍ਹਾਂ ਦਸਿਆ ਹੈ ਕਿ ਕਾਮੀ-ਪਿਆਰ ਦੀਆਂ ਖੁਸ਼ੀਆਂ ਕੀ ਹਨ; ਵੇਸਵਾ ਨੂੰ ਪੂਰੀ ਤਰ੍ਹਾਂ ਸਫ਼ਲਤਾ ਹਾਸਲ ਕਰਨ ਲਈ ਕੀ ਕੀ ਕਰਨਾ ਚਾਹੀਦਾ ਹੈ, ਪ੍ਰੀਤਮ ਨੂੰ ਕਾਬੂ ਵਿਚ ਰਖਣ ਲਈ ਪ੍ਰਿਯ ਨੂੰ ਕਿਵੇਂ ਅਦਾਆਂ ਕਰਨੀਆਂ ਚਾਹੀਦੀਆਂ ਹਨ, ਏਸ ਲਈ ਮਾਤਾ ਹਰੀ ਨੇ ਆਪਣੇ ਆਰਟ ਦੀ ਬੁਨਿਆਦ ਇਨ੍ਹਾਂ ਧਾਰ-ਮਕ ਪੁਸਤਕਾਂ ਉਤੇ ਰਖੀ। ਉਹ ਪਬਲਿਕ ਵਿਚ ਅਤੇ ਅਮੀਰ ਘਰਾਂ ਵਿਚ ਬਰ੍ਹਮਾਂ ਨੂੰ ਜਗਾਂਦੀ ਸੀ। 'ਪਵਿਤ੍ਰ ਫੁਲ ਨਾਚ' ਉਹਨੂੰ ਸਾਰਿਆਂ ਨਾਲੋਂ ਚੰਗਾ ਲਗਦਾ ਸੀ। ਏਸ ਨਾਚ ਦੀ ਬੁਨਿਆਦ ਏਸ ਕਹਾਣੀ ਤੇ ਸੀ ਕਿ ਕਿਵੇਂ ਇਕ ਦੇਵੀ ਫੁੱਲਾਂ

ਦੀਆਂ ਪੱਤੀਆਂ ਵਿਚ ਜਾ ਵਸਦੀ ਸੀ।

ਕਹਾਣਾ ਦਸਦੀ ਦਸਦੀ ਕਿ ਕਿਵੇਂ ਇਕ ਸ਼ਹਿਜ਼ਾਦਾ ਦੇਵੀ ਕੋਲ ਗਿਆ ਅਤੇ ਕਿਵੇਂ ਦੇਵੀ ਆਖਿਆ :

"ਤੂ ਜਲਦੀ ਹੀ ਮਰ ਜਾਣਾ ਹੈ। ਮੌਜਾਂ ਮਾਣ ਲੈ। ਮੌਜਾਂ ਵਿਚ ਮਰ ਜਾਣਾ ਚੰਗਾ ਹੈ। ਬੁਢੇਪੇ ਵਿਚ ਕੋਈ ਸੁਹੱਪਣਤਾ ਅਤੇ ਸ਼ਾਂਤੀ ਨਹੀਂ।"

ਮਾਤਾ ਹਰੀ ਨਚਣ ਲਗ ਪੈਂਦੀ ਸੀ। ਉਹ ਹਰ ਅਦਾਅ ਤੇ ਇਸ਼ਾਰੇ ਨਾਲ ਵੇਦਾਂ ਦੇ ਨਿਯਮਾਂ ਨੂੰ ਦਰਸਾਂਦੀ। ਨਾਲ ਹੁੰਦਾ ਰਾਗ ਫੁਲ ਨੂੰ ਰੂਪਵਾਨ, ਉਹਦੇ ਖਿੜਾਉ ਅਤੇ ਬੰਦ ਹੋ ਜਾਣਾ ਨੂੰ ਦਰਸਾਂਦਾ ਸੀ—ਇਹ ਸਾਰੀਆਂ ਗੱਲਾਂ ਬਰ੍ਹਮਾ, ਵਿਸ਼ਨੂੰ ਅਤੇ ਸ਼ਿਵ ਦੀਆਂ ਪੈਦਾ ਕਰਨ, ਫਲ ਲਾਉਣ ਅਤੇ ਨਾਸ ਕਰਨ ਦੀਆਂ ਤਾਕਤਾਂ ਨੂੰ ਦਸਦੀਆਂ ਸਨ।

ਮਾਤਾ ਹਰੀ ਨੇ ਇਹ ਵਤੀਰਾ ਇਖ਼ਤਿਆਰ ਕੀਤਾ। ਉਹ ਸ਼ਿਵ ਜੀ ਦੀ ਪੁਜਾਰਨ ਸੀ।

ਏਹ "ਜਾਦੂਗਰੀ" ਜਹੀ ਦਾ ਖਿਆਲ ਕਦੀ ਵੀ ਨਹੀਂ ਸੀ ਮਨੀ ਸਕਦਾ, ਜੇਕਰ ਏਹਦਾ ਪ੍ਰਚਾਰ ਪਬਲਿਕ ਦੇ ਸਾਹਮਣੇ ਸਟੇਜ ਉਤੇ ਹੁੰਦਾ ਤਾਂ। ਮਾਤਾ ਹਰੀ ਏਸ ਗੱਲ ਨੂੰ ਚੰਗੀ ਤਰ੍ਹਾਂ ਜਾਣਦੀ ਸੀ। ਨੀਮੇਗੂ ਦੀ ਅਕੱਲ ਵਿਚ ਇਹ ਖ਼ਿਆਲ ਉਪਜਿਆ ਸੀ ਤੇ ੧੯੦੫ ਤੋਂ ਪਹਿਲਾਂ, ਜਦ ਉਹ ਪੈਰਸ ਵਿਚ ਆਈ, ਏਸ ਖ਼ਿਆਲ ਵਿਚ ਵਾਧਾ ਨਹੀਂ ਸੀ ਆਇਆ। ਮਾਤਾ ਹਰੀ ਨੇ ਝਟ-ਪਟ ਪਬਲਿਕ ਸਟੇਜ ਤੇ ਕੰਮ ਕਰਨਾ ਸ਼ੁਰੂ ਨਾ ਕਰ ਦਿਤਾ। ਏਸ ਖ਼ਿਆਲ ਨੇ ਓਦੋਂ ਬੜਾ ਵਾਧਾ ਕਰਨਾ ਸ਼ੁਰੂ ਕੀਤਾ; ਜਦ ਸਮਾਂ ਮਿਲਿਆ। ਇਹ ਸਮਾਂ ਜਾਂ ਇਹ ਉਤਸ਼ਾਹ ਉਸ ਪਾਸਿਓਂ ਆਇਆ, ਜਿਧਰੋਂ ਕਦੀ ਘਟ ਹੀ ਉਮੀਦ ਹੋ ਸਕਦੀ ਸੀ।

ਮਾਤਾ ਹਰੀ ਨੇ ਗੂਮਟ ਅਜਾਇਬ ਘਰ ਵਿਚ ਜਿਥੇ

ਪੂਰਬੀ ਦੇਸ਼ਾਂ ਦੀਆਂ ਅਜੀਬ ਅਜੀਬ ਚੀਜ਼ਾਂ ਪਈਆਂ ਹੋਈਆਂ ਸਨ, ਜਾਵਾ ਦੇ ਪ੍ਰਚਲਤ ਨਾਚਾਂ ਦਾ ਨਮੂਨਾ ਦਸਣ ਦੀ ਮਰਜ਼ੀ ਦਸੀ। ਇਥੇ ਖਾਸ ਬੁਲਾਈ ਗਈ ਸਭਾ ਵਿਚ ਮਾਤਾ ਹਰੀ ਕੇਸਰੀ ਰੰਗ ਦੇ ਪਰਦਿਆਂ ਪਿਛੇ ਨਚੀ। ਨਾਚ ਤੋਂ ਪਹਿਲਾਂ ਇਕ ਬੁਢਾ ਮਨੁੱਖ ਉਠਿਆ। ਉਹ ਪੂਰਬੀ ਰਸਮਾਂ ਰਵਾਜਾਂ ਦਾ ਚੰਗੀ ਤਰ੍ਹਾਂ ਜਾਣੂ ਸੀ। ਉਹਨੇ ਹੋਣ ਵਾਲੇ ਨਾਚ ਦਾ ਮਨੋਰਥ ਅਤੇ ਅਰਥ ਚੰਗੀ ਤਰ੍ਹਾਂ ਸਮਝਾ ਦਿਤਾ। ਜਦ ਆਪਣਾ ਲੈਕਚਰ ਖ਼ਤਮ ਕਰ ਚੁਕਿਆ ਤਾਂ ਮਾਤਾ ਹਰੀ ਨੂੰ ਨਚਣ ਲਈ ਸੱਦਿਆ। ਉਸ ਬੁੱਢੇ ਆਦਮੀ ਦੀਆਂ ਸਲਾਹਾਂ ਅਤੇ ਨਸੀਹਤਾਂ ਨੇ ਮਾਤਾ ਹਰੀ ਦੇ ਅੰਦਰ ਕੁਝ ਚਾਅ ਅਤੇ ਖੁਸ਼ੀ ਜਹੀ ਲੈ ਆਂਦੀ ਸੀ। ਚਿਹਰਾ ਚਮਕ ਪਿਆ ਸੀ। ਮਾਤਾ ਹਰੀ 'ਕਾਲੇ ਮੋਤੀ'' ਦਾ ਨਾਚ ਨਚੀ।

ਉਸ ਵੇਲੇ ਮਾਤਾ ਹਰੀ ਬ੍ਰਾਹਮਣਾਂ ਦੇ ਧਰਮ ਅਤੇ ਮਜ਼ਬੀ ਨਾਚਾਂ ਤੋਂ ਬਿਲਕੁਲ ਅਨਜਾਣ ਸੀ। ਉਹ ਤਾਂ ਕੇਵਲ ਜਾਵਾ ਵਿਚ ਹੁੰਦੇ ਨਾਚਾਂ ਦਾ ਕੁਝ ਨਮੂਨਾ ਦੇਣ ਲਈ ਆਈ ਸੀ। ਪਰ ਉਸ ਬੁੱਢੇ ਆਦਮੀ ਦੇ ਲੈਕਚਰ ਨੇ ਉਹਦੇ ਦਮਾਗ਼ ਵਿਚ ਕੁਝ ਖ਼ਿਆਲ ਬਿਠਾ ਦਿਤੇ ਤੇ ਮਾਤਾ ਹਰੀ ਨੇ ਉਹਦੀ ਪੂਰੀ ਤਰ੍ਹਾਂ ਪਾਲਣਾ ਕੀਤੀ।

ਦੂਜੇ ਭਲਕ ਏਸ ਹੋਏ ਨਾਚ ਦੀਆਂ ਬੜੀਆਂ ਅਖ਼ਬਾਰਾਂ ਵਿਚ ਤਾਰੀਫ਼ਾਂ ਹੋਈਆਂ। ਮਾਤਾ ਹਰੀ ਨੇ ਏਸ ਅਚਾਨਕ ਸ਼ਲਾਘਾ ਤੋਂ ਪੂਰਾ ਲਾਭ ਲੈਣ ਦਾ ਇਰਾਦਾ ਕਰ ਲਿਆ।

"ਕੰਦਾ ਸਵਾਮੀ ਦੇ ਸੁਨਹਿਰੀ ਬੁਤ ਸਾਹਮਣੇ ਮੈਂ ਪਹਿਲੀ ਵਾਰੀ ਨਚੀ ਸਾਂ.........।''

ਏਸ ਲਈ ਨਾਚੀ ਦੇ ਰਾਹ ਉਤੇ ਤੁਰਨ ਲਈ ਪਹਿਲੀ ਪਗਡੰਡੀ ਮਾਲਾਬਾਰ ਦੇ ਕੰਢੇ ਨਹੀਂ ਸਨ, ਸਗੋਂ ਪੈਰਸ ਦਾ ਅਜਾਇਬ ਘਰ।

ਮਾਤਾ ਹਰੀ ਕੁਝ ਚੋਣਵੇਂ ਆਦਮੀਆਂ ਦੇ ਸਾਹਮਣੇ ਨਚ ਕੇ ਬਹੁਤਾ ਖੁਸ਼ ਹੁੰਦੀ ਸੀ, ਬਜਾਇ ਆਮ ਪਬਲਿਕ ਦੇ ਸਾਹਮਣੇ। ਮਾਤਾ ਹਰੀ ਬੜਾ ਹੀ ਪੈਸਾ ਕਮਾ ਰਹੀ ਸੀ, ਪਰ ਉਹਨੂੰ ਅਜੇ ਹੋਰ ਬਹੁਤ ਲੋੜ ਸੀ—ਆਪਣੇ ਅਯਾਸ਼ੀ ਖਿਆਲਾਂ ਨੂੰ ਪੂਰਾ ਕਰਨ ਲਈ ਅਤੇ ਅਨੇ-ਕਾਂ ਦਾਨ ਕਰਨ ਲਈ।

"ਉਹਦੀਆਂ ਜ਼ਬਰਦਸਤ ਥਰਥਰਾਹਟਾਂ ਅਤੇ ਸਖ਼ਤ ਮਰੋੜੀਆਂ ਬੜੀਆਂ ਹੀ ਦਿਲ ਨੂੰ ਮੋਹਣ ਵਾਲੀਆਂ ਸਨ। ਉਹਦੇ ਨਾਚਾਂ ਅਤੇ ਕਰਤਬਾਂ ਵਿਚ ਕੁਝ ਬੁਤ ਦੀ ਸੰਜੀਦਗੀ ਸੀ ਤੇ ਕੁਝ ਸਪ ਤੋਂ ਆਏ ਡਰ ਦੀ ਕੰਬਣੀ। ਉਹਦੀਆਂ ਵੱਡੀਆਂ ਅਧ-ਮੀਟੀਆਂ ਨਸ਼ੀਲੀਆਂ ਅੱਖਾਂ ਵਿਚੋਂ ਰੋਸ਼ਨੀ ਉਠ ਉਠ ਪੈਂਦੀ ਸੀ। ਇੰਝ ਜਾਪਦਾ ਸੀ ਕਿ ਉਹ ਆਪਣੀਆਂ ਸੋਹਣੀਆਂ ਬਾਹੀਆਂ ਵਿਚ ਕਿਸੇ ਅਣਡਿਠੇ ਮਨੁੱਖ ਨੂੰ ਨਪੀੜਨ ਲਗੀ ਸੀ। ਉਹਦੀਆਂ ਸੋਹਣੀਆਂ ਚਮਕੀਲੀਆਂ ਲੱਤਾਂ ਏਸ ਤਰ੍ਹਾਂ ਹਿਲਦੀਆਂ ਸਨ ਕਿ ਇੰਝ ਜਾਪਦਾ ਸੀ ਕਿ ਹੁਣੇ ਕੋਈ ਰਗ ਟੁੱਟੀ ਕਿ ਟੁੱਟੀ। ਏਸ ਕਰਤਬ ਨੂੰ ਤਕਣਾ ਮਾਨੋ ਸਚ-ਮੁਚ ਇਕ ਸਪਨੀ ਨੂੰ ਇਸਤ੍ਰੀ ਦਾ ਰੂਪ ਧਾਰਨ ਕਰਦੇ ਤਕਣਾ ਸੀ!"

ਸਪਣੀ। ਹਰ ਵੇਲੇ ਸਪਣੀ!

# ਕਾਂਡ ੬

## ਖ਼ੁਫ਼ੀਆ ਮਹਿਕਮੇ ਵਿਚ

ਮਾਤਾ ਹਰੀ ਦੀਆਂ ਜਿੱਤਾਂ ਬੜੀਆਂ ਹੋਈਆਂ। ਉਹਦੇ 'ਪੁਜਾਰੀ' ਉਹਨੂੰ ਇਤਨੀ ਮਾਇਕ ਸਹਾਇਤਾ ਦੇਣ ਲਗ ਪਏ ਸਨ ਕਿ ਉਹ ਝਬਦੇ ਹੀ ਇਕ ਆਲੀਸ਼ਾਨ ਮਕਾਨ ਵਿਚ ਰਹਿਣ ਲਗ ਪਈ।

ਇਕ ਆਦਮੀ ਮਾਤਾ ਹਰੀ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਸੀ। ਕਈ ਵਾਰੀ ਉਹਨੂੰ ਮਾਤਾ ਹਰੀ ਨਾਲ ਮਿਲਣ ਦਾ ਅਵਸਰ ਮਿਲਿਆ, ਪਰ ਉਹ ਉਹਦਾ ਸ਼ਿਕਾਰ ਨਾ ਹੋਇਆ। ਇਹ ਆਦਮੀ ਮਾਤਾ ਹਰੀ ਬਾਰੇ ਕੁਝ ਦਸਦਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਮਾਤਾ ਹਰੀ ਇਤਨੀ ਸੋਹਣੀ ਨਹੀਂ ਸੀ ਕਿ ਉਹਦੇ ਵਿਚ ਕੋਈ ਕਸੂਰ ਨਾ ਦਿਸਦਾ।

"ਉਹ ਅਸਲ ਵਿਚ ਪੂਰੀ ਸੁੰਦਰ ਨਹੀਂ ਸੀ। ਉਹ ਦੀਆਂ ਬੁਲ੍ਹੀਆਂ ਉਤੇ ਅਤੇ ਉਹਦੇ ਰੁਖਸਾਰਾਂ ਵਿਚ ਕੁਝ "ਪਸ਼ੂਪੁਣਾ" ਸੀ। ਉਹਦਾ ਕਣਕ ਰੰਗਾ ਸਰੀਰ ਏਸ ਤਰ੍ਹਾਂ ਦਿਸਦਾ ਸੀ ਮਾਨੋ ਕਿ ਤੇਲ ਨਾਲ ਚੋਪੜਿਆ ਹੋਇਆ ਸੀ! ਉਹਦੀਆਂ ਛਾਤੀਆਂ ਬੇਠੀਆਂ ਹੋਈਆਂ ਤੇ ਡਿਗੀਆਂ ਹੋਈਆਂ ਸਨ, ਅਤੇ ਉਹ ਹਮੇਸ਼ ਕੱਜੀਆਂ ਹੀ ਰਹਿੰਦੀਆਂ ਸਨ। ਕੇਵਲ ਉਹਦੇ ਨੈਣ ਤੇ ਬਾਹਾਂ ਹੀ ਸੁੰਦਰਤਾ ਵਿਚ ਪੂਰੀਆਂ ਸਨ। ਉਹ ਜਿਹੜੇ ਕਹਿੰਦੇ ਹਨ ਕਿ ਦੁਨੀਆਂ ਭਰ ਵਿਚ ਉਹਦੀਆਂ

ਸੋਹਣੀਆਂ ਬਾਹਾਂ ਦਾ ਕੋਈ ਸਾਨੀ ਨਹੀਂ ਸੀ ਝੂਠ ਨਹੀਂ ਸਨ ਕਹਿੰਦੇ।

"ਤੇ ਉਹਦੇ ਨੈਣ-ਨੈਣ ਜਿਹੜੇ ਖਿਚ ਅਤੇ ਭੇਦ ਨਾਲ ਭਰੇ ਹੋਏ ਸਨ, ਹਮੇਸ਼ ਹੀ ਬਦਲਦੇ ਰਹਿੰਦੇ ਸਨ, ਪਰ ਹਮੇਸ਼ ਹੀ ਪੱਟ ਵਾਂਗ ਕੂਲੇ। ਉਹ ਨੈਣ ਹੁਕਮ ਅਤੇ ਤਰਲਾ ਕਰਨ ਵਾਲੇ, ਗ਼ਮਗੀਨ ਤੇ 'ਕਮਾਨੇ'–ਉਹ ਬੇਦਰਦ ਨੈਣ-ਕਟੋਰੇ ਜਿਨ੍ਹਾਂ ਵਿਚ ਕਈ ਆਤਮਾਂ ਡੁਬੀਆਂ– ਸਚ ਮੁਚ ਉਸ ਸਲਾਘਾ ਯੋਗ ਸਨ ਜਿਹੜੀ ਉਨ੍ਹਾਂ ਨੂੰ ਮਿਲੀ।"

ਪਾਲ ਨਾਮੂਰ ਨਾਮੀ ਪੇਂਟਰ ਨੇ ਮਾਤਾ ਹਰੀ ਦੀਆਂ ਕਈ ਪੇਂਟਿੰਗ ਕੀਤੀਆਂ ਹਨ ਤੇ ਜੋ ਉਹ ਆਪਣੀ ਯਾਦ ਵਿਚੋਂ ਮਾਤਾ ਹਰੀ ਬਾਰੇ ਦਸਦਾ ਹੈ ਦਿਲਚਸਪ ਹੈ :

"ਸਾਰਿਆਂ ਨਾਲੋਂ ਅਜੀਬ ਗੱਲ ਏਸ ਲਾਡਲੀ ਬਾਰੇ– ਜਿਸ ਉੱਤੇ ਕਿਸਮਤ ਨੇ ਕਈ ਤੁਹਫ਼ਿਆਂ, ਸੁੰਦਰਤਾ, ਅਕਲ ਅਤੇ ਇੱਜ਼ਤ ਦੀ ਬਰਖਾ ਕੀਤੀ–ਇਹ ਸੀ ਕਿ ਉਹ ਕਦੀ ਅੰਦਰਲੇ ਡੂੰਘੇ ਅਫ਼ਸੋਸ ਨੂੰ ਨਾ ਵਿਸਾਰ ਸਕੀ। ਕਈ ਵਾਰੀ ਉਹ ਅਰਾਮ-ਕੁਰਸੀ ਤੇ ਬੈਠੀ ਸੋਚਾਂ ਵਿਚ ਡੁਬ ਜਾਂਦੀ। ਮੈਂ ਕੋਈ ਉਹ ਸਮਾਂ ਯਾਦ ਨਹੀਂ ਕਰ ਸਕਦਾ ਜਦ ਮੈਂ ਮਾਤਾ ਹਰੀ ਨੂੰ ਮੁਸਕ੍ਰਾਂਦਾ ਤਕਿਆ ਹੋਵੇ।"

ਫੇਰ ਇਹ ਹੀ ਆਰਟਿਸਟ ਕਹਿੰਦਾ ਹੈ :

"ਉਹ ਇਕ ਹਿੰਦੂ ਦੀ ਤਰ੍ਹਾਂ ਭਰਮਾਂ ਦੀ ਮਾਰੀ ਹੋਈ ਸੀ। ਇਕ ਵਾਰੀ ਜਦ ਕਪੜੇ ਲਾਹ ਰਹੀ ਸੀ ਤਾਂ ਇਕ ਵੰਗ ਹੇਠਾਂ ਡਿਗ ਪਈ। ਮਾਤਾ ਹਰੀ ਦਾ ਰੰਗ ਪੀਲਾ ਹੋ ਗਿਆ ਅਤੇ ਆਖਣ ਲਗੀ 'ਇਹ ਭੈੜਾ ਸਗਨ ਹੈ। ਇਹ ਜ਼ਰੂਰ ਕੋਈ ਦੁਖ ਲਿਆਵੇਗਾ। ਏਸ ਭੈੜੇ ਸਗਨਾਂ ਵਾਲੀ ਵੰਗ ਨੂੰ ਰਖ ਛਡ। ਮੈਂ ਮੁੜ ਇਹਨੂੰ ਕਦੀ ਵੇਖਣਾ ਨਹੀਂ ਚਾਹੁੰਦੀ।"

ਇਕ ਚੀਜ਼ ਰੋਜ਼ ਰੋਜ਼ ਮਿਲੇ ਤਾਂ ਜੀਅ ਅੱਕ ਜਾਂਦਾ

ਹੈ। ਸਵਾਦ ਨਹੀਂ ਰਹਿੰਦਾ। ਉਹ ਹੀ ਹਾਲ ਮਾਤਾ ਹਰੀ ਦੇ ਨਾਚਾਂ ਦਾ ਪ੍ਰੈਸ ਵਿਚ ਹੋਣ ਲਗਾ। ਮਾਤਾ ਹਰੀ ਦੀ ਇਜ਼ਤ ਘਟਣ ਲਗ ਪਈ। ਕਈ ਉਹਦੀ ਨਕਲ ਕਰਨ ਵਾਲੇ ਉਠ ਬੈਠੇ। ਮਾਤਾ ਹਰੀ ਗੁੱਸੇ ਸੀ ਕਿਉਂਕਿ ਉਹ ਉਹਦੀ ਇਜ਼ਤ ਨੂੰ ਖੋਹ ਰਹੇ ਸਨ। ਮਾਤਾ ਹਰੀ ਕੁਝ ਚਿਰ ਤਕ ਸਟੇਜ ਤੇ ਆਈ ਪਰ ਜਦੋਂ ਆਈ ਤਾਂ ਆਪਣੀ ਇਜ਼ਤ ਵਿਚ ਫਰਕ ਵੇਖਿਆ। ਅਵੱਸ਼ ਹੋ ਰਿਹਾ ਸੀ। ਮਾਤਾ ਹਰੀ ਅਸਲ ਵਿਚ ਨਾਚੀ ਤੇ "ਵੇਸਵਾ" ਸੀ। ਆਰਟ ਦੀ ਤੇ ਐਵੇਂ ਆਣ ਲਈ ਹੋਈ ਸੀ। ਮਾਤਾ ਹਰੀ ਨੂੰ ਗੁੱਸਾ ਆ ਰਿਹਾ ਸੀ ਕਿ ਲੋਕੀ ਉਹਨੂੰ ਆਰਟਿਸਟ ਸਮਝ ਕੇ ਕਿਉਂ ਇਜ਼ਤ ਨਹੀਂ ਕਰਦੇ। ਲੋਕਾਂ ਦੀ ਦਿਲ-ਚਸਪੀ ਘਟ ਰਹੀ ਸੀ। ਓਹ ਪ੍ਰੈਸ ਜਿਸ ਨੇ ਮਾਤਾ ਹਰੀ ਨੂੰ ਟੀਸੀ ਤੇ ਚੜ੍ਹਾਇਆ ਸੀ ਹੁਣ ਮਠਾ ਪੈ ਗਿਆ ਸੀ। ਮਾਤਾ ਹਰੀ ਉਸ ਦੇਵੀ ਵਾਂਗ ਮਸ਼ਹੂਰ ਹੋਣਾ ਚਾਹੁੰਦੀ ਸੀ। ਜਿਸਦਾ ਓਹ ਸਵਾਂਗ ਉਤਾਰਦੀ ਸੀ। ਓਹ ਏਹ ਨਹੀਂ ਸੀ ਚਾਹੁੰਦੀ ਕਿ ਇਕ ਆਦਮੀ ਲਈ ਸਭ ਕੁਝ ਹੋ ਜਾਵੇ—ਓਹ ਸਾਰਿਆਂ ਆਦਮੀਆਂ ਲਈ ਬਹੁਤ ਕੁਝ ਹੋਣਾ ਲੋਚਦੀ ਸੀ।

ਮਾਤਾ ਹਰੀ ਨੇ ਬਰਲਿਨ ਜਾਣ ਦਾ ਇਰਾਦਾ ਕਰ ਲਿਆ। ੧੯੦੭ ਵਿਚ ਉਥੇ ਚਲੀ ਗਈ। ਬਰਲਿਨ ਵਿਚ ਅਜੇ ਓਹਦੀ ਮੰਗ ਸੀ।

ਸਮੇਂ ਹੁੰਦੇ ਹਨ ਜਦ ਮੈਂ ਕਿਸਮਤ ਦੀਆਂ ਖੇਡਾਂ ਵਿਚ ਯਕੀਨ ਰਖਨੀ ਹਾਂ। ਪਰ ਜਦ ਮਿੰਟ ਕੁ ਸੋਚਦੀ ਹਾਂ ਤਾਂ ਸਮਝ ਆਉਂਦੀ ਹੈ ਕਿ ਜਿਵੇਂ ਕੋਈ ਚਾਹੇ ਉਸ ਤਰ੍ਹਾਂ ਦੀ ਕਿਸਮਤ ਬਣਾ ਸਕਦਾ ਹੈ।"

ਜੇਕਰ ਏਹ ਗਲ ਠੀਕ ਹੈ ਤਾਂ ਮਾਤਾ ਹਰੀ ਨੇ

ਆਪਣੀ ਕਿਸਮਤ ਬਰਲਿਨ ਵਿਚ ਆਪ ਘੜੀ । ਬਰਲਿਨ ਵਿਚ ਗੁਜ਼ਾਰੀ ਜ਼ਿੰਦਗੀ ਬਾਰੇ ਕੁਝ ਪਤਾ ਨਹੀਂ ਲਗ ਸਕਿਆ । ਪਹਿਲਾ ਕਾਰਣ ਤਾਂ ਏਹ ਹੈ ਕਿ ਖੁਫ਼ੀਆ ਮਹਿਕਮਾ ਆਪਣੇ ਜਾਸੂਸਾਂ ਬਾਰੇ ਕੁਝ ਦਸਦਾ ਨਹੀਂ; ਦੂਜੇ ਮਾਤਾ ਹਰੀ ਦਾ ਮੇਲ ਜੋਲ ਅਮੀਰਾਂ ਨਾਲ ਰਿਹਾ ਜਿਸ ਕਰ ਕੇ ਉਹਦੇ ਕੰਮਾਂ ਉਤੇ ਪੜਦਾ ਜਿਹਾ ਪਿਆ ਰਹਿੰਦਾ ਸੀ। ਕੁਝ ਪਤਾ ਨਹੀਂ ਸਵਾਏ ਇਸ ਦੇ ਕਿ ਜਲਦੀ ਹੀ ਮਾਤਾ ਹਰੀ ਅਮੀਰ ਲੋਕਾਂ ਦੀ "ਪਿਆਰੀ" ਹੋ ਗਈ। ਜਦ ਜੰਗੀ ਮੇਨੂਵਰ ਸਾਈ ਸੀਆ ਹੋਏ ਤਾਂ ਉਹ ਉਥੇ ਸੀ। ਉਂਝ ਹੀ ਆਮ ਜਲਸਿਆਂ ਵਿਚ ਅਮੀਰਾਂ ਨਾਲ ਹੀ ਉਠਦੀ ਬੈਠਦੀ ਦਿਸਦੀ ਸੀ।

ਕੀ ਮਾਤਾ ਹਰੀ ਆਪਣੀ ਮਰਜੀ ਨਾਲ ਜਾਸੂਸ ਬਣ ਗਈ ਜਾਂ ਕਿ ਅਨਭੋਲ ਹੀ ਫਸ ਗਈ ?

ਏਹ ਸਮਝਣਾ ਸੰਭਵ ਨਹੀਂ ਕਿ ਮਾਤਾ ਹਰੀ ਵਰਗੀ ਇਸਤ੍ਰੀ ਕਿਸ ਤਰ੍ਹਾਂ ਬਿਨਾਂ ਕੁਝ ਜਾਣੇ ਦੇ ਜਰਮਨ ਜਾਸੂਸਨ ਬਣ ਗਈ ਅਤੇ ਬਿਨਾ ਏਹ ਜਾਣੇ ਦੇ ਕਿ ਕਿਉਂ ਹੋਰ ਇਸਤ੍ਰੀਆਂ ਨੂੰ ਜਾਸੂਸ ਬਣਨ ਲਈ ਪ੍ਰੇਰਿਆ ਗਿਆ ਸੀ । ਬਹੁਤ ਸਾਰੇ ਦੇਸਾਂ ਦਾ ਏਹ ਅਸੂਲ ਹੈ ਕਿ ਜੇਕਰ ਆਦਮੀ ਮਿਲ ਜਾਣ ਤਾਂ ਇਸਤ੍ਰੀ ਨੂੰ ਕਦੀ ਜਾਸੂਸ ਨਹੀਂ ਬਣਾਂਦੇ। ਇਸ ਵਿਚ ਸ਼ਕ ਨਹੀਂ ਕਿ ਕੁਝਕੁ ਇਸਤ੍ਰੀਆਂ ਨੂੰ ਇਸ ਮਹਿਕਮੇ ਵਿਚ ਨੌਕਰੀਆ ਕਬੂਲਨੀਆਂ ਪਈਆਂ, ਪਰ ਉਨ੍ਹਾਂ ਇਸ ਲਈ ਇਸ ਅਤਿ ਖਤਰੇ ਵਾਲੀ ਨੌਕਰੀ ਨੂੰ ਮਨਜ਼ੂਰ ਕਰ ਲਿਆ ਸੀ ਕਿਉਂਕਿ ਉਨ੍ਹਾਂ ਦਾ ਪਿਆਰ ਉਨ੍ਹਾਂ ਮਨੁਖਾਂ ਨਾਲ ਹੋ ਗਿਆ ਸੀ ਜਿਹੜੇ ਜਾਸੂਸੀ ਕੰਮ ਕਰ ਰਹੇ ਸਨ।

ਮਾਤਾ ਹਰੀ ਦੇ ਜੀਵਣ ਵਿਚ ਹੋਰ ਕੋਈ ਗਲ

ਇਤਨੀ ਹਰਾਨ ਕਰਨ ਵਾਲੀ ਨਹੀਂ ਜਿਤਨੀ ਇਹ ਕਿ ਉਹ ਕਿਤੇਂ ਜਾਸੂਸਨ ਬਣ ਗਈ। ਪੈਸੇ ਦਾ ਲਾਲਚ ਕਦੀ ਉਹਦੇ ਕੋਲੋਂ ਇਹ ਕੰਮ ਨਹੀਂ ਸੀ ਕਰਾ ਸਕਦਾ। ਜਾਸੂਸਾਂ ਨੂੰ ਪੈਸਾ ਵੀ ਕੋਈ ਬਾਹਲਾ ਨਹੀਂ ਮਿਲਦਾ ਐਵੇਂ ਪੜਦਾ ਹੀ ਹੈ। ਨਾਲੇ ਮਾਤਾ ਹਰੀ ਤਾਂ ਨਾਚ ਰਾਹੀਂ ਬੇਅੰਤ ਮਾਇਆ ਕਮਾ ਸਕਦੀ ਸੀ। ਉਹਦੇ ਉਤੇ ਕਈ ਰੁਪਿਆਂ ਵਾਰਨ ਲਈ ਤਿਆਰ ਸਨ। "ਉਹ ਤਾਂ ਧਨ ਨੂੰ ਬਾਰੀਆਂ ਰਾਹੀਂ ਬਾਹਰ ਸੁਟਦੀ ਸੀ।" ਉਹਨੇ ਕੇਵਲ ਇਕ ਵਾਰੀ ਜਰਮਨ ਅਫਸਰ ਕੋਲੋਂ ਪੈਸ ਮੰਗੇ। ਜਦੋਂ ਉਹ ਮੈਡਰਿਡ ਵਿਚ ਫਸ ਗਈ ਸੀ।

ਫਰਾਂਸ ਦਾ ਮੇਜਰ ਮੈਸਰਡ ਕਹਿੰਦਾ ਹੈ ਕਿ ਮਾਤਾ ਹਰੀ ਦੇ ਘਮੰਡ ਜਾਂ ਮਾਨ ਨੇ ਇਹ ਖਤਰਨਾਕ ਨੌਕਰੀ ਕਬੂਲ ਕਰਨ ਲਈ ਜ਼ੋਰ ਦਿਤਾ। ਇਹ ਸਚ ਹੈ ਕਿ ਮਾਤਾ ਹਰੀ ਵਡੇ ਵਡੇ ਆਦਮੀਆਂ ਨੂੰ ਆਪਣੇ ਅਸਰ ਹੇਠ ਲਿਆਉਣਾ ਲੋਚਦੀ ਸੀ। ਸਪੇਨ ਦਾ ਇਕ ਅਫਸਰ ਵੀ ਏਸੇ ਖਿਆਲ ਦਾ ਹੈ ਤੇ ਕਹਿੰਦਾ ਹੈ :

"ਮਾਤਾ ਹਰੀ ਫਿਤਰਤ ਮੁਤਾਬਕ ਅਗ ਨਾਲ ਖੇਡਨਾ ਚਾਹੁੰਦੀ ਸੀ—ਉਹਦੀ ਜ਼ਿੰਦਗੀ ਵਲ ਝਾਤੀ ਮਾਰੋ। ਓਹ ਇਕ ਅਯਾਸ਼ੀ ਦੇ ਪਿਛੋਂ ਦੂਜੀ ਅਯਾਸ਼ੀ ਨਾਲ ਭਰੀ ਪਈ ਹੈ। ਇਕ ਅਯਾਸ਼ੀ ਲਗ-ਪਗ ਪਹਿਲੀ ਜਹੀ ਹੁੰਦੀ ਹੈ। ਆਦਮੀ ਇਕ ਤਰ੍ਹਾਂ ਦੀਆਂ ਚੀਜ਼ਾਂ ਲੈ ਲੈ ਕੇ ਰਜ ਜਾਂਦਾ ਹੈ—ਮਾਤਾ ਹਰੀ ਨੂੰ ਜਦ ਪੁਰਾਨੀਆਂ ਗਲਾਂ ਖੁਸ਼ੀ ਦੇਣੋਂ ਹਟ ਗਈਆਂ ਤਾਂ ਉਹ ਹੋਰ ਖ਼ਤਰਨਾਕ ਕੰਮਾਂ ਵਿਚ ਪੈਣ ਲਗ ਪਈ। ਇਹ ਕੁਝ ਹੀ ਸੀ।"

ਸਾਰੇ ਜਾਂ ਕੁਝ ਕਾਰਣ ਹੋਣ—ਤਾਕਤ ਲਈ ਪਿਆਰ, ਆਪਣੇ ਮਾਨ ਨੂੰ ਖੁਰਾਕ ਦੇਣ ਦਾ ਲਾਲਚ, ਨਵੀਆਂ ਜਿਸ-

ਮਾਨੀ ਬੜਬੜਾਹਟਾਂ ਲਈ ਖੋਜ–ਪਰ ਅਸਲ ਸਚ ਇਹ ਦਿਸਦਾ ਹੈ ਕਿ ਉਹ ਅਨਭੋਲ ਜਾਸੂਸਨ ਬਣ ਚੁਕੀ ਸੀ : ਉਹਨੂੰ ਇਸ ਗਲ ਦਾ ਪਤਾ ਹੀ ਉਦੋਂ ਲਗਿਆ ਜਦ ਉਹ ਇਸ ਕੰਮ ਵਿਚ ਫਸ ਚੁਕੀ ਸੀ।

ਜਰਮਨੀ ਦੇ ਜਾਸੂਸਾਂ ਨੂੰ ਬੜੇ ਸਖਤ ਕੰਮ ਕਰਨੇ ਪੈਂਦੇ ਸਨ। ਜੇ ਕਰ ਕੋਈ ਆਪਣਾ ਫਰਜ਼ ਚੰਗੀ ਤਰ੍ਹਾਂ ਨਹੀਂ ਸੀ ਨਿਭਾਉਂਦਾ ਤਾਂ ਉਹਨੂੰ ਸਜ਼ਾਵਾਂ ਵੀ ਬੜੀਆਂ ਕਰੜੀਆਂ ਮਿਲਦੀਆਂ ਸਨ।

ਕਈ ਆਖਦੇ ਹਨ ਕਿ ੧੯੧੪-੧੮ ਦੇ ਵਡੇ ਜੰਗ ਨੇ ਮਾਤਾ ਹਰੀ ਦੇ ਅੰਦਰ ਝਟ ਪਟ ਜੋਸ਼ ਜਿਹਾ ਲੈ ਆਂਦਾ ਜਿਸ ਕਰਕੇ ਉਹਨੇ ਇਹ ਜਾਸੂਸਾਂ ਵਾਲਾ ਕੰਮ ਮਨਜ਼ੂਰ ਕਰ ਲਿਆ। ਪਰ ਇਹ ਭੁਲ ਹੈ। ਮਾਤਾ ਹਰੀ ਪਹਿਲੋਂ ਹੀ ਇਸ ਨੌਕਰੀ ਤੇ ਲਗ ਚੁਕੀ ਸੀ। ਪਹਿਲੇ ਤਾਂ ਉਹਦਾ ਖੁਫ਼ੀਆ ਮਹਿਕਮੇ ਦਾ ਨੰਬਰ–ਐਚ ੨੧–ਹੀ ਦਸਦਾ ਹੈ ਕਿ ਉਹ ਜੰਗ ਦੇ ਪਹਿਲੋਂ ਹੀ ਭਰਤੀ ਹੋ ਚੁਕੀ ਸੀ, ਕਿਉਂ ਕਿ ਜੰਗ ਸਮੇਂ ਭਰਤੀ ਕੀਤੇ ਜਾਸੂਸਾਂ ਦੇ ਨੰਬਰਾਂ ਦੇ ਪਹਿਲੋਂ ਦੋ ਅੱਖਰ ਹੁੰਦੇ ਸਨ। ਪਹਿਲਾ ਅਖਰ ਉਸ ਸ਼ਹਿਰ ਦਾ ਹੁੰਦਾ ਸੀ ਜਿਥੇ ਵਡਾ ਦਫਤਰ ਹੁੰਦਾ ਸੀ ਅਤੇ ਦੂਜਾ ਉਸ ਦੇਸ ਦਾ ਪਹਿਲਾ ਅਖਰ ਜਿਥੇ ਕੰਮ ਕਰਨਾ ਹੁੰਦਾ ਸੀ। ਜੇਕਰ ਮਾਤਾ ਹਰੀ ਜੰਗ ਵਿਚ ਇਸ ਨੌਕਰੀ ਤੇ ਆਉਂਦੀ ਤਾਂ 'ਐਚ' ਅਖਰ ਦੀ ਥਾਂ ਤੇ "ਏ : ਅਫ" ਅਖਰ ਹੋਣੇ ਸਨ– "ਏ" ਏਨਟਵਾਰਪ ਦਾ ਪਹਿਲਾ ਅਖਰ ਅਤੇ "ਐਫ" ਫਰਾਂਸ ਦਾ ਪਹਿਲਾ ਏਨਟਵਾਰਪ ਵਿਚ ਖੁਫੀਆ ਮਹਿਕਮੇ ਦਾ ਵਡਾ ਦਫਤਰ ਸੀ ਅਤੇ ਫਰਾਂਸ ਵਿਚ ਮਾਤਾ ਹਰੀ ਨੇ ਕੰਮ ਕਰਨਾ ਸੀ।

ਦੂਜਾ ਸਬੂਤ ਇਹ ਹੈ ਕਿ ਬਰਤਾਨਵੀ ਸਰਕਾਰ ਲੜਾਈ

ਹੋਣ ਤੋਂ ਪਹਿਲਾਂ ਹੀ ਮਾਤਾ ਹਰੀ ਦੇ ਕਾਰਨਾਮਿਆਂ ਤੋਂ ਜਾਣੂ ਹੋ ਚੁਕੀ ਸੀ। ਫਰਾਂਸ ਵਾਲਿਆਂ ਨੂੰ ਤਾਂ ਬਰਤਾਨੀਆਂ ਦੇ ਦਸਣ ਉਤੇ ਮਾਤਾ ਹਰੀ ਦੇ ਕੰਮਾਂ ਦਾ ਪਤਾ ਲਗਿਆ ਸੀ। ਬਰਤਾਨਵੀ ਹਰ ਵੇਲੇ ਮਾਤਾ ਹਰੀ ਦਾ ਖਿਆਲ ਰਖਦੇ ਸਨ ਅਤੇ ਮਾਤਾ ਹਰੀ ਨੂੰ ਵੀ ਇਸ ਗਲ ਦਾ ਪਤਾ ਸੀ। ਜਦੋਂ ਵੀ ਕੋਈ ਬਰਤਾਨਵੀ ਅਫਸਰ ਮਾਤਾ ਹਰੀ ਵਿਚ ਦਿਲਚਸਪੀ ਲੈਣ ਲਗਦਾ ਸੀ ਉਸੇ ਵੇਲੇ ਆਉਣ ਵਾਲੇ ਖਤਰਿਆਂ ਤੋਂ ਉਹਨੂੰ ਵਾਕਫ ਕਰਾਇਆ ਜਾਂਦਾ ਸੀ, ਜਾਂ ਕਿਧਰੇ ਹੋਰ ਥਾਂ ਭੇਜ ਦਿਤਾ ਜਾਂਦਾ ਸੀ, ਜਿਥੇ ਮਾਤਾ ਹਰੀ ਦੀਆਂ ਚਲਾਕੀਆਂ ਅਤੇ ਉਹਦੇ ਫੰਦਿਆਂ ਤੋਂ ਬਚ ਸਕਦਾ ਸੀ।

ਮਿ: ਕਰੂਨ, ਇਕ ਵਡਾ ਜਰਮਨ ਜਾਸੂਸ ਕਹਿੰਦਾ ਹੈ ਕਿ ਮਾਤਾ ਹਰੀ ਨੂੰ ਇਸ ਲਈ ਖੁਫੀਆ ਮਹਿਕਮੇ ਵਿਚ ਲਿਆ ਗਿਆ ਸੀ ਕਿ ਉਹਦੇ ਅੰਦਰ ਕੁਝ ਹੈ ਸੀ, ਜਿਸ ਨਾਲ ਉਹ ਵੱਡੇ ਵੱਡੇ ਆਦਮੀਆਂ ਦਾ ਯਕੀਨ ਲੈ ਸਕਦੀ ਸੀ ਤੇ ਇਵੇਂ ਸਾਰੇ ਭੇਦ ਪਾ ਸਕਦੀ ਸੀ। ਇਹ ਖਵਰੇ ਸਚ ਹੈ । ਮਾਤਾ ਹਰੀ ਨੂੰ ਕਿਵੇਂ ਨੌਕਰੀ ਵਿਚ ਲਿਆ, ਏਸ ਬਾਰੇ ਅਸਲੀ ਕਾਰਣ ਤਾਂ ਜਰਮਨ ਵਾਲੇ ਹੀ ਜਾਣਦੇ ਹੋਣਗੇ, ਪਰ ਅਸੀਂ ਹਾਲਾਤਾਂ ਨੂੰ ਦੇਖ ਕੇ ਕੁਝ ਕਹਿ ਸਕਦੇ ਹਾਂ। ਜਰਮਨੀ ਵਾਲਿਆਂ ਨੂੰ ਆਮ ਕੰਮਾਂ ਲਈ ਮਾਮੂਲੀ ਜਾਸੂਸ ਤੇ ਬਹੁਤ ਮਿਲ ਜਾਂਦੇ ਸਨ, ਪਰ ਵੱਡੀ ਕਿਸਮ ਦੇ ਜਾਸੂਸਾਂ ਨੂੰ ਲਭਣ ਲਈ ਕਾਫੀ ਮਿਹਨਤ ਕਰਨੀ ਪੈਂਦੀ ਸੀ। ਉਹ ਚਾਹੁੰਦੇ ਸਨ ਕਿ ਕੋਈ ਏਸ ਤਰਾਂ ਦਾ ਮਿਲੇ ਜਿਹੜਾ ਅਮੀਰਾਂ ਅਤੇ ਵੱਡੇ ਆਦਮੀਆਂ ਵਿਚ ਖੁਲ੍ਹੀ ਤਰ੍ਹਾਂ ਟੁਰ ਫਿਰ ਸਕੇ। ਮਾਤਾ ਹਰੀ ਨੇ ਨਾਚਾਂ ਗਾਹੀਂ ਵੱਡੀ ਸ਼ੁਹਰਤ ਹਾਸਲ ਕਰ ਲਈ ਹੋਈ ਸੀ । ਏਸ ਲਈ ਉਹ ਚੰਗੀ ਤਰ੍ਹਾਂ ਕੰਮ ਆ ਸਕਦੀ ਸੀ । ਪਰ ਉਹਨੂੰ ਏਸ ਕੰਮ ਲਈ ਕਿਵੇਂ ਲਲਚਾਇਆ ਜਾਏ !

ਮਾਤਾ ਹਰੀ ਨੇ ਆਪਣੇ ਜੱਜਾਂ ਨੂੰ ਸਾਫ਼ ਸਾਫ਼ ਦਸ ਦਿਤਾ ਸੀ ਕਿ ਉਹ ਕਿਵੇਂ ਬਰਲਿਨ ਪੋਲੀਸ ਦੇ ਵੱਡੇ ਅਫ਼ਸਰ ਮਿ: ਹਰਵਾਨ ਜਾਗੋ ਨਾਲ ਵਾਕਫ਼ ਹੋਈ ਸੀ :

"ਮੈਂ ਉਹਨੂੰ ਪਹਿਲੀ ਵਾਰੀ ਨਾਚ-ਘਰ ਵਿਚ ਮਿਲੀ ਸਾਂ, ਜਿਥੇ ਮੈਂ ਨਚ ਰਹੀ ਸਾਂ। ਜਰਮਨ ਵਿਚ ਪੁਲੀਸ ਦਾ ਹੱਕ ਹੈ ਕਿ ਕਿਸੇ ਆਰਟਿਸਟ ਦੀ ਪੋਸ਼ਾਕ ਬਾਰੇ ਇਤਰਾਜ਼ ਕਰ ਦੇਣ। ਕਿਸੇ ਨੇ ਖ਼ਿਆਲ ਕੀਤਾ ਕਿ ਮੈਂ ਕਾਫ਼ੀ ਕਪੜੇ ਨਹੀਂ ਸਨ ਪਾਏ ਹੋਏ। ਏਸ ਲਈ ਪੁਲੀਸ ਅਫ਼ਸਰ ਮੇਰੀ ਪੁਸ਼ਾਕ ਦੀ ਦੇਖ-ਭਾਲ ਕਰਨ ਲਈ ਆਇਆ।"

ਇਹ ਕਮ ਮਾਮੂਲੀ ਜਿਹਾ ਸੀ! ਕੋਈ ਛੋਟਾ ਅਫ਼ਸਰ ਵੀ ਕਰ ਸਕਦਾ ਸੀ, ਪਰ ਇਥੇ ਕੋਈ ਗਰਜ਼ ਸੀ।

ਮਾਤਾ ਹਰੀ ਨੇ ਮੰਨਮਰਜੀ ਨਾਲ ਕੰਮ ਕਰਨ ਲਈ ਹਾਂ ਕਰ ਦਿਤੀ। ਉਹ ਥੋੜ੍ਹੇ ਚਿਰ ਵਿਚ ਹੀ ਪੁਲੀਸ ਦੀ "ਸਹੇਲੀ" ਜਾਣੀਂ ਜਾਣ ਲਗ ਪਈ। ਉਹਦੇ ਲਈ ਇਕ ਵਧੀਆ ਘਰ ਵੀ ਲੈ ਦਿਤਾ ਗਿਆ। ਇਥੇ ਫ਼ਰਾਂਸ, ਇਟਲੀ ਅਤੇ ਰੂਸ ਦੇ ਅਫ਼ਸਰਾਂ ਨੂੰ ਫਸਾ ਕੇ ਲਿਆਇਆ ਜਾਂਦਾ ਸੀ। ਅਗੋਂ ਮਾਤਾ ਹਰੀ ਆਪਣੇ ਕਰਤਬਾਂ ਨਾਲ ਉਨ੍ਹਾਂ ਨੂੰ ਸਾਂਭ ਕੇ ਭੇਦ ਪਾ ਲੈਂਦੀ ਸੀ। ਕੋਈ ਬਰਤਾਨਵੀ ਮਾਤਾ ਹਰੀ ਦੇ ਕਾਬੂ ਨਹੀਂ ਸੀ ਆਉਂਦਾ, ਕਿਉਂਕਿ ਉਸੇ ਘਰ ਵਿਚ ਇਕ ਬਰਤਾਨੀਆ ਦਾ ਏਜੰਟ ਵੀ ਕੰਮ ਕਰਦਾ ਸੀ, ਪਰ ਮਾਤਾ ਹਰੀ ਜਾਂ ਜਰਮਨ ਖੁਫ਼ੀਆ ਮਹਿਕਮੇ ਨੂੰ ਏਸ ਗਲ ਦਾ ਪਤਾ ਨਹੀਂ ਸੀ। ਅਤੇ ਨਾ ਹੀ ਕਦੀ ਉਨ੍ਹਾਂ ਇਹ ਸੋਚਣ ਦੀ ਖੇਚਲ ਕੀਤੀ ਕਿ ਕਿਉਂ ਕੋਈ ਬਰਤਾਨਵੀ ਕਾਬੂ ਨਹੀਂ ਸੀ ਆਉਂਦਾ ?

ਮਾਤਾ ਹਰੀ ਦੇ ਕੰਮਾਂ ਦਾ ਦਾਇਰਾ ਬਰਲਨ ਤਕ ਹੀ ਮਹਿਦੂਦ ਨਹੀਂ ਸੀ। ਜੰਗ ਦੀ ਇਕ "ਟਰੈਜੇਡੀ" ਇਹ ਵੀ ਸੀ ਕਿ ਹਸਮੁਖ ਮਖੌਲੀਏ ਮਿ: ਹੋਗ ਨਾਗਲ ਨਾਮੀ ਮਨੁੱਖ ਦੀ ਜਾਨ ਵੀ ਚਲੀ ਗਈ—ਮਾਤਾ ਹਰੀ ਦੇ ਹੱਥੋਂ! ਇਹ

ਹੋਗ ਨਾਗਲ ਡਚ ਸੀ। ਜਦ ਇਕ ਜਾਸੂਸ ਦੀ ਲੋੜ ਪਈ ਤਾਂ ਮਾਤਾ ਹਰੀ ਨੇ ਏਹਦੀ ਸਫ਼ਾਰਸ਼ ਕੀਤੀ। ਮਾਤਾ ਹਰੀ ਏਹਨੂੰ ਉਦੋਂ ਦੀ ਜਾਣਦੀ ਸੀ ਜਦੋਂ ਉਹ ਆਪ ਹੋਗ ਵਿਚ ਹੁੰਦੀ ਸੀ। ਉਹ ਪੂਰੀ ਤਰ੍ਹਾਂ ਆਪਣੀ ਇਸਤ੍ਰੀ ਦੇ ਆਖੇ ਲਗਣ ਵਾਲਾ ਪਤੀ ਸੀ। ਜੋ ਕੁਝ ਦਿਹਾੜੀ ਕਮਾ ਕੇ ਲਿਆਂਦਾ ਉਸ ਦੀ ਇਸਤ੍ਰੀ ਆਪ ਸਾਂਭ ਲੈਂਦੀ ਸੀ। ਹੋਗ ਨਾਗਲ ਦਾ ਖੁਸ਼ੀਆਂ ਕਰਨ ਨੂੰ ਬੜਾ ਦਿਤ ਕਰਦਾ ਸੀ, ਪਰ ਉਹਦੀ ਚਾਲਾਕ ਅਤੇ ਕੰਜੂਸ ਇਸਤ੍ਰੀ ਪੁਲੀਸ ਸਪਾਹੀ ਵਾਂਗ ਹਰ ਵੇਲੇ ਉਹਦੇ ਸਿਰ ਤੇ ਪਹਿਰੇਦਾਰ ਵਾਂਗ ਖੜੀ ਦਿਸਦੀ ਸੀ: ਜਦੋਂ ਹੋਗਨਾਗਲ ਸ਼ਹਿਰ ਵਿਚ ਸੀ ਤਾਂ ਇਤਨਾ ਕੰਮ ਨਹੀਂ ਸੀ ਸੰਵਾਰਦਾ। ਪਰ ਜਦ ਉਹਨੇ ਜ਼ਰੂਰੀ ਕੰਮ ਲਈ ਪੈਰਸ ਜਾਣ ਦੀ ਮਰਜ਼ੀ ਦਸੀ ਤਾਂ ਜਰਮਨੀ ਦੀ ਖੁਫ਼ੀਆ ਪੁਲੀਸ ਨੇ ਉਹਨੂੰ ਉਥੇ ਕੰਮ ਸਵਾਰਨ ਲਈ ਆਖਿਆ। ਹਾਲੈਂਡ ਦੇ ਰਹਿਣ ਵਾਲੇ ਪਸੇ ਦੇ ਪੀਰ ਸਮਝੇ ਗਏ ਹਨ, ਏਸ ਲਈ ਜਦ ਹੋਗ ਨਾਗਲ ਨੇ ਪੈਰਸ ਵਿਚ ਖੂਬ ਅੱਯਾਸ਼ੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਤਾਂ ਫ਼ਰਾਂਸ ਵਾਲਿਆਂ ਨੂੰ ਕੁਝ ਸ਼ਕ ਹੋਇਆ ਅਤੇ ਜਲਦੀ ਹੀ ਉਨ੍ਹਾਂ ਅਸਲ ਗੱਲ ਦਾ ਭੇਦ ਪਾ ਲਿਆ।

ਇਹ ਨਾਖੁਸ਼ ਹੋਗਨਾਗਲ ਜਨਵਰੀ ੧੯੧੮ ਨੂੰ ਗੋਲੀ ਨਾਲ ਮਾਰ ਦਿਤਾ ਗਿਆ। ਜ਼ਿੰਦਗੀ ਦੇ ਆਖ਼ਰੀ ਦਿਨ ਹੋਗ-ਨਾਗਲ ਨੇ ਕਿਹਾ:

"ਤਾਂ ਕੀ ਇਹ ਸਚ ਹੈ? ਤੁਸੀ ਮੈਨੂੰ ਸਚ-ਮੁਚ ਗੋਲੀ ਨਾਲ ਉਡਾਣ ਲਗੇ ਹੋ? ਮੈਂ ਆਪਣੇ ਟੱਬਰ ਦਾ ਚੰਗਾ ਪਿਤਾ ਸਾਂ। ਇਹ ਮੇਰੇ ਪੰਧ ਵਿਚ ਬਦਕਿਸਮਤ ਵਾਕਿਆ ਹੋ ਗਿਆ ਹੈ।"

"ਇਕ ਬਦਕਿਸਮਤ ਵਾਕਿਆ!" ਕੀ ਸਾਰੀ ਜ਼ਿੰਦਗੀ ਹੀ ਇਕ ਬਦਕਿਸਮਤ ਵਾਕਿਆ ਨਹੀਂ, ਜਿਸ ਨੂੰ ਬੇਲੋੜਾ ਲੰਮਾ ਕੀਤਾ ਗਿਆ ਹੈ? ਖੁਸ਼-ਤਬੀਅਤ ਵਾਲੇ ਡਚ ਲੋਕਾਂ

ਵਿਚ ਵੀ ਮਾਤਾ ਹਰੀ ਨੇ ਆਪਣਾ ਜਾਲ ਖਿਲਾਰ ਕੇ ਤਬਾਹੀ ਤੇ ਦੁਖ ਵਰਤਾਇਆ।

ਇਕ ਹੋਰ ਵਾਕਿਆ ਦਸਦੇ ਹਾਂ ਜਿਸ ਤੋਂ ਪਤਾ ਲਗਦਾ ਹੈ ਕਿ ਜਰਮਨ ਦੀ ਖੁਫ਼ੀਆ ਪੁਲੀਸ ਕਿਸ ਤਰ੍ਹਾਂ ਕੰਮ ਕਰਦੀ ਸੀ।

ਇਹ ਗਲ ਉਦੋਂ ਹਈ ਜਦ ਫ਼ਰਾਂਸ ਅਤੇ ਰੂਸ ਵਿਚ ਜੰਗ ਤੋਂ ਪਹਿਲਾਂ ਗਲ-ਬਾਤ ਸ਼ੁਰੂ ਹੋਈ ਸੀ। ਉਸ ਵੇਲੇ ਇਨ੍ਹਾਂ ਦੋਹਾਂ ਦੇਸਾਂ ਦੀ ਸਾਂਝੀ ਖੁਫ਼ੀਆ ਪੁਲੀਸ ਦਾ ਦਫ਼ਤਰ ਜਰਮਨੀ ਵੀ ਸੀ। ਖ਼ਬਰਾਂ ਭੇਜਣ ਦੇ ਇਲਾਵਾ ਇਹ ਦਫ਼ਤਰ ਆਏ ਗਏ ਕਾਸਦ ਦੀ ਰਖਵਾਲੀ ਤੇ ਰਹਿਨਮਾਈ ਵੀ ਕਰਦਾ ਸੀ। ਇਸ ਵਾਕਿਆ ਤੇ ਰੂਸ ਦਾ ਕਸਦ ਕੁਝ ਲਿਖੀਆਂ ਸ਼ਰਤਾਂ ਆਦਿ ਲੈ ਕੇ ਬਰੋਸੇਲ ਵਲੋਂ ਹੁੰਦਾ ਹੋਇਆ ਪੈਂਸ ਜਾ ਰਿਹਾ ਸੀ। ਸ ਰੇ ਹਦਾਇਤ ਹੋ ਗਈ ਕਿ ਏਸ ਕਾਸਦ ਦੀ ਪੂਰੀ ਮਦਦ ਕੀਤੀ ਜਾਏ ਤਾਂਕਿ ਸ਼ਰਤ ਦਾ ਪਤਾ ਨਾ ਲਗ ਜਾਏ।

ਏਸ ਕਾਸਦ ਨੇ ਬਰਲਿਨ ਪਹੁੰਚ ਕੇ ਸਫ਼ੀਰ ਦੇ ਦਫ਼-ਤਰ ਦਾ ਰਾਹ ਪਕੜਿਆ ਅਤੇ ਉਥੇ ਪੁਜ ਕੇ ਆਪਣੇ ਕਾਗਜ਼ "ਸੇਫ" ਵਿਚ ਜਮਾਂ ਕਰਾ ਦਿਤੇ। ਇਹ ਗਲ ਰੂਸ ਦੇ ਅਫ਼ਸਰਾਂ ਨੂੰ ਦਸੀ ਗਈ ਸੀ ਕਿ ਏਸ ਸੇਫ ਵਿਚੋਂ ਵੀ ਚੋਰੀ ਕਰਨ ਦਾ ਕੋਈ ਰਾਹ ਸੀ, ਜਿਸ ਕਰ ਕੇ ਛਪਾਈਆਂ ਗਲਾਂ ਦਾ ਵੀ ਭੇਦ ਨਿਕਲ ਜਾਂਦਾ ਸੀ। ਏਸ ਗਲ ਦੇ ਦੋ ਮਨੋਰਥ ਹੋ ਸਕਦੇ ਸਨ। ਇਕ ਤਾਂ ਇਹ ਕਿ ਜਰਮਨੀ ਵਾਲਿਆਂ ਨੂੰ ਪਤਾ ਲਗ ਜਾਏ ਕਿ ਕਾਗਜ਼ਾਂ ਵਿਚ ਕੀ ਲਿਖਿਆ ਸੀ ਅਤੇ ਜਾਂ ਚੌਕੀਦਾਰਾਂ ਨੂੰ ਸੁਚੇਤ ਰਖਣ ਦਾ ਇਹ ਤਰੀਕਾ ਸੀ ਕਿ ਕਿਧਰੇ ਭੇਦ ਖੁਲ੍ਹ ਨਾ ਜਾਏ। ਕਾਸਦ ਨੇ ਸ਼ਰਤਾਂ ਵਾਲਾ ਕਾਗਜ਼ ਆਪਣ ਕਲ ਹੀ ਰਖਿਆ ਸੀ।

ਇਹ ਗੱਲ ਕਾਸਦ ਨੂੰ ਸਮਝਾ ਦਿਤੀ ਗਈ ਸੀ ਕਿ

ਉਹ ਬੇਸਬਰ ਹੌਲੀ ਹੌਲੀ ਮਜ਼ੇ ਨਾਲ ਅਗੇ ਜਾਵੇ ਤਾਕਿ ਉਹ-ਦੀਆਂ ਹਰਕਤਾਂ ਦਾ ਪਤਾ ਨਾ ਲਗ ਜਾਵੇ । ਇਸ ਲਈ ਉਹਨੇ ਬਰਲਨ ਵਿਚ ਤਿੰਨ ਚਾਰ ਦਿਨ ਰਹਿਣ ਦਾ ਇਰਾਦਾ ਕੀਤਾ। ਝਟ-ਪਟ ਐਡਲਾਨ ਹੋਟਲ ਵਿਚ ਗਿਆ। ਇਥੇ ਹੀ ਲਗ-ਭਗ ਸਾਰੇ ਅਫ਼ਸਰ ਰਹਿੰਦੇ ਸਨ। ਉਹਦੇ ਜਰਮਨ ਮਿੱਤਰਾਂ ਨੇ ਜੀ-ਆਇਆਂ ਅਖਿਆ ਤੇ ਮਾਤਾ ਹਰੀ ਨੂੰ ਬੁਲਾ ਕੇ ਉਹਦੀ ਆਉ-ਭਗਤ ਕੀਤੀ।

ਮਾਤਾ ਹਰੀ ਨੇ ਕਿਹਾ :

"ਮੇਰੇ ਕਮਰੇ ਵਿਚ ਚਲੋ ਚਲੋ । ਉਹ ਵੱਖਰਾ ਜਿਹਾ ਹੈ। ਉਥੇ ਬਹੁਤ ਆਜ਼ਾਦੀ ਹੈ।"

ਸਾਰੇ ਮੰਨ ਗਏ। ਉਸ ਕਾਸਦ ਨੇ ਆਪਣਾ ਅਸਬਾਬ ਮੰਗਾਕੇ ਮਾਤਾ ਹਰੀ ਦੇ ਕਮਰੇ ਵਿਚ ਰਖ ਦਿਤਾ।ਇਕ ਖੁਫੀਆ ਸਿਪਾਹੀ ਨੂੰ ਕਾਸਦ ਦਾ ਨੌਕਰ ਬਣਾ ਦਿਤਾ ਅਤੇ ਏਹਨੇ ਹੀ ਅਸਬਾਬ ਸਟੇਸ਼ਨ ਤੋਂ ਲਿਆਂਦਾ। ਜਦ ਕਾਸਦ ਰੋਟੀ ਖਾਣ ਵਾਲੇ ਕਪੜੇ ਪਾਉਣ ਲਈ ਬਾਹਰ ਜਾਣ ਲਗਾ ਤਾਂ ਸਿਪਾਹੀ ਨੇ ਅਸਬਾਬ ਦੀ ਰਸੀਦ ਉਤੇ ਕੁਝ ਲਿਖਣ ਲਈ ਪੈਨ ਮੰਗਿਆ।ਕਾਸਦ ਨੇ ਕੁਝ ਸੋਚ ਅਤੇ ਝਿਝਕ ਪਿਛੋਂ ਪੈਨ ਦੇ ਦਿਤਾ।ਪੁਲੀਸ ਸਪਾਹੀ ਨੇ ਸਾਹਮਣੇ ਲਗੇ ਸ਼ੀਸ਼ੇ ਰਾਹੀਂ ਤੱਕਿਆ ਕਿ ਕਾਸਦ ਉਹਦੇ ਪਿਛੇ ਪਸਤੌਲ ਨੂੰ ਕੋਟ ਹੇਠਾਂ ਛੁਪਾਈ ਖਲੋਤਾ ਸੀ। ਸਿਪਾਹੀ ਨੇ ਖ਼ਤਰੇ ਨੂੰ ਪੂਰੀ ਤਰ੍ਹਾਂ ਜਾਣ ਲਿਆ।

ਹੁਣ ਉਸ ਸਿਪਾਹੀ ਨੇ ਪੈਨ ਵਾਪਸ ਦੇ ਦਿਤਾ, ਪਰ ਉਹ ਪੈਨ ਨਾ ਜਿਹੜਾ ਕਾਸਦ ਦਿਤਾ ਸੀ। ਇਹ ਸਭ ਕੁਝ ਉਹਨੇ ਏਸ ਤਰ੍ਹਾਂ ਸਹਿਜ ਸੁਭਾ ਕੀਤਾ ਕਿ ਕਾਸਦ ਨੇ ਐਵੇਂ ਝਾਤੀ ਜਹੀ ਮਾਰਕੇ ਉਹ ਪੈਨ ਬੋਜ਼ੇ ਵਿਚ ਪਾ ਲਿਆ ਅਤੇ ਨਾਲ ਰਸੀਦ ਵੀ।

ਕਾਸਦ ਬਰਲਿਨ ਨੂੰ ਛਡਣ ਲਈ ਤਿਆਰ ਹੋ ਗਿਆ। ਉਧਰ ਜਰਮਨ ਦੀ ਖੁਫੀਆ ਪੁਲੀਸ ਉਸ ਸ਼ਰਤਾਂ ਵਾਲੇ

ਕਾਗਜ ਨੂੰ ਲਭਣ ਲਈ ਝੱਲੀ ਹਈ ਹੋਈ ਸੀ। ਏਸ ਕਾਸਦ ਦੇ ਕਈ ਕਾਗਜ਼ਾਂ ਦੀ ਫ਼ੋਟੋ ਲਈ ਗਈ, ਪਰ ਉਹ ਕਾਗਜ਼ ਨਾ ਮਿਲਿਆ।

ਫੇਰ ਵੀ ਕਾਸਦ ਦਾ ਪਿੱਛਾ ਐਕਸ-ਲੋ-ਚੇਪਲ ਤਕ ਕੀਤਾ ਗਿਆ ਤੇ ਮੁੜ ਉਹਦਾ ਖਹਿੜਾ ਛਡ ਦਿਤਾ-ਇਹ ਖ਼ਿਆਲ ਕਰਕੇ ਕਿ ਇਹ ਉਹ ਕਾਸਦ ਨਹੀਂ ਸੀ। ਕਾਸਦ ਨੇ ਵੀ ਸ਼ੁਕਰ ਮਨਾਇਆ। ਬੇਲਜੀਅਮ ਦੀ ਰਾਜਧਾਨੀ ਵਿਚ ਇਕ ਦਿਨ ਠਹਿਰਣ ਦਾ ਇਰਾਦਾ ਕੀਤਾ। ਜਦ ਨਾਟਕ ਵੇਖਕੇ ਬਾਹਰ ਨਿਕਲਿਆ ਤਾਂ ਬਰਲਨ ਵਾਲਾ ਸਪਾਹੀ-ਨੌਕਰ ਆ ਮਿਲਿਆ।

"ਸ੍ਰੀ ਮਾਨ ਜੀ, ਬੜਾ ਹੀ ਪਿੱਛਾ ਕਰਨਾ ਪਿਆ", ਸਿਪਾਹੀ ਨੇ ਆਖਿਆ, ਪਰ ਅਖ਼ੀਰ ਵਿਚ ਮੈਂ ਪਹੁੰਚ ਹੀ ਗਿਆ ਹਾਂ। ਜਦ ਮੈਂ ਉਸ ਰਾਤ ਤੁਸਾਂ ਕੋਲੋਂ ਪੈਨ ਮੰਗਿਆ ਤਾਂ ਦੇਣ ਵੇਲੇ ਗ਼ਲਤੀ ਨਾਲ ਆਪਣਾ ਪੈਨ ਤੁਹਾਨੂੰ ਦੇ ਦਿਤਾ ਅਤੇ ਤੁਸਾਂ ਦਾ ਪੈਨ ਮੇਰੇ ਕੋਲ ਹੀ ਰਹਿ ਗਿਆ। ਹੁਣ ਵਟਾ ਲਵੋ।"

ਉਹਨੇ ਬਿਲਕੁਲ ਉਸ ਤਰ੍ਹਾਂ ਦਾ ਪੈਨ, ਜਿਸ ਤਰ੍ਹਾਂ ਦਾ ਕਾਸਦ ਨੇ ਬੋਜੇ ਵਿਚੋਂ ਕਢਿਆ ਸੀ, ਕਾਸਦ ਦੇ ਪੇਸ਼ ਕੀਤਾ ਅਤੇ ਆਖਿਆ :

"ਸ੍ਰੀ ਮਾਨ ਜੀ, ਕਹਿਣ ਦੀ ਕੋਈ ਲੋੜ ਨਹੀਂ। ਇਹ ਤੁਸਾਂ ਦਾ ਪੈਨ ਹੈ ਜੇਕਰ ਤੁਸੀਂ ਵੇਖਣ ਦੀ ਤਕਲੀਫ਼ ਕਰੋ ਤਾਂ ਸ਼ਰਤਾਂ ਵਾਲਾ ਕਾਗ਼ਜ਼ ਇਹਦੇ ਹੇਠਾਂ ਉਸ ਤਰ੍ਹਾਂ ਹੀ ਪਿਆ ਹੈ ਜਿਵੇਂ ਤੁਸਾਂ ਰਖਿਆ ਸੀ; ਅਤੇ ਮੈਂ ਤੁਸਾਂ ਨੂੰ ਯਕੀਨ ਦਿਵਾਂਦਾ ਹਾਂ ਕਿ ਜਰਮਨੀ ਦੇ ਖੁਫੀਆ ਮਹਿਕਮੇ ਨੂੰ ਇਨ੍ਹਾਂ ਦਾ ਪਤਾ ਨਹੀਂ ਲਗਿਆ।"

'ਪਰ.........ਪਰ ਤੂੰ ਉਨ੍ਹਾਂ ਵਿਚੋਂ ਇਕ ਖੁਫ਼ੀਆ ਮਹਿਕਮੇ ਦਾ ਆਦਮੀ ਏਂ", ਕਾਸਦ ਨੇ ਥੱਥਲਾਂਦਿਆਂ

ਹੋਇਆਂ ਆਖਿਆ ।

"ਮੈਂ ਸਾਂ ਅਜ ਸਵੇਰ ਤਕ, ਮੈਂ ਅਜ ਨੌਕਰੀ ਛਡ ਦਿਤੀ ਹੈ ।"

ਜਦ ਪੈਨ ਨੂੰ ਚੰਗੀ ਤਰ੍ਹਾਂ ਦੇਖਿਆ ਤਾਂ ਪਤਾ ਲਗਾ ਕਿ ਅਸਲ ਪੈਨ ਉਹ ਸੀ ਜਿਸਦੀ ਨਾਲੀ ਵਿਚ ਪਤਲੇ ਜਹੇ ਛਿੱਪੇ ਕਾਗਜ਼ ਉਤੇ ਸ਼ਰਤਾਂ ਲਿਖੀਆਂ ਪਈਆਂ ਸਨ ।

# ਕਾਂਡ ੭

## ਦਾਇਰੇ ਦੀ ਛੁੜਤਣ

ਭਾਵੇਂ ਮਾਤਾ ਹਰੀ ਬਰਲਨ ਵਿਚ ਬੜਾ ਲਾਭਦਾਇਕ ਕੰਮ ਕਰ ਰਹੀ ਸੀ, ਫਿਰ ਭੀ ਇਹ ਉਨ੍ਹਾਂ ਹੋਰ ਜ਼ਰੂਰੀ ਕੰਮਾਂ ਦਾ ਆਰੰਭ ਹੀ ਸੀ ਜਿਹੜੇ ਉਹਨੇ ਬਾਹਰ ਕਰਨੇ ਸਨ। ਬਰਲਨ ਵਿਚ ਨੌਕਰੀ ਕਰਨ ਦਾ ਵੱਡਾ ਮਨੋਰਥ ਇਹ ਸੀ ਕਿ ਮਾਤਾ ਹਰੀ ਇਸ ਕੰਮ ਵਿਚ ਇਤਨੀ ਫਸ ਜਾਏ ਕਿ ਮੁੜ ਨਿਕਲਨ ਜੋਗੀ ਨ ਰਹੇ। ਅਤੇ ਜੇਕਰ ਛਡ ਜਾਏ ਤਾਂ ਉਨ੍ਹਾਂ ਦੇਸਾਂ ਦੇ ਵਾਸੀਆਂ ਦਾ ਡਰ ਜਿਹੜੇ ਇਹਦੀ ਖਿੱਚ ਦੇ ਸ਼ਿਕਾਰ ਹੋ ਚੁਕੇ ਸਨ, ਹਮੇਸ਼ ਸਿਰ ਤੇ ਰਹੇ। ਇਕ ਵਾਰੀ ਫਸਿਆ ਹੋਇਆ ਕੋਈ ਟਾਵਾਂ ਹੀ ਸੁਖੀ ਸਾਂਦੀ ਇਸ ਕੰਮ ਤੋਂ ਬਾਹਰ ਨਿਕਲ ਸਕਦਾ ਹੈ।

੧੯੧੦ ਵਿਚ ਮਾਤਾ ਹਰੀ ਨੂੰ ਲੋਰਾਕ ਭੇਜਿਆ ਗਿਆ। ਇਥੇ ਖੁਫ਼ੀਆ ਮਹਿਕਮੇ ਦਾ ਸਕੂਲ ਸੀ। ਇਥੇ ਮਾਤਾ ਹਰੀ ਨੇ ਅਖੀਰਲੇ ਸਬਕ ਸਿਖੇ। ਲੜਾਈ ਦੇ ਸਮੇਂ ਖੁਫ਼ੀਆ ਸਪਾਹੀ ਦੀ ਪੜ੍ਹਾਈ ਜਲਦੀ ਜਲਦੀ ਅਤੇ ਮਾਮੂਲੀ ਹੀ ਕਰਾਈ ਜਾਂਦੀ ਸੀ। ਪਰ ਜੰਗ ਦੇ ਪਹਿਲੋਂ ਭਰਤੀ ਕੀਤੇ ਸਪਾਹੀਆਂ ਨੂੰ ਪੂਰੀਆਂ ਹਦਾਇਤਾਂ ਦਿਤੀਆਂ ਜਾਂਦੀਆਂ ਸਨ, ਕਰੜੇ ਜ਼ਬਤ ਹੇਠਾਂ ਰਖਿਆ ਜਾਂਦਾ ਸੀ ਅਤੇ ਭੁਲਨ ਵਾਲਿਆਂ ਨੂੰ ਸਖਤ ਸਜਾਵਾਂ ਦਿਤੀਆਂ ਜਾਂਦੀਆਂ ਸਨ। ਇਕ ਰੰਗਰੂਟ ਵਿਚ ਹੁਸ਼ਿਆਰੀ, ਚਲਾਕੀ, ਦਲੇਰੀ, ਸਬਰ,

ਤੇਜ਼ ਬੁਧੀ, ਸਾਫ ਦਮਾਗ, ਹਿਕਮਤ, ਖਿਆਲਾਂ ਦੀ ਉਡਾਰੀ, ਮਹਿਨਤ, ਅਨਭਵ ਕਰਨ ਦੀ ਤਾਕਤ ਅਤੇ "ਸੌਖੀ ਆਤਮਾ" ਦਾ ਹੋਣਾ ਜ਼ਰੂਰੀ ਸੀ। ਇਹ ਖੁਫੀਆ ਮਹਿਕਮੇ ਦੀ ਨੌਕਰੀ ਉੱਚੀ ਨੌਕਰੀ ਸਮਝੀ ਜਾਂਦੀ ਸੀ।

ਲੋਰਾਕ ਵਿਚ ਸ਼ਾਗਿਰਦਾਂ ਨੂੰ ਗੁਝੀਆਂ ਬੋਲੀਆਂ ਸਮਝਣ ਦੀ ਜਾਚ ਸਖਾਈ ਜਾਂਦੀ ਸੀ। ਇਹਦੇ ਨਾਲ ਨਾਲ ਹੀ ਉਚਾਈ ਅਤੇ ਦੂਰੀ ਨੂੰ ਮਿਣਨ ਦੀ ਜਾਚ ਵੀ ਦਸੀ ਜਾਂਦੀ ਸੀ। ਫੇਰ ਵਖਰੇ ਵਖਰੇ ਦੇਸਾਂ ਦੇ ਤਰੀਕਿਆਂ ਨਾਲ ਵਾਕਫੀ ਕਰਨੀ ਵੀ ਜ਼ਰੂਰੀ ਹੁੰਦੀ ਸੀ ਨਹੀਂ ਤੇ ਅਨਢੁਕਵੀਂ ਗਲ ਜਾਂ ਅਨਢੁਕਵਾਂ ਪੈਨਾਵਾ ਬੜਾ ਹਾਣ ਪਹੁੰਚਾਂਦਾ ਸੀ। ਜੰਗ ਦੇ ਦਿਨਾਂ ਵਿਚ ਇਕ ਬੜਾ ਸਿਆਣਾ ਬਰਤਾਨੀਆ ਦਾ ਜਾਸੂਸ ਮਾਮੂਲੀ ਜਹੀ ਗਲ ਦੇ ਕਹਿਣ ਤੋਂ ਪਕੜਿਆ ਗਿਆ। ਉਹ ਜਦ ਬਰਲਨ ਵਿਚ ਇਕ ਹੋਟਲ ਵਿਚ ਗਿਆ ਤਾਂ ਪਈ ਆਦਤ ਅਨੁਸਾਰ ਨੌਕਰ ਨੂੰ ਕਿਤਨੀ ਵਾਰੀ "ਥੈਂਕ ਯੂ" ਕਹਿ ਗਿਆ। ਜ਼ਰਮਨ ਵਿਚ ਇਤਨੀ "ਸਭਿਯਤਾ" ਨਵੀਂ ਗਲ ਜਾਪਦੀ ਸੀ। ਉਸ ਨੌਕਰ ਨੂੰ ਸ਼ਕ ਪਿਆ। ਉਹਨੇ ਰਪੋਟ ਕਰ ਦਿਤੀ ਅਤੇ ਉਹ ਜਾਸੂਸ ਪਕੜਿਆ ਗਿਆ। ਇਸ ਤਰ੍ਹਾਂ ਹੀ ਇਕ ਹੋਰ ਗਲ ਕਹੀ ਜਾਂਦੀ ਹੈ। ਫਲੈਂਡਰ ਵਿਚ ਬਰਤਾਨੀਆਂ ਅਤੇ ਫਰਾਂਸ ਦੀਆਂ ਫੌਜਾਂ ਵਿਚੋਂ ਕਬੂਤਰਾਂ ਰਾਹੀਂ ਖਬਰਾਂ ਭੇਜੀਆਂ ਜਾਂਦੀਆਂ ਸਨ। ਜਦ ਇਸ ਗਲ ਦਾ ਪਤਾ ਲਗਾ ਤਾਂ ਹੁਕਮ ਦਿਤਾ ਗਿਆ ਕਿ ਸਾਰੇ ਕਬੂਤਰਾਂ ਨੂੰ ਮਾਰ ਦਿਤਾ ਜਾਵੇ। ਇਕ ਜਾਸੂਸ ਨੇ ਕਬੂਤਰ ਨੂੰ ਤੋਤੇ ਦੀ ਸ਼ਕਲ ਵਿਚ ਬਦਲਾ ਕੇ ਬਚਾਣਾ ਚਾਹਿਆ ਕਿ ਇਵੇਂ ਉਹ ਤੋਤਾ ਬਹੁਤਾ ਨਜ਼ਰਾਂ ਵਿਚ ਨਹੀਂ ਆਉਣ ਲਗਾ। ਪਰ ਫਲੈਂਡਰਜ਼ ਵਿਚ ਤੋਤਾ ਕਿਵੇਂ ਗੁਝਾ ਰਹਿ ਸਕਦਾ ਸੀ!

ਕੇਵਲ ਮਾਤਾ ਹਰੀ ਹੀ ਇਕ ਇਸਤ੍ਰੀ ਨਹੀਂ ਸੀ ਜਿਹੜੀ ਲੋਰਾਕ ਵਿਚ ਸਿਖਿਆ ਲੈ ਰਹੀ ਸੀ। ਉਥੇ ਪਹਿਲੋਂ

ਹੀ ਜਨਾਨੀਆਂ ਲਈ ਸਬਕ ਬਣ ਚੁਕੇ ਹੋਏ ਸਨ। ਦੂਜੇ ਦੇਸਾਂ ਦੇ ਕਰਤਾ ਧਰਤਾ ਇਸਤ੍ਰੀਆਂ ਨੂੰ ਖੁਫੀਆ ਮਹਿਕਮੇ ਵਿਚ ਬੜਾ ਹੀ ਘਟ ਲੈਂਦੇ ਹਨ—ਜੇਕਰ ਆਦਮੀ ਮਿਲਦੇ ਹੋਣ। ਪਰ ਜਰਮਨੀ ਵਾਲੇ ਇਸਤ੍ਰੀਆਂ ਨੂੰ ਖੁਫੀਆ ਮਹਿਕਮੇ ਵਿਚ ਕਾਫੀ ਥਾਂ ਦੇਂਦੇ ਸਨ।

ਲੋਰਾਕ ਵਿਚ ਇਕ ਬੜੀ ਮਸ਼ਹੂਰ ਜਾਸੂਸਨ ਸੀ ਜਿਸਦਾ ਨਾਮ ਮਾਰੀਆ-ਏਨ-ਲੇਸਰ ਸੀ। ਇਹ ਜੰਗ ਦੇ ਦਿਨਾਂ ਵਿਚ ਮਾਤਾ ਹਰੀ ਦੀ ਅਫਸਰਾਨੀ ਸੀ ਤੇ ਉਹਨੂੰ 'ਜਾਸੂਸਾਂ ਦੀ ਸਰਦਾਰਨੀ'' ਆਖਿਆ ਜਾਂਦਾ ਸੀ। ਇਹ ਇਕ ਮਸ਼ਹੂਰ ਬਿਉਪਾਰੀ ਦੀ ਲੜਕੀ ਸੀ। ਇਹ ਬਿਉ-ਪਾਰੀ ਆਰਟ ਦੀਆਂ ਚੀਜ਼ਾਂ ਵੇਚਦਾ ਸੀ। ਮਾਰੀਆ ਸਕੂਲ ਵਿਚ ਨਿਕਿਆਂ ਹੁੰਦਿਆਂ ਤੋਂ ਹੀ ਲਾਇਕ ਸੀ। ਤੇ ਖਾਸ ਕਰਕੇ ਦੇਸਾਂ ਦੀਆਂ ਬੋਲੀਆਂ ਸਿਖਣ ਦੀ ਬੜੀ ਚਾਹਵਾਨ ਸੀ। ਉਹਦਾ ਪਿਤਾ ਵੀ ਉਹਨੂੰ ਆਪਣੇ ਨਾਲ ਬਾਹਰ ਦੂਰ ਨੇੜੇ ਲੈ ਜਾਂਦਾ ਸੀ ਜਿਸ ਕਰਕੇ ਉਹਨੂੰ ਹੋਰ ਵੀ ਬਹੁਤ ਸਾਰੀ ਵਾਕਫੀਅਤ ਹੁੰਦੀ ਗਈ। ਮਾਰੀਆ ਲੇਸਰ ਨੂੰ ਲੋਰਾਕ ਵਿਚ ਸਬਕ ਦੇਕੇ ਫੇਰ ਖੁਦ ਮੁਖਿ-ਤਿਆਰ ਕੰਮ ਕਰਨ ਦੀ ਖੁਲ੍ਹ ਦੇ ਦਿਤੀ ਸੀ। ਫੇਰ ਲੋਰਾਕ ਸਕੂਲ ਵਿਚ ਦੂਜਿਆਂ ਨੂੰ ਸਿਖਿਆਂ ਦੇਣ ਲਈ ਬੁਲਾਈ ਗਈ। ਮਾਰੀਆ ਆਪਣੀਆਂ ਹੱਡ ਬੀਤੀਆਂ ਸੁਣਾ ਕੇ ਸਿਖਿਆ ਦੇਂਦੀ ਅਤੇ ਆਖਦੀ:

"ਖੁਫੀਆ ਕੰਮ ਕਰਨਾ ਇਕ ਖੇਡ ਹੈ ਜਿਸ ਵਿਚ ਕਾਮਯਾਬੀ ਲਈ ਕੋਈ ਸ਼ਲਾਘਾ ਨਹੀਂ ਤੇ ਨਾ ਕਾਮਯਾਬੀ ਲਈ ਕੋਈ ਤਰਸ ਨਹੀਂ। ਇਹ ਹਰ ਇਕ ਕੁਰਬਾਨੀ ਦੀ ਮੰਗ ਕਰਦਾ ਹੈ। ਜਾਨ ਤੇ ਵੀ ਖੇਡ ਜਾਨਾ ਪੈਂਦਾ ਹੈ। ਜੇ ਕਰ ਤੁਸੀਂ ਬਹੁਤੇ ਸੋਚਾਂ ਵਾਲੇ ਨਹੀਂ ਅਤੇ ਤੁਸੀਂ ਬਹਾ-ਦਰੀ ਦੇ ਕੰਮ ਕਰਨੇ ਚਾਹੁੰਦੇ ਹੋ "ਤਾਂ ਜਾਸੂਸ ਦੀ ਜ਼ਿੰਦਗੀ

ਦਿਲਚਸਪੀ ਨਾਲ ਭਰੀ ਪਈ ਹੈ।"

ਜਦੋਂ ਜੰਗ ਸ਼ੁਰੂ ਹੋਇਆ ਤਾਂ ਉਹਦੀ ਲਿਆਕਤ ਮੰਨੀ ਜਾਣ ਲਗੀ। ਉਹਨੂੰ ਕੁਝ ਹਿਸੇ ਦਾ ਅਫਸਰ ਬਣਾ ਕੇ ਉਹਦਾ ਵਡਾ ਦਫਤਰ ਐਂਟਵਾਰਪ ਰਖਿਆ। ਇਥੇ ਉਹ-ਨੂੰ ਬੜਾ ਹੀ ਕੰਮ ਕਰਨਾ ਪੈਂਦਾ ਸੀ। ਪਹਿਲੀ ਵੱਡੀ ਮੁਸ਼ਕਲ ਤਾਂ ਇਹ ਸੀ ਕਿ ਦੂਜੇ ਅਫਸਰ ਇਕ ਇਸਤ੍ਰੀ ਦੇ ਹੇਠਾਂ ਕੰਮ ਕਰਨ ਨੂੰ ਆਪਣੀ ਹੇਠੀ ਸਮਝਦੇ ਸਨ। ਉਹ ਮੇਰੀਆ ਨਾਲ ਨਫਰਤ ਕਰਦੇ ਸਨ। ਮੇਰੀਆ ਨੇ ਇਸ ਨਫਰਤ ਨੂੰ ਜਿਤਣਾ ਸੀ।

ਮਾਰੀਆ ਲੇਸਰ ਆਪਣੇ ਹੁਕਮ ਮਨਾਣ ਵਿਚ ਕਾਫੀ ਸਖਤੀ ਤੋਂ ਕੰਮ ਲੈਂਦੀ ਸੀ। ਦੋ ਵਾਰੀ ਇਹਦੇ ਏਜੈਂਟਾਂ ਨੇ ਵੈਰੀਆਂ ਦੇ ਟੈਂਕਾਂ ਬਾਰੇ ਖਬਰ ਦਿਤੀ ਜਦ ਕਿ ਇਹ ਅਜੇ ਭੇਦ ਵਾਲੀ ਗਲ ਹੀ ਸੀ। ਉਹਨੇ ਇਹਦੀ ਰਪੋਟ ਤੋਪਖਾਨੇ ਦੇ ਅਫਸਰ ਨੂੰ ਦਿਤੀ। ਉਹਨੇ ਇਹ ਕਹਿ ਕੇ ਕਿ "ਇਹ ਇਕ ਜਨਾਨੀ ਦਾ ਵਹਿਮ ਜਿਹਾ ਸੀ ਅਤੇ ਕੰਮ ਵਿਚ ਰੁਝੇ ਆਦਮੀਆਂ ਨੂੰ ਤੰਗ ਕਰਨਾ ਸੀ" ਕੋਈ ਪ੍ਰਵਾਹ ਨਾ ਕੀਤੀ।। ਪਰ ਜਦ ਟੈਂਕ ਸਚ ਮੁਚ ਆ ਗਏ ਤਾਂ ਮਾਰੀਆ ਨੇ ਜਵਾਬ ਤਿਆਰ ਰਖਿਆ ਹੋਇਆ ਸੀ। ਮਾਰੀਆ ਨੇ ਆਪਣੀਆਂ ਰਪੋਟਾਂ ਅਤੇ ਹਾਸ਼ੀਏ ਵਿਚ ਉਹਦੇ ਮਖੌਲ ਭਰੇ ਸ਼ਬਦ ਲਿਖ ਕੇ ਉਸ ਅਫਸਰ ਵਲ ਭੇਜੇ। ਨਾਲ ਇਕ ਭਰੀ ਹੋਈ ਪਸਤੌਲ ਵੀ ਭੇਜੀ। ਉਹ ਅਫਸਰ ਇਸ਼ਾਰਾ ਸਮਝ ਗਿਆ। ਉਹਨੇ ਇਕ ਇਸਤ੍ਰੀ ਦੀ ਨਫ਼-ਰਤ ਸਹਾਰਨ ਨਾਲੋਂ ਮਰ ਜਾਣਾ ਚੰਗਾ ਸਮਝਿਆ। ਉਹ ਪਸਤੋਲ ਚਲਾ ਕੇ ਮਰ ਗਿਆ।

ਇਕ ਹੋਰ ਜਾਸੂਸ ਜਾਸਫ ਮਾਰਕਸ ਦਾ ਵੀ ਕੁਝ ਇਸ ਤਰ੍ਹਾਂ ਦਾ ਹੀ ਹਾਲ ਹੋਇਆ। ਇਹ ਵਿਚਾਰਾ ਧੋਖੇ ਦੇਣ ਦੇ ਅਪਰਾਧ ਵਿਚ ਕਈ ਵਾਰੀ ਪਕੜਿਆ ਗਿਆ

ਪਰ ਉਹ ਹਮੇਸ਼ ਸਚਿਆਈ ਅਤੇ ਵਫ਼ਾਦਾਰੀ ਦਾ ਸਬੂਤ ਦੇ ਕੇ ਛੁਟ ਜਾਂਦਾ ਰਿਹਾ। ਪਰ ਅਖੀਰ ਵਿਚ ਮਾਰੀਆ ਲੇਸਰ ਨੇ ਕਿਹਾ:

"ਜੇਕਰ ਤੂੰ ਆਪਣੀ ਵਫ਼ਾਦਾਰੀ ਦਾ ਸਬੂਤ ਦੇਣਾ ਚਾਹੁੰਦਾ ਹੈਂ ਤਾਂ ਵਲਾਇਤ ਜਾਕੇ ਸਮੁੰਦਰੀ ਤਾਕਤ ਬਾਰੇ ਕੁਝ ਲੋੜੀਂਦੀ ਖਬਰ ਲਿਆ ਕੇ ਦੇ।"

ਗਰੀਬ ਮਾਰਕਸ ਇਤਨਾ ਘਬਰਾ ਗਿਆ ਕਿ ਨਾ ਨਾਂਹ ਕਰ ਸਕਦਾ ਸੀ, ਨਾ ਕੰਮ ਕਰ ਸਕਦਾ ਸੀ। ਉਹ ਪਹਿਲੀ ਰੁਕਾਵਟ ਨੂੰ ਪਾਰ ਕਰਦਾ ਕਰਦਾ ਹੀ ਪਕੜਿਆ ਗਿਆ। ਜਦ ਬਰਤਾਨਵੀ ਪੁਲਸ ਦੇ ਸਪਾਹੀ ਨੇ ਉਹਨੂੰ ਕੈਦ ਵਿਚ ਸੁਟ ਦਿਤਾ ਤਾਂ ਉਹਨੇ ਆਖਿਆ:

"ਮੈਂ ਤੁਸਾਂ ਦਾ ਬੜਾ ਧੰਨਵਾਦੀ ਹਾਂ ਕਿ ਇਸ ਤਰ੍ਹਾਂ ਕੈਦ ਕਰਕੇ ਮੈਨੂੰ ਤੁਸਾਂ ਉਸ ਭਿਆਨਕ ਇਸਤ੍ਰੀ ਕੋਲੋਂ ਬਚਾਇਆ ਹੈ।"

ਸਾਰਿਆਂ ਨਾਲੋਂ ਦੁਖਦਾਇਕ ਕਹਾਣੀ ਇਕ ਹੋਰ ਬਹਾਦਰ ਦੀ ਸੀ। ਇਹ ਬੈਲਜੀਅਮ ਦਾ ਰਹਿਣ ਵਾਲਾ ਸੀ। ਇਹ ਆਪਣੀ ਮਿਹਨਤ ਨਾਲ ਮਾਰੀਆ ਦੇ ਯਕੀਨ ਨੂੰ ਜਿਤ ਸਕਿਆ ਸੀ ਅਤੇ ਉਹਦਾ ਨਿਕਟ ਮਹਿਤੇਹਤ ਹੋ ਗਿਆ ਸੀ। ਉਹ ਮਾਰੀਆ ਲੇਸਰ ਦੀ ਲਗ-ਭਗ ਹਰ ਸਕੀਮ ਨੂੰ ਜਾਣਦਾ ਸੀ। ਹੁਣ ਇਕ ਬੜੇ ਯਕੀਨ ਵਾਲੇ ਜਾਸੂਸ ਨੂੰ ਫ਼ਰਾਂਸ ਵਲ ਕੁਝ ਅਤਿ ਜ਼ਰੂਰੀ ਕੰਮ ਲਈ ਭੇਜਿਆ ਗਿਆ, ਪਰ ਉਹ ਜਲਦੀ ਹੀ ਪਕੜਿਆ ਗਿਆ। ਇਹਦੀ ਖ਼ਬਰ ਮੇਰੀਆਂ ਨੂੰ ਮਿਲੀ, ਉਹਨੇ ਆਪਣੇ ਉਪਰ ਦਸੇ ਮਹਿਤੇਹਤ ਨੂੰ ਸਦ ਭੇਜਿਆ ਅਤੇ ਆਖਿਆ:

"ਦੁਨੀਆਂ ਵਿਚ ਦੋ ਹੀ ਸਨ ਜਿਹੜੇ ਇਹ ਜਾਣਦੇ ਸਨ ਕਿ ਉਹ ਜਾਸੂਸ ਸੀ। ਉਹ ਦੋ, ਤੂੰ ਤੇ ਮੈਂ ਹਾਂ। ਹੁਣ ਉਸ ਜਾਸੂਸ ਨਾਲ ਧੋਖਾ ਹੋਇਆ ਹੈ। ਤੂੰ ਕੀਤਾ ਹੈ ਜਾਂ ਮੈਂ।

ਏਸ ਲਈ ਅਸਾਂ ਦੋਹਾਂ ਵਿਚੋਂ ਇਕ ਨੂੰ ਸਜ਼ਾ ਭੁਗਤਣੀ ਪਏਗੀ।" ਇਹ ਆਖ ਕੇ ਮਾਰੀਆ ਲੇਸਰ ਨੇ ਹੌਲੀ ਜਹੀ ਮੇਜ਼ ਦੇ ਖ਼ਾਨੇ ਵਿਚੋਂ ਭਰੀ ਹੋਈ ਪਸਤੌਲ ਕਢੀ ਅਤੇ ਉਹਨੂੰ ਉਥੇ ਹੀ ਭੁੰਨ ਸੁਟਿਆ।

ਮਾਰੀਆ ਨੇ ਅੰਟਵਾਰਪ ਵਿਚ ਚੰਗਾ ਘਰ ਲਿਆ ਹੋਇਆ ਸੀ ਅਤੇ ਉਥੇ ਹੀ ਸਾਰੀਆਂ ਜਾਸੂਸਾਂ ਨੂੰ ਸਿਖਿਆ ਆਦਿ ਦੇਂਦੀ ਸੀ। ਜਦ ਕੋਈ ਜਾਸੂਸ ਆਉਂਦਾ ਸੀ ਤਾਂ ਚੰਗੀ ਤਰਾਂ ਉਹਦੀ ਦੇਖ-ਭਾਲ ਕਰਦੀ ਸੀ। ਕਈ ਸਵਾਲ ਪੁਛ ਕੇ ਉਹਦੀ ਲਿਆਕਤ ਪਰਖਦੀ ਤੇ ਫੇਰ ਆਖਦੀ :

"ਤੂੰ ਸਿਆਣਾ ਆਦਮੀ ਏਂ। ਚੰਗਾ ਪੜ੍ਹਿਆ ਲਿਖਿਆ ਵੀ ਹੈਂ ਤੇ ਕਈ ਦੇਸਾਂ ਦੀਆਂ ਬੋਲੀਆਂ ਵੀ ਜਾਣਦਾ ਹੈਂ। ਇਹ ਸਭ ਕੁਝ ਚੰਗਾ ਹੈ, ਪਰ ਕਾਫ਼ੀ ਨਹੀਂ। ਤੈਨੂੰ ਚੁਸਤ; ਲਚਕਦਾਰ (Adaptable) ਤਾਬਿਦਾਰ, ਤਗੜਾ ਅਤੇ ਚੋਕੰਨਾ ਹੋਣਾ ਲੋੜੀਏ। ਕੀ ਇਹ ਗੁਣ ਤੇਰੇ ਵਿਚ ਹਨ ? ਮੈਂ ਯਕੀਨ ਕਰਨੀ ਹਾਂ ਕਿ ਤੇਰੇ ਵਿਚ ਹਨ। ਏਸ ਕੰਮ ਵਿਚ ਤਕਲੀਫਾਂ ਬੜੀਆਂ ਹੋਣਗੀਆਂ, ਪਰ ਜਲਦੀ ਹੀ ਤੈਨੂੰ ਏਸ ਵਿਚ ਦਿਲਚਸਪੀ ਲਭਣ ਲਗ ਪਏਗੀ। ਜੇਕਰ ਤੂੰ ਵਾਧੂ ਸੋਚਾਂ ਵਿਚ ਨਹੀਂ ਪੈਣ ਵਾਲਾ ਅਤੇ ਬਹਾਦਰੀ ਦੇ ਕੰਮ ਚਾਹੁਣ ਵਾਲਾ ਹੈਂ ਤਾਂ ਇਹ ਪੇਸ਼ਾ ਤੈਨੂੰ ਬੜਾ ਹੀ ਚੰਗਾ ਲਗੇਗਾ। ਮੇਰਾ ਤੇ ਇਹ ਹੀ ਹਾਲ ਹੈ। ਮੈਂ ਤਖ਼ਤ ਬਦਲੇ ਵੀ ਇਹ ਥਾਂ ਨਾ ਛੱਡਾਂਗੀ, ਕਿਉਂਕਿ ਇਥੇ ਮੇਰੇ ਦਿਮਾਗ਼ ਨੂੰ ਪੂਰੀ ਖ਼ੁਰਾਕ ਮਿਲ ਜਾਂਦੀ ਹੈ। ਮੈਂ ਉਚੇ ਤੋਂ ਉਚੇ ਰੁਤਬੇ ਵਾਲੇ ਆਦਮੀ ਨਾਲ ਗਲ ਬਾਤ ਕਰ ਸਕਦੀ ਹਾਂ ਅਤੇ ਬਹਿਉਠ ਸਕਦੀ ਹਾਂ।

'ਮੈਂ ਇਕ ਹੋਰ ਗਲ ਆਖਣੀ ਹੈ। ਤੂੰ ਪ੍ਰਹੇਜ਼ਗਾਰ ਅਤੇ ਸਤਿ ਵਾਲਾ ਰਹੀਂ। ਸਵੇਰੇ ਸ਼ਾਮ ਜਲਦੀ ਹੀ ਘਰ ਆ ਜਾਇਆ ਕਰੀਂ। ਬਹੁਤੀ ਸਵੇਰ ਜਾਂ ਬਹੁਤਾ ਚਰਾਕਾ ਸ਼ਾਮ ਨੂੰ ਬਾਹਰ ਫਿਰਦੇ ਰਹੀਏ ਤਾਂ ਕਈ ਸ਼ੱਕ ਦੀਆਂ ਨਜ਼ਰਾਂ ਨਾਲ

ਤੱਕਣ ਲਗ ਪੈਂਦੇ ਹਨ। ਖੁਸੀਆਂ ਮਨਾਣ ਵਾਲੀਆਂ ਥਾਵਾਂ ਤੇ ਬੇਸ਼ਕ ਜਾਇਆ ਕਰ, ਪਰ ਕਿਸੇ ਨਾਲ ਬਹੁਤਾ ਗਲੀਂ ਨਾ ਲਗ ਜਾਵੀਂ, ਕਿਉਂਕਿ ਤੈਨੂੰ ਪਤਾ ਹੋਣੈ ਕਿ ਹਰ ਇਕ ਦੇਸ ਦੇ ਜਾਸੂਸ ਫਿਰਦੇ ਰਹਿੰਦੇ ਹਨ ਤੇ ਉਹ ਇਸਤ੍ਰੀਆਂ ਜਿਹੜੀਆਂ ਖੁਫ਼ੀਆ ਪੁਲੀਸ ਵਿਚ ਕੰਮ ਕਰਦੀਆਂ ਹਨ, ਸਾਰਿਆਂ ਨਾਲੋਂ ਖ਼ਤਰਨਾਕ ਹਨ। ਕੋਈ ਸਕੀਮ ਬਨਾਣ ਲੱਗਿਆਂ ਸਾਰਿਆਂ ਪਾਸਿਆਂ ਤੋਂ ਸੋਚ ਸਮਝ ਲਈਂ। ਸਫਰ ਵਿਚ ਹਰ ਕਦਮ ਸੋਚ ਵਿਚਾਰ ਨਾਲ ਪੁਟੀਂ। ਜਿਸ ਆਦਮੀ ਨੂੰ ਮਿਲੇਂ, ਉਹਦੀ ਪੂਰੀ ਤਰ੍ਹਾਂ ਪਰਖ ਕਰਨ ਦੀ ਕੋਸ਼ਸ਼ ਕਰੀਂ, ਤੇ ਉਸ ਥਾਂ ਦੀ ਤਸਵੀਰ ਆਪਣੇ ਦਿਮਾਗ ਵਿਚ ਬਿਠਾਈਂ। ਆਪਣੀ ਯਾਦ-ਸ਼ਕਤੀ ਨੂੰ ਤਗੜਿਆਂ ਕਰੀਂ, ਤਾਂ ਜੋ ਘਟ ਤੋਂ ਘਟ ਲਿਖਣ ਦੀ ਲੋੜ ਪਵੇ ਅਤੇ ਜਦ ਸੁਨੇਹਾ ਭੇਜਣਾ ਹੋਵੇ ਤਾਂ ਖੁਫ਼ੀਆ–ਬੋਲੀ ਵਿਚ ਘਲੀਂ। ਅਖ਼ੀਰ ਵਿਚ ਜੋ ਕੁਝ ਸੁਨੇਹਾ ਅਸਾਂ ਵਲੋਂ ਤੈਨੂੰ ਮਿਲੇ ਉਹਨੂੰ ਪੜ੍ਹਕੇ ਪਾੜ ਸੁਟੀਂ ਕਰੀਂ।"

ਜੰਗ ਦੇ ਖ਼ਤਮ ਹੋਣ ਉਤੇ ਮਾਰੀਆ ਲੈਸਰ ਦੇ ਕੰਮ ਦੀ ਲੋੜ ਨਾ ਰਹੀ। ਉਹਦੇ ਪੁਰਾਣੇ ਸਾਥੀਆਂ ਅਤੇ ਅਫ-ਸਰਾਂ ਉਤੇ ਹੋਰ ਹੀ ਅਫਸਰ ਆ ਗਏ ਸਨ। ਸੋਸਲਿਸਟਾਂ ਨੇ ਹੁਣ ਜਰਮਨੀ ਵਿਚ ਜ਼ੋਰ ਪਕੜ ਲਿਆ ਸੀ। ਮੇਰੀਆ ਲੈਸਰ ਨੇ ਇਨ੍ਹਾਂ ਦੇ ਬਰਖ਼ਲਾਫ਼ ਕਾਫ਼ੀ ਕੰਮ ਕੀਤਾ ਸੀ ਏਸ ਲਈ ਉਹ ਹੁਣ ਏਹਨੂੰ ਨਹੀਂ ਸਨ ਚਾਹੁੰਦੇ। ਪਤ ਖੁਫੀਆ ਕੰਮ ਕਰਨ ਦੀ ਆਦਤ ਮਾਰੀਆ ਲੈਸਰ ਦੀ ਰਗ ਰਗ ਵਿਚ ਭਰ ਗਈ ਸੀ। ਉਹ ਏਸ ਪੇਸ਼ੇ ਨੂੰ ਨਹੀਂ ਸੀ ਛਡ ਸਕਦੀ। ਲੋਕਾਂ ਦੇ ਏਸ ਵਤੀਰੇ ਉਤੇ ਉਹਨੂੰ ਬੜੀ ਨਾਰਾਜ਼ਗੀ ਸੀ। ਮਾਰੀਆ ਆਪਣੇ ਦੇਸ ਕੋਲੋਂ ਚੰਗੇ ਵਰ-ਤਾਉ ਦੀ ਉਮੀਦਵਾਰ ਸੀ।

ਮਾਰੀਆ ਅਤੇ ਮਾਤਾ ਹਰੀ ਅੱਕਠੀਆਂ ਹੀ ਕੰਮ

ਕਰਦੀਆਂ ਰਹੀਆਂ ਸਨ। ਮਾਰੀਆ ਮਾਤਾ ਹਰੀ ਦੀ ਅਧਿਆਪਕਾ ਸੀ ਅਤੇ ਮਾਤਾ ਹਰੀ ਨੇ ਬਹੁਤ ਕੁਝ ਮਾਰੀਆ ਕੋਲੋਂ ਸਿਖਿਆ ਸੀ।

ਜਦੋਂ ਮਾਤਾ ਹਰੀ ਨੇ ਲੋਰਾਕ ਤੋਂ "ਡਿਗਰੀ" ਲੈ ਲਈ ਤਾਂ ਮੁੜ ਉਹਨੂੰ ਨਾਚੀ ਦਾ ਕੰਮ ਸੌਂਪਿਆ ਗਿਆ ਤਾਂ ਜੋ ਨਵੀਂ ਸਿਖਿਆ ਨੂੰ ਵਰਤ ਕੇ ਹੋਰ ਚੰਗਾ ਕੰਮ ਕਰੇ! ਸਰਕਾਰੀ ਮਦਦ ਨਾਲ ਉਹ ਵੱਡੀ ਜਾਸੂਸਨ ਦੀ ਥਾਂ ਕੰਮ ਕਰਨ ਲਈ ਖਵਰੇ ਮਾਤਾ ਹਰੀ ਵੀਹਵੀਂ ਸਦੀ ਦੀ ਅਤਿ ਸਿਆਣੀ ਅਤੇ ਖ਼ਤਰਨਾਕ ਜਾਸੂਸ ਸੀ। ਜਿਹੜੇ ਮਾਤਾ ਹਰੀ ਨੂੰ ਉਸ ਵੇਲੇ ਮਿਲੇ, ਉਹ ਹਰਾਨ ਹੁੰਦੇ ਸਨ ਕਿ ਕਿਵੇਂ ਉਹ ਜਰਮਨੀ ਦੇ ਤਰੀਕੇ ਤੇ ਰਵਾਜ ਸਿਖਣ ਲਈ ਪੈਰਸ ਦੀਆਂ ਸਾਰੀਆਂ ਲਾਗਾਂ ਨੂੰ ਭੁਲਾਣ ਦੀ ਬੜੀ ਕੋਸ਼ਸ਼ ਕਰ ਰਹੀ ਸੀ। ਇਕ ਆਦਮੀ ਕਹਿੰਦਾ ਹੈ ਕਿ ਉਹ ਆਪਣੇ ਸ਼ਿਵ ਦੇਵਤੇ ਦੇ ਨਾਚਾਂ ਨੂੰ ਵੀ ਤਿਆਗ ਰਹੀ ਸੀ। ਉਹ ਪੂਰੀ ਤਰ੍ਹਾਂ ਬਰਲਨ ਦੀ ਰਹਿਣ ਵਾਲੀ ਬਣਨਾ ਲੋਚਦੀ ਸੀ। ਪਰ ਉਹ ਪੈਰਸ ਨੂੰ ਬਿਲਕੁਲ ਨਾ ਭੁਲਾ ਸਕੀ। ਮੁੜ ਮੁੜ ਪੈਰਸ ਵਲ ਮੁੜਦੀ ਰਹੀ ਅਤੇ ਜਿਵੇਂ ਸਾਲ ਗੁਜ਼ਰਦੇ ਗਏ ਉਹਨੂੰ ਉਥੇ ਮੁੜ ਜਾਸੂਸੀ ਬਣ ਕੇ ਜਾਣਾ ਪਿਆ ਸੀ। ਪਰ ਹੁਣ ਜਰਮਨੀ ਦੇ ਵੱਡੇ ਵੱਡੇ ਲੋਕਾਂ ਨਾਲ ਰਹਿ ਕੇ ਉਹ ਉੱਚਾ ਉੱਚਾ ਰਹਿਣਾ ਚਾਹੁੰਦੀ।

ਮਾਤਾ ਹਰੀ ਸ਼ਹਿਰੋ-ਸ਼ਹਿਰ ਫਿਰਦੀ ਰਹੀ। ਉਹ ਫ਼ੌਜੀ ਮੈਨੂੰਵਰਜ਼ ਉਤੇ ਆਮ ਜਾਂਦੀ ਸੀ ਅਤੇ ਵੱਡੇ ਵੱਡੇ ਲੋਕੀ ਉਹਨੂੰ ਆਪਣੀ ਮਿੱਤ੍ਰਤਾ ਦਸ ਕੇ ਖੁਸ਼ ਹੁੰਦੇ ਸਨ। ਕੋਈ ਉਹਦੀ ਨੀਯਤ ਤੇ ਸ਼ੱਕ ਨਹੀਂ ਸੀ ਕਰਦਾ। ਯੂਰੁਪ ਦੀ ਕੋਈ ਹੀ ਰਾਜਧਾਨੀ ਹੋਣੀ ਹੈ ਜਿਥੇ ਉਹ ਨਾਂ ਗਈ ਹੋਵੇ। ਉਹ ਆਪਣੇ ਪਿਆਰੇ ਰੀਂਗਣ ਵਾਲੇ ਕੀੜੇ—ਸਪ— ਵਾਂਗ ਆਪਣੇ ਪਤਲੇ ਸਰੀਰ ਨੂੰ ਸ਼ਹਿਰ ਸ਼ਹਿਰ ਵਿਚੋਂ ਦੀ

ਮਹਕੋੜੇ ਖਵਾਂਦੀ ਅਗੇ ਤੁਰੀ ਜਾਂਦੀ ਸੀ, ਅਤੇ ਆਪਣੇ ਪਿਛੇ ਰੰਗ-ਰਲੀਆਂ ਅਤੇ ਧੋਖੇ-ਬਾਜ਼ੀ ਦੇ ਨਿਸ਼ਾਨ ਛਡੀ ਜਾਂਦੀ ਸੀ।

ਉਨ੍ਹਾਂ ਵਿਚੋਂ ਕੁਝ ਜਿਹੜੇ ਮਾਤਾ ਹਰੀ ਨੂੰ ਬੜੀ ਚੰਗੀ ਤਰ੍ਹਾਂ ਜਾਣਦੇ ਸਨ, ਕਹਿੰਦੇ ਸਨ ਕਿ ਉਹਦਾ ਬਚਪਨ ਹੀ ਦਸਦਾ ਸੀ ਕਿ ਉਹਦਾ ਜੀਵਨ ਜਾਦੂ ਅਤੇ ਨਵੀਆਂ ਗੱਲਾਂ ਨਾਲ ਭਰਿਆ ਹੋਇਆ ਹੋਵੇਗਾ। ਆਪਣੇ ਕੰਮ ਵਿਚ ਚੋਟੀ ਤੇ ਹੁੰਦਿਆਂ ਹੋਇਆਂ, ਜਦ ਮਾਤਾ ਹਰੀ ਦੇ ਕਦਮਾਂ ਉਤੇ ਤਾਕਤ ਵਾਲੇ ਤੇ ਧਨਵਾਨ ਸਿਜਦਾ ਕਰਦੇ ਸਨ ਤਾਂ ਉਸ ਸੁਪਨੇ ਦਾ ਸਵਾਦ ਕਿ "ਉਹ ਕਿਧਰੇ ਪੂਜਨੀਯ ਦੇਵੀ ਹੁੰਦੀ।" ਮਾਤਾ ਹਰੀ ਜ਼ਰੂਰ ਮਹਿਸੂਸਦੀ ਹੋਣੀ ਏਂ। ਉਹਦੇ ਲਈ ਇਕ ਕੰਮ ਤੋਂ ਦੂਜੇ ਕੰਮ ਵਿਚ ਤਰੱਕੀ ਕਰਨੀ ਮਾਨੋ ਫੁੱਲਾਂ ਨਾਲ ਵਿਛੇ ਹੋਏ ਰਾਹ ਉਤੇ ਤੁਰਨਾ ਸੀ। ਉਹਦੀ ਸ਼ਾਨ ਬਾਦਸ਼ਾਹਾਂ ਵਾਲੀ ਸੀ, ਕਿਉਂਕਿ ਸ਼ਹਿਜ਼ਾਦੇ ਉਹਦੇ ਘਰ ਵਿਚ ਮਿਲਣ ਆਉਂਦੇ ਸਨ, ਅਤੇ ਸਫ਼ੀਰ ਆਪਣੇ ਦੁੱਖਾਂ ਅਤੇ ਆਪਣੀਆਂ ਜ਼ਿੰਮੇਵਾਰੀਆਂ ਨੂੰ ਭੁਲ ਜਾਂਦੇ ਸਨ ਜਦ ਮਾਤਾ ਹਰੀ ਉਨ੍ਹਾਂ ਨੂੰ ਦਿਲਾਸਾ ਦੇਂਦੀ ਸੀ

ਪਰ ਫਿਰ ਵੀ ਕੋਈ ਅਣਦਿਸੀ ਤਾਕਤ ਉਹਦੇ ਉਤੇ ਕਾਲਾ ਪੜਦਾ ਜਿਹਾ ਪਾਈ ਦਿਸਦੀ ਸੀ—ਉਹਨੂੰ ਆਉਣ ਵਾਲੇ ਸਮੇਂ ਦਾ ਡਰ ਜਿਹਾ ਰਹਿੰਦਾ ਸੀ। ਉਹਨੇ ਆਪਣੇ ਇਕ ਅਤਿ ਗੂਹੜੇ ਮਿੱਤਰ ਨੂੰ ਲਿਖਿਆ:

"ਮੈਨੂੰ ਬਹੁਤ ਸਾਰੀਆਂ ਚੀਜ਼ਾਂ ਤੋਂ ਬਚਾ ਲੈ ਜਿਹੜੀਆਂ ਮੈਨੂੰ ਦੁਖ ਦੇਂਦੀਆਂ ਹਨ ਅਤੇ ਕੰਮ ਕਰਨ ਤੋਂ ਰੋਕਦੀਆਂ ਹਨ।"

ਜੋ ਕੰਮ ਮਾਤਾ ਹਰੀ ਨੇ ਸ਼ੁਰੂ ਵਿਚ ਖੁਫ਼ੀਆ ਮਹਿਕਮੇ ਵਿਚ ਕੀਤੇ ਉਨ੍ਹਾਂ ਦਾ ਬਹੁਤ ਹੀ ਘਟ ਪਤਾ ਹੈ,

ਕਿਉਂਕਿ ਉਨ੍ਹਾਂ ਦੀ ਦਸਣ ਵਾਲੀ ਮਰ ਗਈ ਹੈ। ਜਰ-ਮਨ ਦਾ ਖੁਫੀਆ ਮਹਿਕਮਾ ਚੰਗੇ ਅਤੇ ਕਾਫੀ ਕਾਰਣਾਂ ਕਰਕੇ ਚੁਪ ਰਹਿੰਦਾ ਹੈ। ਏਸ ਲਈ ਕੁਝ ਸਾਲਾਂ ਤੇ ਛਾਲ ਮਾਰ ਕੇ ਅਸੀਂ ਮਾਤਾ ਹਰੀ ਨੂੰ ਪੈਰਸ ਵਿਚ "ਨਾਚ ਪਰੀ" ਦੀ ਸੂਰਤ ਵਿਚ ਤੱਕਦੇ ਹਾਂ।

ਜਰਮਨੀ ਵਾਲਿਆਂ ਕੋਸ਼ਸ਼ ਕੀਤੀ ਕਿ ਫ਼ਰਾਂਸ ਦੇ ਬਹੁਤ ਸਾਰਿਆਂ ਪ੍ਰੈਸਾਂ ਨੂੰ ਕਿਵੇਂ 'ਖ਼ਰੀਦ' ਲਈਏ ਅਤੇ ਮੁੜ ਅਖ਼ਬਾਰਾਂ ਰਾਹੀਂ ਜਰਮਨੀ ਦੀ ਪਾਲਿਸੀ ਦਾ ਪ੍ਰਚਾਰ ਕਰੀਏ। ਮਾਤਾ ਹਰੀ ਵੀ ਏਸ ਸਕੀਮ ਵਿਚ ਕੰਮ ਕਰਨ ਲਗ ਪਈ। ੧੯੧੨ ਵਿਚ ਜਦ ਉਹ ਪੈਰਸ ਆਈ ਤਾਂ ਉਹਨੇ ਪੈਰਸ ਦੀ ਅਖਬਾਰ-ਨਵੀਸੀ ਬਾਰੇ ਕੁਝ ਜਾਣਨ ਦੀ ਕੋਸ਼ਸ਼ ਕੀਤੀ ਕਿ ਕਿਨ੍ਹਾਂ ਅਖਬਾਰਾਂ ਨੂੰ ਪੈਸੇ ਦੀ ਲੋੜ ਸੀ; ਕਿਥੇ ਪੈਸਾ ਦੇ ਕੇ ਜ਼ੋਰ ਦਿਤਾ ਜਾ ਸਕਦਾ ਸੀ, ਅਤੇ ਕਿਥੋਂ ਬਰਲਨ ਬਾਰੇ ਖ਼ਬਰਾਂ ਨਿਕਲਦੀਆਂ ਸਨ। ਪਰ ਏਸ ਕੰਮ ਵਿਚ ਮਾਤਾ ਹਰੀ ਦੇ ਹਮ-ਕਾਮ ਐਲਮੇਰੀਡਾ ਨੇ ਬਹੁਤ ਕੰਮ ਕੀਤਾ। ਜਿਥੇ ਐਲਮੇਰੀਡਾ ਗੱਲ ਦੀ ਤਹਿ ਤਕ ਪਹੁੰਚ ਜਾਂਦਾ ਸੀ, ਉਥੇ ਮਾਤਾ ਹਰੀ ਲਿਖਾਰੀਆਂ ਨਾਲ ਗੱਲਾਂ ਬਾਤਾਂ ਹੀ ਕਰਦੀ ਰਹਿ ਜਾਂਦੀ ਸੀ। ਏਸ ਤਰ੍ਹਾਂ ਲਿਖਾਰੀਆਂ ਨਾਲ ਮਿੱਤ੍ਰਤਾ ਪਾਉਣ ਦਾ ਇਹ ਲਾਭ ਤਾਂ ਹੋ ਜਾਂਦਾ ਸੀ ਕਿ ਉਹਦੇ ਬਾਰੇ ਚੰਗੇ ਚੰਗੇ ਨੋਟ ਨਿਕਲ ਜਾਂਦੇ ਸਨ, ਪਰ ਮਾਤਾ ਹਰੀ ਦੇ ਮਾਲਕਾਂ ਨੂੰ ਕੋਈ ਲਾਭ ਨਹੀਂ ਸੀ ਹੁੰਦਾ, ਕਿਉਂਕਿ ਇਹ ਲਿਖਾਰੀ ਅਖਬਾਰ ਦੀ ਪਾਲਿਸੀ ਨੂੰ ਨਹੀਂ ਸਨ ਤੋਰਦੇ।

ਇਕ ਗੱਲ ਵਿਚ ਮਾਤਾ ਹਰੀ ਨੇ ਕਾਫ਼ੀ ਕਾਮਯਾਬੀ ਹਾਸਲ ਕਰ ਲਈ: ਉਹ ਬਰਲਨ ਦੇ ਪੱਤਰ ਪ੍ਰੇਰਕਾਂ ਦੇ ਨਾਵਾਂ ਦਾ ਪਤਾ ਕਰ ਸਕੀ। ਜੰਗ ਦੀ ਜਦੋ-ਜਹੱਦ ਵਿਚ ਇਨ੍ਹਾਂ ਪੱਤਰ ਪ੍ਰੇਰਕਾਂ ਉਤੇ ਜ਼ੋਰ ਪਾਇਆ ਜਾ

ਸਕਦਾ ਸੀ ਕਿ ਜਰਮਨ ਦੀਆਂ ਖ਼ਬਰਾਂ ਨੂੰ ਫ਼ਰਾਂਸ ਵਾਲਿਆਂ ਦੇ ਸਾਹਮਣੇ ਇੰਝ ਦਸਿਆ ਜਾਵੇ ਕਿ ਉਨ੍ਹਾਂ ਦਾ ਚੰਗਾ ਅਸਰ ਪਵੇ। ਬੇਪਖੀ ਨੁਕਤਾਚੀਨੀ ਜਿਹੜੀ ਜਰਮਨੀ ਵਾਲਿਆਂ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਕੀਤੀ, ਸਲਾਹੀ ਨਾ ਗਈ। ਜੇਕਰ ਬਰਲਨ ਦੇ ਪਤਰ ਪ੍ਰੇਰਕ ਜਰਮਨੀ ਦੇ ਅਫ਼ਸਰਾਂ ਮੁਤਾਬਕ ਨਾ ਚਲੇ ਤਾਂ ਕਸੂਰ ਮਾਤਾ ਹਰੀ ਦਾ ਨਹੀਂ, ਕਿਉਂਕਿ ਉਹਨੇ ਤਾਂ ਉਨ੍ਹਾ ਆਦਮੀਆਂ ਦੇ ਨਾਮ ਦਸ ਕੇ, ਜਿਨ੍ਹਾਂ ਉਤੇ ਜ਼ੋਰ ਪਾਇਆ ਜਾ ਸਕਦਾ ਸੀ, ਆਪਣਾ ਫਰਜ਼ ਪੂਰਾ ਕਰ ਦਿਤਾ ਸੀ।

ਫਰਾਂਸ ਦਾ ਇਕ ਲਿਖਾਰੀ ਆਪਣੀ ਹੱਡ ਬੀਤੀ ਸੁਣਾਂਦਾ ਹੈ :

"ਮਾਤਾ ਹਰੀ ਨੇ ੧੯੧੩ ਵਿਚ ਮੈਨੂੰ ਆਪਣੇ ਘਰ ਬੁਲਾਇਆ। ਵੇਹੜੇ ਦੁਆਲੇ ਚਾਰ-ਚੁਫੇਰੇ ਉੱਚੀਆਂ ਉੱਚੀਆਂ ਕੰਧਾਂ ਉਸਾਰੀਆਂ ਹੋਈਆਂ ਸਨ ਤਾਂਕਿ ਚੰਨ ਦੀ ਚਾਨਣੀ ਵਿਚ ਉਹਨੂੰ ਨੰਗੀ ਨੂੰ ਨਚਦਾ ਕੋਈ ਓਪਰਾ ਨਾ ਵੇਖ ਲਵੇ। ਉਹ ਨੱਚੀ। ਫੇਰ ਆਖਣ ਲਗੀ ਕਿ "ਮੈਂ ਅੱਜ ਭਲਕੇ ਆਪਣੇ ਪਤੀ ਕੋਲੋਂ ਤਲਾਕ ਦੀ ਉਮੈਦ ਕਰ ਰਹੀ ਹਾਂ।' ਫੇਰ ਇਕ ਦਿਨ ਉਹ ਮੇਰੇ ਕਮਰੇ ਵਿਚ ਆ ਗਈ। ਨੈਣਾਂ ਵਿਚੋਂ ਅਥਰੂ ਛਮਾ ਛਮ ਡਿਗ ਰਹੇ ਸਨ। ਉਹਨੇ ਰੋ ਰੋ ਦਸਿਆ ਕਿ ਕਿਵੇਂ ਉਹਦੇ ਪਤੀ ਨੇ ਉਹਨੂੰ ਬੇਰਹਿਮੀ ਨਾਲ ਮਾਰਿਆ ਸੀ। ਅਤੇ ਉਸ ਗਲ ਨੂੰ ਸਾਬਤ ਕਰਨ ਲਈ ਉਹਨੇ ਆਪਣੇ ਸਰੀਰ ਤੇ ਝਰੀਟਾਂ ਆਦਿ ਦੇ ਨਿਸ਼ਾਨ ਵੀ ਵਿਖਾਏ। ਮੈਂ ਉਹਨੂੰ ਆਖਿਆ ਕਿ ਉਹ ਮੇਰੇ ਇਕ ਦੋਸਤ ਵਕੀਲ ਕੋਲ ਜਾਕੇ ਇਸ ਬਾਰੇ ਸਲਾਹ ਲੈ ਲਵੇ, ਪਰ ਮੈਂ ਤਰਸ ਨਹੀਂ ਸਾਂ ਖਾ ਸਕਦਾ ਅਤੇ ਨਾ ਹੀ ਪ੍ਰੈਸ ਬਾਰੇ ਕੁਝ ਭੇਦ ਦੇ ਸਕਦਾ ਸਾਂ। ਮੈਨੂੰ ਉਹਦੇ ਤੇ ਸ਼ਕ ਸੀ। ਮੈਨੂੰ ਪਤਾ ਸੀ ਕਿ ਉਹ ਆਪਣੇ ਪਤੀ ਨਾਲ ਕੋਈ ਖਤਾ ਪਤਰੀ ਨਹੀਂ ਸੀ ਕਰ ਰਹੀ। ਅਤੇ

ਨਾਲੇ ਮੈਂ ਇਹ ਵੀ ਦੇਖਦਾ ਸਾਂ ਕਿ ਸਰੀਰ ਤੇ ਲਗੀਆਂ ਝਰੀਟਾਂ ਆਰਟ ਦਾ ਨਤੀਜਾ ਸੀ, ਬੇ-ਰਹਿਮੀ ਦਾ ਨਹੀਂ। ਮੈਨੂੰ ਕੋਈ ਹਰਾਨੀ ਨ ਹੋਈ ਜਦ ਉਹ ਵਕੀਲ ਕੋਲ ਨ ਗਈ।''

ਜਰਮਨ ਆਪਣੇ ਜਾਸੂਸਾਂ ਦਾ ਵੀ ਇਤਬਾਰ ਨਹੀਂ ਸਨ ਕਰਦੇ। ਇਸ ਲਈ ਜਾਸੂਸ ਦੇ ਉਤੇ ਜਾਸੂਸ ਛਡੇ ਹੋਏ ਸਨ, ਤੇ ਜਦ ਕੋਈ ਫਰਜ ਨੂੰ ਨਿਭਾਉਣ ਵਿਚ ਅਨਗਹਿਲੀ ਕਰਦਾ ਦਿਸਦਾ ਸੀ ਤਾਂ ਸਜਾ ਪਾ ਲੈਂਦਾ ਸੀ। ਮਾਤਾ ਹਰੀ ਵੀ ਇਕ ਅਮੀਰ ਦੇ ਜ਼ੇਰ ਨਜ਼ਰ ਰਹਿੰਦੀ ਸੀ। ਇਸ ਅਮੀਰ ਨੇ ਹੀ ਮਾਤਾ ਹਰੀ ਨੂੰ ਪੈਰਸ ਵਿਚ ਇਕ ਚੰਗਾ ਜਿਹਾ ਮਕਾਨ ਲੈ ਦਿਤਾ ਹੋਇਆ ਸੀ। ਜਦ ਮਾਤਾ ਹਰੀ ਨੇ ਆਪਣੀ ਥਾਂ ਪਕੀ ਬਣਾ ਲਈ ਅਤੇ ਫਰਾਂਸ ਨਾਲ ਮਿਤ੍ਰਤਾ ਗੰਢ ਲਈ ਤਾਂ ਇਹ ਜਰਮਨ-ਅਮੀਰ ਤਸਵੀਰ ਤੋਂ ਲਾਂਭੇ ਹੋ ਗਿਆ।

ਇਹ ਆਮ ਖਿਆਲ ਕੀਤਾ ਜਾਂਦਾ ਹੈ ਕਿ ਖੁਫੀਆ ਮਹਿਕਮੇ ਦੇ ਨੌਕਰ ਨੂੰ ਜਿਤਨਾ ਵੀ ਹੋ ਸਕੇ ਛੁਪ ਕੇ ਕੰਮ ਕਰਨਾ ਚਾਹੀਦਾ ਹੈ ਤਾਂ ਜੋ ਕਿਧਰੇ ਫਸ ਨ ਜਾਏ ਅਤੇ ਨਾ ਹੀ ਉਹਦੇ ਤੇ ਸ਼ਕ ਹੋਣਾ ਸ਼ੁਰੂ ਹੋ ਜਾਏ। ਪਰ ਇਹ ਇਕ ਅਨਜਾਣ ਆਦਮੀ ਦਾ ਖਿਆਲ ਹੈ। ਜਿਤਨੇ ਵੀ ਉਘੇ ਜਾਸੂਸ ਸਪਾਹੀ ਹੋਏ ਹਨ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਉਹ ਉਹ ਕੰਮ ਕਰਨੇ ਪਏ ਹਨ ਜਿਸ ਕਰਕੇ ਪਬਲਿਕ ਦੇ ਸ੍ਹਾਮਣੇ ਖੁਲਮ ਖੁਲਾ ਆਉਣਾ ਪਿਆ ਹੈ। ਟਰੀਬਿਸ਼ ਲਿੰਕਨ ਦੀ ਹੀ ਉਦਾਹਰਨਾ ਲੈ ਲਵੋ: ਇਹ ਜਰਮਨ ਖੁਫ਼ੀਆ ਪੁਲੀਸ ਦਾ ਮੈਂਬਰ ਹੁੰਦਾ ਹੋਇਆ ਬਰਤਾਨਵੀ ਪਾਰਲੀਮੈਂਟ ਦਾ ਵੀ ਮੈਂਬਰ ਰਿਹਾ ਸੀ।

ਅਸਲ ਗਲ ਇਹ ਹੈ ਕਿ ਜਾਸੂਸ ਨੂੰ ਖਬਰਾਂ ਅਕਠੀਆਂ ਕਰਨ ਵਿਚ ਕੋਈ ਇਤਨੀ ਤਕਲੀਫ ਨਹੀਂ ਹੁੰਦੀ ਜਿਤਨੀ ਇਨ੍ਹਾਂ ਖਬਰਾਂ ਨੂੰ ਥਾਂ ਸਿਰ ਪਹੁੰਚਾਨ ਵਿਚ। ਜਿਸ ਦੇ ਵੀ ਪੰਜ ਇੰਦਰੇ ਕੰਮ ਕਰਦੇ ਹਨ ਉਹ ਮਾੜੇ ਜਹੇ ਖਤਰੇ ਵਿਚ ਪੈ ਕੇ ਬਹੁਤ ਕੁਝ ਜਾਣ ਸਕਦਾ ਹੈ, ਪਰ ਪਤਾ ਲਗ ਜਾਣ ਦਾ ਡਰ

ਘੁਸ ਨੇਲ ਉਠਦਾ ਹੈ ਜਦ ਉਨ੍ਹਾਂ ਖਬਰਾਂ ਨੂੰ ਭੇਜਣ ਦਾ ਸਵਾਲ ਆ ਜਾਏ। ਜੇਕਰ ਜਾਸੂਸ ਗਲਤ ਹਰਕਤ ਕਰਕੇ ਸ਼ਕ ਪੈਦਾ ਕਰ ਲਵੇ ਤਾਂ ਉਹਨੂੰ ਚੰਗੀ ਤਰ੍ਹਾਂ ਅਤੇ ਜਲਦੀ ਇਹ ਗਲ ਸਾਬਤ ਕਰਨ ਦੇ ਯੋਗ ਹੋਣਾ ਚਾਹੀਦਾ ਹੈ ਕਿ "ਮੈਂ ਤੇ ਉਥੇ ਹੈ ਹੀ ਨਹੀਂ ਸਾਂ। ਮੈਨੂੰ ਇਸ ਗਲ ਦਾ ਕੀ ਪਤਾ।' ਇਹ ਪਹਿਲਾਂ ਮਿਥਿਆ ਹੋਇਆ ਬਹਾਨਾ ਇਤਨਾ ਚੰਗਾ ਹੋਣਾ ਚਾਹੀਦਾ ਹੈ ਕਿ ਅਗਲਿਆਂ ਨੂੰ ਯਕੀਨ ਆ ਜਾਵੇ। ਨਹੀਂ ਤੇ ਹਰਕਤਾਂ ਤੋਂ ਸ਼ਕ ਉਪਜ ਕੇ ਕੈਦ ਵਿਚ ਜਾਣਾ ਅਵੱਸ਼ ਹੋ ਜਾਂਦਾ ਹੈ।

ਜਰਮਨ ਖੁਫੀਆ ਪੁਲੀਸ ਦੇ ਛੋਟੇ ਛੋਟੇ ਸਪਾਹੀਆਂ ਨੂੰ ਪਹਿਲੇ ਹੀ ਬਹਾਨੇ ਸਿਖਲਾਏ ਜਾਂਦੇ ਸਨ ਅਤੇ ਉਨ੍ਹਾਂ ਦੀ "ਰੀਹਰਸਲ' ਵੀ ਹੁੰਦੀ ਸੀ ਤਾਂ ਕਿ ਜਦ ਉਹ ਪਕੜੇ ਜਾਣ ਤਾਂ ਸ਼ਕ ਦੂਰ ਕਰ ਸਕਣ। ਆਮ ਕਰਕੇ ਉਨ੍ਹਾਂ ਨੂੰ ਜਰਮਨੀ, ਅਸਟਰੀਆ ਜਾਂ ਕਿਸੇ ਹੋਰ ਥਾਂ ਦੀ ਬਣੀ ਹੋਈ ਉਹ ਚੀਜ਼ ਦੇਈ ਰਖਦੇ ਸਨ ਜਿਸਦਾ ਕੋਲ ਰਖਣਾ ਕਾਨੂੰਨ ਬੰਦ ਸੀ। ਨਸ਼ੇ ਵਾਲੀਆਂ ਚੀਜ਼ਾਂ ਆਮ ਕਰਕੇ ਛੁਪਣ ਲਈ ਪੜਦੇ ਬਣ ਜਾਂਦੀਆਂ ਸਨ। ਜੇਕਰ ਜਾਸੂਸ ਕੋਕੇਨ, ਜਾਂ ਅਫੀਮ ਰਖਦਾ ਹੋਇਆ ਖੁਫੀਆ ਕੰਮ ਕਰਨ ਦੇ ਸ਼ਕ ਵਿਚ ਪਕੜਿਆ ਜਾਂਦਾ ਸੀ ਤਾਂ ਉਹਦੇ ਕੋਲ ਘੜਿਆ ਘੜਾਇਆ ਬਹਾਨਾ ਤਿਆਰ ਹੁੰਦਾ ਸੀ ਕਿ ਉਹ ਕਿਉਂ ਅਖ ਬਚਾ ਕੇ ਏਧਰ ਉਧਰ ਚਲਦਾ ਸੀ।

"ਮੈਂ ਚੋਕੀਂ-ਮਾਰ ਹਾਂ ਜਾਸੂਸ ਨਹੀਂ।

ਇਹ ਸ਼ਬਦ ਮੁਖਾਲਫ ਜਾਸੂਸੀ ਮਹਿਕਮੇ ਦੇ ਸਪਾਹੀਆਂ ਵਾਸਤੇ ਇਤਨੇ ਆਮ ਹੋ ਗਏ ਸਨ ਕਿ ਉਹ ਚੋਂਕੀ-ਮਾਰ ਅਤੇ ਜਾਸੂਸ ਨੂੰ ਇਕੋ ਹੀ ਜਮਾਤ ਵਿਚ ਦਾਖਲ ਕਰਨ ਲਗ ਪਏ ਸਨ। ਇੰਗਲੈਂਡ ਵਿਚ ਉਨ੍ਹਾਂ ਥਾਵਾਂ ਤੇ ਜਿਥੇ ਸਿਗਰਟ ਪੀਣਾ ਆਮ ਨਹੀਂ ਸੀ, ਜਾਸੂਸ ਸਿਗਰਟਾਂ ਦਾ ਪ੍ਰਚਾਰ

ਕਰਦੇ ਕਰਦੇ ਸ਼ਕ ਵਿਚ ਪਕੜੇ ਜਾਂਦੇ ਸਨ। ਜੰਗ ਦੇ ਸਾਲਾਂ ਵਿਚ ਇੰਗਲੈਂਡ ਤੋਂ ਸਿਗਰਟਾਂ ਦੇ ਬੜੇ ਹੀ ਆਰਡਰ ਹੋਏ ਪਰ ਪੂਰੇ ਬੜੇ ਹੀ ਘਟ ਹੋਏ। ਇਸੇ ਤਰ੍ਹਾਂ ਫ਼ਰਾਂਸ ਵਿਚ ਇਤਨੀਆਂ ਨਸ਼ੇ ਵਾਲੀਆਂ ਚੀਜ਼ਾ ਆਈਆਂ ਜਿਤਨੀਆਂ ਪਹਿਲੇ ਕਦੀ ਵਰਤੀਆਂ ਨਹੀਂ ਸਨ ਗਈਆਂ।

ਇਨ੍ਹਾਂ ਗਲਾਂ ਤੋਂ ਪਤਾ ਲਗਦਾ ਹੈ ਕਿ ਮਾਤਾ ਹਰੀ ਕਿਉਂ ਜਾਸੂਸਨ ਹੁੰਦੀ ਹੋਈ ਨਾਚੀ ਵੀ ਰਹੀ। ਉਤਲੇ ਲਿਖੇ ਤਰੀਕੇ—ਨਸ਼ੇ ਅਤੇ ਸਿਗਰਟਾਂ ਵੇਚਨ ਵਾਲੇ—ਆਮ ਹੋ ਗਏ ਸਨ। ਮਾਤਾ ਹਰੀ ਨਾਚੀ ਅਤੇ 'ਵੇਸਵਾ'' ਦਾ ਕੰਮ ਕਰਦੀ ਹੋਈ ਆਪਣੀਆਂ ਜ਼ੁੰਮੇਵਾਰੀਆਂ ਨੂੰ ਚੰਗੀ ਤਰ੍ਹਾਂ ਨਿਭਾ ਸਕਦੀ ਸੀ। ਪਬਲਿਕ ਲੋਕਾਂ ਨਾਲ ਸਿਧਾ ਮੇਲ ਜੋਲ ਹੋ ਜਾਂਦਾ ਸੀ ਅਤੇ ਸ਼ਕ ਵੀ ਘਟ ਹੀ ਹੁੰਦਾ ਸੀ

ਕਈ ਵਾਰੀ ਜਦ ਸ਼ਕ ਵਿਚ ਪਕੜੀ ਜਾਂਦੀ ਸੀ ਤਾਂ ਉਹਦਾ ਪੇਸ਼ਾ ਉਹਦੀ ਬੰਦ ਖਲਾਸ ਕਰਾ ਦੇਂਦਾ ਸੀ। ਇਹ ਦੇਖ ਕੇ ਦੂਜੇ ਬੀਊਰੋ—ਫਰਾਂਸ ਦੇ ਖੁਫੀਆ ਮਹਿਕਮੇ ਨੂੰ ਬੜਾ ਗੁਸਾ ਆਉਂਦਾ ਸੀ, ਕਿਉਂਕਿ ਉਨ੍ਹਾਂ ਨੂੰ ਮਾਤਾ ਹਰੀ ਦੀਆਂ ਸ਼ਰਾਰਤਾਂ ਅਤੇ ਚਲਾਕੀਆਂ ਦਾ ਪੂਰੀ ਤਰ੍ਹਾਂ ਪਤਾ ਸੀ ਭਾਵੇਂ ਅਜੇ ਪੂਰੀਆਂ ਸ਼ਹਾਦਤਾਂ ਨਹੀਂ ਸਨ ਮਿਲਦੀਆਂ।

# ਕਾਂਡ ੯

## ਪੈਰਸ਼ ਵਿਚ ਮੁੜ ਜਾਲ ਵਿਛਾ ਦਿਤਾ

ਉਸ ਦਿਨ ਜਦ ਜਰਮਨੀ ਅਤੇ ਫਰਾਂਸ ਵਿਚਕਾਏ ਜੰਗ ਦਾ ਐਲਾਨ ਹੋਇਆ। ਮਾਤਾ ਹਰੀ ਬਰਲਨ ਸੀ। ਮਾਤਾ ਹਰੀ ਨੇ ਆਪਣੇ ਵਡੇ ਮਿਤ੍ਰ–ਖੁਫ਼ੀਆ ਮਹਿਕਮੇ ਦੇ ਅਫਸਰ– ਨਾਲ ਐਡਲਾਨ ਹੋਟਲ ਵਿਚ ਰੋਟੀ ਖਾਧੀ। ਏਸ ਹੋਟਲ ਵਿਚ ਆਮ ਕਰਕੇ ਵਡੇ ਵਡੇ ਅਫਸਰ ਰਹਿੰਦੇ ਸਨ। ਲੋਕੀਂ ਪਹਿਲੇ ਹੀ ਆਂਦੇ ਜਾਂਦੇ ਰਹਿੰਦੇ ਸਨ। ਪਰ ਹੁਣ ਜਦ ਜੰਗ ਦਾ ਐਲਾਨ ਹੋ ਗਿਆ ਤਾਂ ਲੋਕੀਂ ਆਪਣੇ ਬਹਾਦਰਾਂ ਨੂੰ ਮਿਲਣ ਤੇ ਵਿਦਾ- ਇਗੀ ਦੇਣ ਲਈ ਹੁਮ ਹੁਮਾ ਕੇ ਆਉਂਦੇ ਸਨ। ਮਾਤਾ ਹਰੀ ਵੀ ਆਪਣੇ ਮਿਤ੍ਰ ਦੀ 'ਰੋਸ਼ਨੀ' ਵਿਚ 'ਨਿਘ' ਲੈ ਰਹੀ ਸੀ। ਮਿੰਟ ਮਿੰਟ ਤੇ ਲੋਕਾਂ ਦਾ ਇਕੱਠ ਵਧ ਰਿਹਾ ਸੀ। ਜਦ ਹਰ- ਵਾਨ ਜਾਗੋ ਖੁਫ਼ੀਆ ਅਫਸਰ–ਮਾਤਾ ਹਰੀ ਨੂੰ ਆਪਣੀ ਬਾਂਹ ਦਾ ਸਹਾਰਾ ਦੇਂਦਾ ਹੋਇਆ ਹੋਟਲੋਂ ਬਾਹਰ ਨਿਕਲਿਆ ਤਾਂ ਲੋਕਾਂ ਨੇ ਰਜ ਕੇ ਜੀ-ਆਇਆਂ ਕੀਤਾ। ਉਸ ਦਿਨ ਬਰਲਨ ਪੋਲੀਸ ਦੇ ਜ਼ਬਤ ਨੂੰ ਢਿਲਾ ਕੀਤਾ ਗਿਆ ਸੀ। ਤਥਾ ਸਾਰਿਆਂ ਨੂੰ ਛੁਟੀ ਦਿਤੀ ਗਈ ਸੀ। ਇਹ ਹਰਵਾਨ ਜਾਗੋ ਵੀ ਮਾਤਾ ਹਰੀ ਨੂੰ ਸਰਕਾਰੀ ਮੋਟਰਕਾਰ ਵਿਚ ਬਠਾਈ ਥਾਂ ਥਾਂ ਲਈ ਫਿਰਿਆ ਤੇ ਵਡੇ ਵਡੇ ਲੋਕਾਂ ਨਾਲ ਜਾਣ ਪਛਾਣ ਕਰਾਂਦਾ ਰਿਹਾ। ਇਸ ਗੱਲ ਤੋਂ

ਬੜੇ ਚਿਰ ਪਿਛੋਂ ਬਰਤਾਨਵੀ ਖੁਫ਼ੀਆ ਮਹਿਕਮਾ ਇਹ ਸ਼ਕ ਕਰਨ ਲਗ ਪਿਆ ਕਿ ਬਰਤਾਨੀਆ ਵਿਚ ਸਭ ਇੰਤਜ਼ਾਮ ਠੀਕ ਨਹੀਂ ਸੀ ਹੋ ਰਿਹਾ। ਕਈ ਚਿਰਾਂ ਤੋਂ ਬਰਤਾਨੀਆ ਦੇ ਸ਼ਹਿਰ ਵਾਸੀ ਇਸ ਗਲ ਦਾ ਰੋਸ ਪ੍ਰਗਟ ਕਰ ਰਹੇ ਸਨ ਕਿ ਉਨ੍ਹਾਂ ਦੀ ਪੋਲੀਸ ਕੁਝ ਨਹੀਂ ਸੀ ਕਰ ਰਹੀ ਕਿਉਂਕਿ ਜਰਮਨੀ ਦੇ ਕਈ ਏਜੰਟ ਬੇ-ਪਰਵਾਹ ਹੋਏ ਹੋਏ ਦੇਸ ਵਿਚ ਘੁਮੀ ਫਿਰਦੇ ਸਨ ਜਿਸ ਕਰਕੇ ਦੇਸ ਨੂੰ ਨੁਕਸਾਨ ਹੋਣ ਦਾ ਬੜਾ ਡਰ ਸੀ। ਇਹ ਆਮ ਮਸ਼ਹੂਰ ਸੀ ਕਿ ਜਰਮਨੀ ਦੇ ਜਾਸੂਸ ਖੁਲ੍ਹੀ ਤਰ੍ਹਾਂ ਇੰਗਲੈਂਡ ਵਿਚ ਕੰਮ ਕਰ ਰਹੇ ਸਨ ਪਰ ਉਨ੍ਹਾਂ ਨੂੰ ਸਜ਼ਾ ਨਹੀਂ ਸੀ ਦਿਤੀ ਜਾਂਦੀ। ਪਰ ਜਦ ਕਰੜੇ ਦਿਨ ਆਏ ਤਾਂ ਬਰਲਨ ਵਿਚ ਰਹਿੰਦੇ ਅਫ਼ਸਰਾਂ ਨੇ ਤਕਿਆ ਕਿ ਜਰ-ਮਨ ਦੇ ਸਪਾਹੀਆਂ ਉੱਤੇ ਮਾਰੂ ਸੁਸਤੀ ਛਾ ਗਈ ਸੀ। ਇਸ ਗਲ ਦਾ ਪਤਾ ਹੀ ਨਹੀਂ ਸੀ ਲਗਿਆ ਕਿ ਬਰਤਾ-ਨਵੀ ਫੌਜ ਅਕਠੀ ਹੋ ਕੇ ਫਰਾਂਸ ਵਲ ਜਾ ਰਹੀ ਸੀ। ਜਰਮਨੀ ਆਪਣੇ ਕਿਆਸ ਮੁਤਾਬਕ ਕਿਧਰੇ ਹੋਰ ਹੀ ਮੁਕਾ-ਬਲੇ ਲਈ ਖਲੋਤਾ ਸੀ ਪਰ ਬਰਤਾਨੀ ਫ਼ੌਜ ਕਿਸੇ ਹੋਰ ਪਾਸੇ ਆ ਨਿਕਲੀ ਸੀ।

ਜਰਮਨੀ ਦਾ ਕਿਆਸ ਗਲਤ ਨਿਕਲਿਆ ਸੀ।

ਅਜ ਦੇ ਸਮੇਂ ਵਿਚ ਫੌਜ ਨੂੰ ਤਰਤੀਬ ਸਿਰ ਜੋੜਨਾ ਤੇ ਥਾਂ ਸਿਰ ਲੈ ਜਾਣਾ ਬਹੁਤ ਇਸ ਗਲ ਤੇ ਨਿਰਭਰ ਕਰਦਾ ਹੈ ਕਿ ਖੁਫ਼ੀਆ ਪੁਲੀਸ ਕੋਈ ਭੇਦ ਦਸੇ ਅਤੇ ਇਸ ਦਸੇ ਭੇਦ ਤੋਂ ਅਸਲ ਗਲ ਦਾ ਪਤਾ ਸੋਚ ਸਮਝ ਕੇ ਲਾਇਆ ਜਾਵੇ। ਇਸ ਹਾਲਤ ਵਿਚ ਜਰਮਨ ਖੁਫ਼ੀਆ ਪੁਲੀਸ ਨੂੰ ਕੋਈ ਭੇਦ ਨਾ ਮਿਲਿਆ। ਜਰਮਨੀ ਦਾ ਚਿਰਾਂ ਤੋਂ ਕਾਇਮ ਕੀਤਾ ਹੋਇਆ ਬ੍ਰਿਛ ਲੰਡਨ ਦੀ "ਸੁਸ਼ੀਲ" ਪੁਲੀਸ ਦੇ ਹਥੋਂ ਸੁਕ ਗਿਆ ਸੀ।

ਜਦ ਸਰ ਐਡਵਰਡ ਗਰੇ ਨੇ ਐਲਾਨ ਕੀਤਾ ਕਿ ਬਰਤਾਨੀਆ ਵੀ ਜੰਗ ਵਿਚ ਸ਼ਾਮਲ ਹੋਵੇਗਾ, ਉਸ ਰਾਤ ਨੂੰ ਸਕਾਟਲੈਂਡ ਯਾਰਡ—ਬਰਤਾਨੀਆ ਦਾ ਖੁਫੀਆ ਮਹਿਕਮਾ —ਆਪਣੇ ਕਾਗਜ਼ਾਂ ਦੀ ਪੜਚੋਲ ਕਰ ਰਿਹਾ ਸੀ ਤੇ ਜਰਮਨ ਵਾਕਫਕਾਰਾਂ ਨਾਲ ਮਿਲ ਮਿਲਾ ਰਿਹਾ ਸੀ। ਜਦੋਂ ਸ਼ਹਿਨਸ਼ਾਹ ਵਿਲੀਅਮ ਬਕਿੰਗਹਮ ਮਹਲ ਵਿਚੋਂ ਗਿਆ ਤਾਂ ਉਹਦੇ ਨਾਲ ਕਈ ਅਫਸਰ ਵੀ ਸਨ। ਇਕ ਅਫ਼ਸਰ ਮਹੱਲ ਵਿਚੋਂ ਨਿਕਲ ਕੇ ਇਕ ਨਾਈ ਦੀ ਦੁਕਾਨ ਤੇ ਚਲਿਆ ਗਿਆ। ਇਹ ਦੁਕਾਨ ਇਕ ਦੂਰ ਦੁਰੇਡੇ ਲੁਕੀ ਹੋਈ ਥਾਂ ਤੇ ਸੀ। ਇਸ ਗਲ ਨੇ—ਕਿ ਇਕ ਵੱਡਾ ਅਫ਼ਸਰ ਮਹੱਲ ਨੂੰ ਛਡਕੇ ਇਕ ਨਾਈ ਦੀ ਦੁਕਾਨ ਤੇ ਜਾਏ—ਸ਼ਕ ਪਾ ਦਿਤਾ। ਇਸ ਸਟੇਟਸਮੈਨ ਦਾ ਮੇਜ਼ਬਾਨ ਅਰਨਸਟ ਨਾਮੀ ਨਾਈ ਸੀ। ਉਹਦੇ ਮਾਪੇ ਜਰਮਨ ਦੇ ਰਹਿਣ ਵਾਲੇ ਸਨ, ਭਾਵੇਂ ਉਹ ਜੰਮਿਆ ਇੰਗਲੈਂਡ ਹੀ ਸੀ। ਪਲੀਸ ਨੇ ਉਸ ਨਾਈ ਨੂੰ ਚੰਗੀ ਤਰ੍ਹਾਂ ਵੇਖਿਆ ਤੇ ਪਤਾ ਲਗਿਆ ਕਿ ਉਹ ਜਰਮਨ ਖ਼ੁਫੀਆ ਪੁਲੀਸ ਦਾ "ਲੈਟਰ ਬਕਸ" ਸੀ। ਜਾਂ ਇੰਝ ਆਖ ਲਵੋ ਕਿ ਬਰਲਨ ਤੋਂ ਉਹਨੂੰ ਚਿੱਠੀਆਂ ਦਾ ਬੰਡਲ ਜਿਹਾ ਆਉਂਦਾ ਸੀ ਜਿਸ ਉਤੇ ਅੰਗ੍ਰੇਜ਼ੀ ਟਿਕਟਾਂ ਪਹਿਲੇ ਹੀ ਲਗੀਆਂ ਹੋਈਆਂ ਹੁੰਦੀਆਂ ਸਨ। ਇਹ ਅਰਨਸਟ ਉਨ੍ਹਾਂ ਨੂੰ ਵਖਰੇ ਵਖਰੇ ਡਾਕਖਾਨਿਆਂ ਵਿਚ ਵੰਡ ਦੇਂਦਾ ਸੀ। ਇਨ੍ਹਾਂ ਚਿੱਠੀਆਂ ਵਿਚ ਜਾਸੂਸਾਂ ਨੂੰ ਹਦਾਇਤਾਂ ਦਿਤੀਆਂ ਹੁੰਦੀਆਂ ਸਨ।

ਅਰਨਸਟ ਨੂੰ ਏਸ ਕੰਮ ਲਈ ਮਹੀਨੇ ਵਿਚ ਇਕ ਪੌਂਡ ਤਨਖ਼ਾਹ ਵਜੋਂ ਮਿਲਦਾ ਸੀ।

ਏਸ ਖੋਜ ਤੋਂ ਸਾਰੇ ਪ੍ਰਦੇਸੀ ਜਾਸੂਸਾਂ ਦਾ ਪਤਾ ਲਗ ਗਿਆ। ਉਨ੍ਹਾਂ ਦੀ ਗੁਝੀ ਬੋਲੀ ਦੀ ਸਮਝ ਵੀ ਆ ਗਈ ਤੇ ਸਾਰੀਆਂ ਹਦਾਇਤਾਂ ਪੜ੍ਹ ਲਈਆਂ ਗਈਆਂ।

ਜਦੋਂ ਕੰਮ ਕਰਨ ਦਾ ਸਮਾਂ ਆਇਆ ਤਾਂ ਬਰਤਾਨਵੀ ਪੁਲੀਸ ਗੋਰਰੇ ਇਹ ਹੀ ਕੰਮ ਸੀ ਕਿ ਇਨ੍ਹਾਂ ਏਜੰਟਾਂ ਦੇ ਪਤਿਆਂ ਤੇ ਚਲੇ ਜਾਂਦੇ ਤੇ ਸਾਰਿਆਂ ਨੂੰ ਪਕੜ ਕੇ ਬੰਦੀ-ਖਾਨੇ ਪਾ ਦੇਂਦੇ । ਇਕ ਤੇ ਕੇਵਲ ਇਹ ਹੀ ਬਚਿਆ । ਜਰਮਨੀ ਦਾ ਦਮਕਦਾ ਖੁਫ਼ੀਆ ਮਹਿਕਮਾ ਇੰਗਲੈਂਡ ਵਿਚ ਗ੍ਰਹਿਨ ਦੇ ਹੇਠਾਂ ਆ ਗਿਆ ਸੀ ।

ਫਰਾਂਸ ਵਿਚ ਵੀ ਜਰਮਨ ਜਾਸੂਸੀ ਸਿਪਾਹੀਆਂ ਦੇ ਨਾਮ ਲਿਖੇ ਗਏ, ਪਰ ਪਕੜਾ-ਪਕੜੀ ਨਾ ਹੋਈ–ਏਸ ਖ਼ਿਆਲ ਕਰਕੇ ਕਿ ਇਵੇਂ ਕਰਨ ਨਾਲ ਸਾਰੇ ਫਰਾਂਸ ਵਿਚ ਖੱਪ ਜਹੀ ਪੈ ਜਾਏਗੀ । ਪਰ ਪਿਛੋਂ ਏਸ ਲਿਹਾਜ਼ ਕਰਕੇ ਸੈਕੰਡ ਬੀਊਰੋ ਨੂੰ ਬੜੀ ਹੀ ਤਕਲੀਫ ਝਾਗਣੀ ਪਈ ਸੀ ।

ਇਵੇਂ ਜਰਮਨ ਦੇ ਜਾਸੂਸ ਆਜ਼ਾਦ ਰਹਿੰਦੇ ਹੋਏ ਫ਼ਰਾਂਸ ਬਾਰੇ ਬਹੁਤ ਕੁਝ ਜਾਣਦੇ ਰਹੇ, ਪਰ ਫੇਰ ਵੀ ਏਸ ਕੰਮ ਦੇ ਨਾਲ ਨਾਲ ਤਾਜ਼ਾ ਫ਼ੌਜੀ ਖ਼ਬਰਾਂ ਦਾ ਆਉਣਾ ਅਤਿ ਜ਼ਰੂਰੀ ਸੀ । ਏਸ ਕੰਮ ਲਈ ਮਾਤਾ ਹਰੀ ਨਾਲੋਂ ਹੋਰ ਕੋਈ ਜ਼ਿਆਦਾ ਸਿਆਣਾ ਨਹੀਂ ਸੀ ।

ਜੰਗ ਵਿਚ ਜੁਟੇ ਹੋਏ ਦੋ ਦੇਸਾਂ ਦੀ ਹੱਦ ਤੋਂ ਟਪਣਾ ਇਕ ਬੇਤਰਫ-ਦਾਰ ਲਈ ਸੌਖਾ ਨਹੀਂ ਸੀ । ਸਰਹੱਦਾਂ ਉਤੇ ਬੈਠੇ ਸਿਪਾਹੀ ਇਤਨੇ ਤੰਗ ਜਹੇ ਆਏ ਹੋਏ ਸਨ ਕਿ ਹਰ ਇਕ ਉਤੇ ਸ਼ਕ ਕਰਦੇ ਸਨ ਅਤੇ ਜਦ ਤਕ ਉਨ੍ਹਾਂ ਨੂੰ ਉਹਦੀ ਬੇਤਰਫਦਾਰੀ ਦਾ ਪੂਰਾ ਯਕੀਨ ਨਾ ਆ ਜਾਏ, ਉਹਨੂੰ ਨਹੀਂ ਸਨ ਲੰਘਣ ਦੇਂਦੇ । ਇਨ੍ਹਾ ਅਫਸਰਾਂ ਦੀ ਚਲਾਕੀ ਤੋਂ ਬਚਣ ਲਈ ਜਰਮਨ ਵਾਲਿਆਂ ਨੇ ਇਕ ਧੋਖੇ ਦੇਣ ਵਾਲਾ ਦਫ਼ਤਰ ਖੋਲ੍ਹਿਆ ਹੋਇਆ ਸੀ, ਜਿਹੜਾ ਝਟ ਪਟ ਏਸ ਮਾਮਲੇ ਬਾਰੇ ਬਨਾਵਟੀ ਕਾਗਜ਼ ਹਾਜ਼ਰ ਕਰ ਦੇਂਦਾ ਸੀ ਕਿ ਇਕ ਬੇਤਰਫ਼ਦਾਰ, ਜੰਗ ਵਿਚ ਜੁੱਟੇ ਦੇਸ਼ਨਾਂ ਵਿਚ, ਖੁਲ੍ਹੀ ਤਰ੍ਹਾਂ ਆ ਜਾ ਸਕਦਾ ਸੀ । ਪਰ ਮਾਤਾ ਹਰੀ ਲਈ ਕੋਈ

ਬਨਾਵਟੀ ਕਾਗਜ਼ਾਂ ਦੀ ਲੋੜ ਨਹੀਂ ਸੀ। ਉਹ ਬੇਤਰਫ਼-ਦਾਰ ਸੀ, ਮੰਨੀ-ਪ੍ਰਮੰਨੀ ਨਾਚੀ ਸੀ ਤੇ ਉਹਦਾ ਰਾਹ ਸਾਫ਼ ਕਰਨ ਲਈ ਕਈ ਅਫ਼ਸਰ ਹਾਜ਼ਰ ਸਨ। ਪਰ ਪੈਰਸ ਜਾਣ ਲਈ ਓਹਨੂੰ ਵੀ ਕੁਝ ਕਾਰਨ ਦਸਣਾ ਪਿਆ। ਹਾਲੈਂਡ ਵਿਚ ਰਹਿੰਦੇ ਫ਼ਰਾਂਸ ਦੇ ਨਮਾਇੰਦੇ ਨੂੰ ਮਾਤਾ ਹਰੀ ਕਿਹਾ ਕਿ ਉਹ ਪੈਰਸ ਵਿਚ ਆਪਣੀ ਜਾਇਦਾਦ ਨੂੰ ਵੇਚਣ ਜਾ ਰਹੀ ਸੀ। ਏਸ ਗਲ ਦੇ ਨਾਲ ਜਦ ਡਚ ਕੇਬੀਨਟ ਦੇ ਅਫ਼ਸਰ ਦੀ ਮਰਜ਼ੀ ਆ ਗਈ ਤੇ ਨਾਲ ਹੀ ਫਰਾਂਸ ਦੇ ਅਫ਼ਸਰ ਦੀ ਤਾਂ ਏਸ ਗਲ ਦਾ ਯਕੀਨ ਹੋ ਗਿਆ ਅਤੇ ਮਾਤਾ ਹਰੀ ਨੂੰ ਪੈਰਸ ਜਾਣ ਲਈ ਕਾਗਜ਼ ਦਿਤੇ ਗਏ।

ਜਰਮਨ ਖੁਫ਼ੀਆ ਮਹਿਕਮੇ ਦੇ ਅਫ਼ਸਰ ਨੇ ਮਾਤਾ ਹਰੀ ਨੂੰ ਖ਼ਰਚੇ ਲਈ ਤੀਹ ਹਜ਼ਾਰ ਮਾਰਕਸ (ਉਸ ਵੇਲੇ ਸਤ ਹਜ਼ਾਰ ਪੰਜ ਸੋ ਡਾਲਰ) ਦਿਤੇ। ਏਸ ਗਲ ਦਾ ਪਤਾ ਬਰਤਾਨਵੀ ਖੁਫ਼ੀਆ ਮਹਿਕਮੇ ਨੂੰ ਲਗ ਗਿਆ। ਓਹਨੇ ਫ਼ਰਾਂਸ ਵਾਲਿਆਂ ਨੂੰ ਦਸ ਦਿਤਾ। ਮਾਤਾ ਹਰੀ ਉਤੇ ਟੈਕਸ ਲਾਇਆ ਗਿਆ ਤੇ ਨਾਲ ਹੀ ਜਵਾਬ-ਤਲਬੀ ਹੋ ਗਈ। ਸਵਾਲ ਪੁਛਣ ਵਾਲੇ ਨੂੰ ਮਾਤਾ ਹਰੀ ਨੇ ਹਕਾਰਤ ਦੀ ਨਜ਼ਰ ਨਾਲ ਤੱਕਿਆ ਤੇ ਕੁਝ ਗੁਸਤਾਖੀ ਭਰੇ ਲਹਿਜੇ ਵਿਚ ਕਿਹਾ "ਇਹ ਸਚ ਹੈ ਕਿ ਮੈਂ ਆਪਣੇ ਮਿੱਤ੍ਰ—ਜਿਹੜਾ ਜਰਮਨ ਖੁਫ਼ੀਆ ਮਹਿਕਮੇ ਦਾ ਅਫਸਰ ਹੈ—ਕੋਲੋਂ ਤੀਹ ਹਜ਼ਾਰ ਮਾਰਕਸ ਲਏ ਹਨ, ਪਰ ਇਹ ਜਾਸੂਸ ਦੀ ਤਨ-ਖਾਹ ਨਹੀਂ, ਇਹ ਮੇਰੇ ਅਹਿਸਾਨਾਂ (Farours) ਦੀ ਕੀਮਤ ਹੈ, ਕਿਉਂਕਿ ਮੈਂ ਉਸ ਦੀ ਮਿਸਟਰੈਸ ਸਾਂ।" "ਹਾਂ, ਅਸੀ ਤੁਸਾਂ ਦੀ ਗੂੜ੍ਹੀ ਮਿੱਤ੍ਰਤਾ ਬਾਰੇ ਜਾਣਦੇ ਹਾਂ, ਪਰ ਉਹ ਬਹੁਤ ਹੀ ਦਿਆਲ ਹੋਇਆ ਹੋਣਾ ਹੈ ਕਿ ਉਹਨੇ ਤੇਰੇ ਨਾਲ ਇਤਨੀ ਸਖ਼ਾਵਤ ਕੀਤੀ।" "ਤੀਹ ਹਜ਼ਾਰ ਮਾਰਕਸ ਵਿਚ ਸਖ਼ਾਵਤ? ਇਹ ਮੇਰੀ ਆਮ ਕੀਮਤ ਹੈ। ਮੇਰੇ

ਪ੍ਰੀਤਮ ਕਦੀ ਘਟ ਨਹੀਂ ਦੇਂਦੇ।"

ਜਿਵੇਂ ਅਸਾਂ ਦਸਿਆ ਹੈ ਜਦ ਮਾਤਾ ਹਰ
ਲੰਡਨੋਂ ਹੁੰਦੀ ਹੋਈ ਪੈਰਸ ਜਾ ਰਹੀ ਸ
ਤਾਂ ਬਰਤਾਨੀਆਂ ਨੇ ਫ਼ਰਾਂਸ ਵਾਲਿਆਂ
ਨੂੰ ਖ਼ਬਰ ਦੇ ਦਿਤੀ ਸੀ। ਇਹ ਕਿਹਾ ਜਾ ਸਕਦਾ ਹੈ ਕਿ
ਜਦ ਬਰਤਾਨੀਆਂ ਵਾਲੇ ਜਾਣਦੇ ਸਨ ਕਿ ਮਾਤਾ ਹਰੀ ਬੜੀ
ਖ਼ਤਰਨਾਕ ਜਾਸੂਸਨ ਸੀ ਤੇ ਇਕ ਸਨੇਹੀ ਦੇਸ ਵਲ ਜਾ ਰਹੀ
ਸੀ ਤਾਂ ਕਿਉਂ ਨਾ ਉਹਨੂੰ ਪਕੜ ਲਿਆ ਗਿਆ।

ਏਹਦਾ ਉੱਤਰ ਸਾਦਾ ਹੀ ਹੈ। ਜਾਸੂਸ ਨੂੰ ਉਤਨਾ
ਚਿਰ ਤਕ ਬੇਦੋਸਾ ਹੀ ਸਮਝਿਆ ਜਾਂਦਾ ਹੈ, ਜਿਤਨਾ ਚਿਰ
ਤਕ ਉਹਦੇ ਬਰਖ਼ਿਲਾਫ਼ ਪੂਰੀ ਤੇ ਪੱਕੀ ਸ਼ਹਾਦਤ ਨਾ ਮਿਲ
ਜਾਏ। ਅਤੇ ਨਾ ਹੀ ਕਚਹਿਰੀ ਸਜ਼ਾ ਦੇ ਸਕਦੀ ਹੈ, ਕਿਉਂਕਿ
ਉਹਦੇ ਦੇਸ ਦੇ ਨੁਮਾਇੰਦੇ ਉਹਨੂੰ ਛੁਡਾਣ ਵਿਚ ਪੂਰੀ ਪੂਰੀ
ਕੋਸ਼ਸ਼ ਏਸ ਲਈ ਕਰਦੇ ਹਨ ਤਾਂ ਜੋ ਉਹਦੇ ਦੇਸ-ਵਾਸੀ
ਖੁਲ੍ਹੀ ਤਰ੍ਹਾਂ ਟੁਰ-ਫਿਰ ਸਕਿਆ ਕਰਨ।

ਇਹ ਪੱਕੀ ਸ਼ਹਾਦਤ ਜੰਗ ਦੇ ਦਿਨਾਂ ਵਿਚ ਹੋਰ ਵੀ
ਜ਼ਰੂਰੀ ਹੋ ਗਈ ਸੀ, ਕਿਉਂਕਿ ਜਰਮਨੀ ਦੇ ਜਾਸੂਸ ਟੋਰ
ਨਿੱਕੇ ਨਿੱਕੇ ਕਸੂਰ—ਚੋਕੀ-ਮਾਰਨਾ ਮੰਨ ਕੇ ਏਸ ਵੱਡੇ ਅਪ੍ਰਾਧ
ਤੋਂ ਬਚਣਾ ਚਾਹੁੰਦੇ ਸਨ। ਮਾਤਾ ਹਰੀ ਦੇ ਉਲਟ ਕੋਈ ਪੱਕੀ
ਤੇ ਸਾਫ਼ ਸ਼ਹਾਦਤ ਨਹੀਂ ਸੀ ਮਿਲਦੀ। ਇਹ ਹੀ ਜਾਣਿਆ
ਜਾਂਦਾ ਸੀ ਕਿ ਮਾਤਾ ਹਰੀ ਪੁਲੀਸ ਲਈ "ਫੰਦਾ" ਜਿਹਾ ਸੀ।
ਉਹ ਕੋਈ ਸਰਗਰਮ ਜਾਂ ਕਾਰਗਰ ਏਜੰਟ ਨਹੀਂ ਸੀ ਗਿਣੀ
ਜਾਂਦੀ, ਜਿਹੜੀ ਖ਼ਬਰਾਂ ਨੂੰ ਇਕੱਠਿਆਂ ਕਰਦੀ ਜਾਂ ਬਾਹਰ
ਭੇਜਦੀ ਹੋਵੇ। ਏਸ ਕਾਰਨ ਕਰ ਕੇ ਸਕਾਟ ਲੈਂਡ ਯਾਰਡ—
ਬਰਤਾਨੀਆ ਦਾ ਖੁਫ਼ੀਆ ਮਹਿਕਮਾ—ਮਾਤਾ ਹਰੀ ਨੂੰ ਅਗੇ
ਸਫ਼ਰ ਕਰਨ ਤੋਂ ਨਹੀਂ ਸੀ ਰੋਕ ਸਕਦਾ। ਉਹ ਇਹ ਹੀ
ਉਮੀਦ ਕਰਦੇ ਸਨ ਕਿ ਉਹਦੀ ਆਜ਼ਾਦ ਤਬੀਅਤ ਕਦੀ

ਕਦੀ ਉਹ ਕੁਝ ਕਰ ਬੈਠੇਗੀ ਜਿਸ ਕਰਕੇ ਉਹ ਪਕੜੀ ਜਾਵੇਗੀ ਜਾਂ ਕਿਸੇ ਹੋਰ ਸਾਥੀ ਦਾ ਕੰਡਾ ਕਢਵਾ ਦੇਵੇਗੀ। ਉਨ੍ਹਾਂ ਦੀਆਂ ਆਸਾਂ ਪੂਰੀਆਂ ਨਾ ਹੋਈਆਂ। ਉਹਦੇ ਨਾਲ ਥੋੜੇ ਚਿਰ ਲਈ ਚੰਗੀ ਤਰ੍ਹਾਂ ਵਰਤਾਉ ਕੀਤਾ ਤਾਂ ਜੋ ਡਰ ਦਾ ਪਤਾ ਨਾ ਲਗ ਜਾਵੇ ਅਤੇ ਨਾ ਹੀ ਏਸ ਗੱਲ ਦਾ ਬਰਤਾਨੀਆਂ ਦੀ ਖੁਫ਼ੀਆ ਪੁਲੀਸ ਨੂੰ ਉਹਦੇ ਕੰਮਾਂ ਦਾ ਹਾਲ ਮਾਲੂਮ ਸੀ।

ਪੈਰਸ ਪਹੁੰਚਦਿਆਂ ਹੀ ਮਾਤਾ ਹਰੀ ਨੇ ਆਪਣੀ ਮਿੱਤ੍ਰਤਾ ਦਾ ਦਾਇਰਾ ਵੱਡਾ ਕਰਨਾ ਸ਼ੁਰੂ ਕਰ ਦਿਤਾ।

ਅਜੇ ਵੀ ਉਥੇ ਪੁਰਾਣੇ ਵਫ਼ਾਦਾਰਾਂ—ਜਿਨ੍ਹਾਂ ਉਤੇ ਮਾਤਾ ਹਰੀ ਨੇ ਮਿਹਰਬਾਨੀਆਂ ਕੀਤੀਆਂ ਸਨ—ਦਾ ਜੱਥਾ ਹੈ ਸੀ, ਜਿਹੜਾ ਉਹਦੇ ਕੰਮ ਆ ਸਕਦਾ ਸੀ। ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਇਹ ਆਦਮੀ ਅਤੇ ' ਝੋਲੀ ਚੁਕ'' ਜਿਹੜੇ ਵੱਡੇ ਆਦਮੀਆਂ ਦੇ ਗਿਰਦੇ ਫਿਰਦੇ ਰਹਿੰਦੇ ਸਨ, ਮਾਤਾ ਹਰੀ ਲਈ ਕੰਮ ਕਰਨ ਲਈ ਚੰਗਾ ਦਾਇਰਾ ਬਣਾ ਦੇਣਗੇ, ਜਿਥੋਂ ਉਹ ਖ਼ਬਰਾਂ ਦਾ ਪਤਾ ਪਾ ਸਕੇਗੀ ਅਤੇ ਨਾਲ ਆਪਣੇ ਲਈ ਲਾਭ ਉਠਾ ਸਕੇਗੀ।

ਮਾਤਾ ਹਰੀ ਇਨ੍ਹਾਂ ਅਫ਼ਸਰਾਂ ਨਾਲ ਯਰਾਨਾ ਪਾ ਕੇ ਉਹ ਕੰਮ ਕਰ ਸਕੀ, ਜਿਹੜਾ ਇਕ ਕਾਮਯਾਬ ਜਾਸੂਸ ਦੀ ਖੁਸ਼ੀ ਤੇ 'ਸੰਤੁਸ਼ਟਾ, ਨੂੰ ਵਧਾ ਸਕਦਾ ਹੈ। ਹਾਲੈਂਡ ਵਿਚ ਰਹਿੰਦੇ ਅਫ਼ਸਰ ਨੂੰ ਜਿਹੜੀਆਂ ਰਪੋਟਾਂ ਭੇਜੀਆਂ, ਉਨ੍ਹਾਂ ਵਿਚੋਂ ਕੁਝ ਕਾਗ਼ਜ਼ਾਂ ਉਤੇ "ਪ੍ਰਦੇਸੀ ਮੁਆਮਲੇ ਦੇ ਵਜ਼ੀਰ" ਵਾਲੀ ਮੋਹਰ ਲਗੀ ਹੋਈ ਸੀ। ਇਹ ਪੱਕਾ ਨਿਸਚਾ ਦਵਾਣ ਵਾਲੀ ਗੱਲ ਸੀ ਕਿ ਮਾਤਾ ਹਰੀ ਅਫ਼ਸਰਾਂ ਕੇ ਦਾਇਰੇ ਵਿਚ ਕਾਫ਼ੀ ਦੂਰ ਤਕ ਚਲੀ ਗਈ ਸੀ। ਜੇਕਰ ਇਨ੍ਹਾਂ ਲੀਡਰਾਂ ਉਤੇ "ਬੇਸਮਝੀ" ਦਾ ਦੋਸ਼ ਨਹੀਂ ਲਗਿਆ ਜਾਂ ਉਨ੍ਹਾਂ ਨੂੰ ਦੋਸ਼ੀ ਨਹੀਂ ਠਰਾਇਆ ਤਾਂ ਕੀ ਹੋਇਆ ? ਪਰ ਇਤਨੀ ਗੱਲ ਜ਼ਰੂਰ ਠੀਕ ਹੈ ਕਿ ਮਾਤਾ ਹਰੀ ਅਫ਼ਸਰਾਂ ਨਾਲ ਇਤਨੀ

ਗੂੜ੍ਹੀ ਮਿਤ੍ਰਤਾ ਪਾਕੇ ਉਨ੍ਹਾਂ ਦੇ ਮਾਤਹਿਤਾਂ ਕੋਲੋਂ ਕਾਫੀ ਭੇਦ ਲੈ ਸਕੀ ਸੀ—ਕਿਉਂਕਿ ਆਦਮੀ ਦੀ ਫਿਤਰਤ ਜਿਸ ਤਰਾਂਦੀ ਹੈ ਮਾਤਾ ਹਰੀ ਇਹ ਆਖਕੇ ਕਿ ਉਹ ਉਨ੍ਹਾਂ ਦੇ ਅਫਸਰਾਂ ਅਗੇ ਉਨ੍ਹਾਂ ਦੀ ਸਫਾਰਸ਼ ਕਰ ਦਏਗੀ ਜ਼ਰੂਰ ਵਰਗ ਲਾ ਸਕਦੀ ਹੋਵੇਗੀ।

ਜਦੋਂ ਬਰਤਾਨੀਆਂ ਨੇ ਫਰਾਂਸ ਵਾਲਿਆਂ ਨੂੰ ਮਾਤਾ ਹਰੀ ਦਾ ਪੈਰਸ ਵਿਚ ਆਮਦ ਦਾ ਪਤਾ ਦਿਤਾ ਤਾਂ ਸੈਕਡ ਬੀਊਰੋ ਨੇ ਮਾਤਾ ਹਰੀ ਉਤੇ ਬੜੀ ਕਰੜੀ ਨਗਰਾਨੀ ਰਖੀ। ਪਰ ਫੇਰ ਵੀ ਕਿਸੇ ਖੁਫ਼ੀਆ ਕੰਮ ਦੀ ਪੂਰੀ ਸ਼ਹਾਦਤ ਨਾ ਮਿਲੀ। ਇਸ ਗਲ ਵਿਚ ਕੋਈ ਸ਼ਕ ਨਹੀਂ ਕਿ ਮਾਤਾ ਹਰੀ ਕੁੱਝ ਕੁ ਉਨ੍ਹਾਂ ਇਸਤ੍ਰੀਆਂ ਦੀ ਸਹੇਲੀ ਸੀ ਜਿਹੜੀਆਂ ਆਪਣੇ ਪ੍ਰੀਤਮਾਂ ਲਈ—ਜਿਹੜੇ ਖੁਫੀਆ ਮਹਿਕਮੇ ਵਿਚ ਸਪੇਨ ਅਤੇ ਸਵਿਜ਼ਰਲੈਂਡ ਵਿੱਚ ਨੌਕਰ ਸਨ—ਡਾਕੀਏ ਦਾ ਕੰਮ ਕਰਦੀਆਂ ਸਨ। ਪਰ ਏਹ ਪੱਕੀ ਤਰ੍ਹਾਂ ਪਤਾ ਲਗਾ ਹੈ ਕਿ ਏਸ ਗੱਲ ਬਾਰੇ ਮਾਤਾ ਹਰੀ ਨਹੀਂ ਸੀ ਜਾਣਦੀ। ਏਹ ਕੇਵਲ ਸਮਾਜਕ ਸਵਾਦ ਹੀ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਅਕੱਠਿਆਂ ਕਰ ਦਿਤਾ ਸੀ। ਮਾਤਾ ਹਰੀ ਨਿਰੀ ਮੁੜ ਉਨ੍ਹਾਂ ਨੀਵੇਂ ਇਖਲਾਕੀ ਕੰਮਾਂ ਵਿੱਚ ਹੀ ਨਾ ਪਈ—ਜਿਨ੍ਹਾਂ ਨੂੰ ਉਹ ਖੁਸ਼ੀਆਂ ਕਹਿੰਦੀ ਸੀ—ਸਗੋਂ ਹੋਰ ਵੀ ਨੀਵੀਂ ਡਿੱਗ ਪਈ।

ਸਾਰੇ ਜੰਗ ਵਿੱਚ ਪੈਰਸ ਅਫਸਰਾਂ ਲਈ "ਮਦਾ" ਬਣਿਆ ਰਿਹਾ। ਇਨ੍ਹਾਂ ਅਫਸਰਾਂ ਦੇ ਕੰਮਾਂ ਨਾਲ ਹਮੇਸ ਮੌਤ ਦਾ ਡਰ, ਨਾਸ ਹੋ ਜਾਣ ਦਾ ਖਤਰਾ ਅਤੇ ਹੋਰ ਕਈ ਤਕਲੀਫ਼ਾਂ ਤੇ ਦੁਖ ਦਾ ਸਹਿਸਾ ਲਿਪਟਿਆ ਰਹਿੰਦਾ ਸੀ। ਇੱਥੇ ਨੌਕਰੀ ਵਿਚ ਰਹਿਕੇ ਉਨ੍ਹਾਂ ਨੂੰ ਆਪਣੇ ਕੋਮਲ ਸਾਥੀਆਂ ਦੀ ਕੋਮਲਤਾ ਅਤੇ ਪਿਆਰ ਨਹੀਂ ਸੀ ਲਭਦਾ। ਇਨ੍ਹਾ ਆਦਮੀਆਂ ਨੂੰ ਜਿਨ੍ਹਾਂ ਦੀ ਅੱਖਾਂ ਵਿਚ ਹਰ ਵੇਲੇ ਮੌਤ ਦਾ ਲਿਸ਼ਕਾਰਾ ਦਿਸਦਾ ਸੀ, ਅਸੀਂ ਬਹੁਤਾ ਦੋਸ਼ ਨਹੀਂ ਦੇ ਸਕਦੇ। ਆਪਣੀ

ਪਿਆਰੀ ਇਸਤ੍ਰੀ, ਅੰਮੀ ਅਤੇ ਭੈਣ ਭਰਜਾਈਆਂ ਕੋਲੋਂ ਵਿਛੜ ਜਾਣ ਦਾ ਅਤਿ ਕਰੜਾ ਦੁਖ ਸੀ । ਦੇਸ ਬੁੜ ਅਤੇ ਦੁਖ ਦੇ ਹੱਥੋਂ ਤੰਗ ਆਏ ਹੋਏ ਉਹ ਇਸ ਸ਼ਰਾਰਤੀ "ਨਰਕ ਦੀ ਦੇਵੀ" ਦੀਆਂ ਮੁਸਕਾਨੀਆਂ ਅਤੇ ਮੰਤਰਾਂ ਵਿਚ ਫਸ ਜਾਂਦੇ ਸਨ । ਕੌਣ ਉਨ੍ਹਾਂ ਨੂੰ ਦੋਸ਼ ਦੇਵੇ ?

ਮਾਤਾ ਹਰੀ ਜਾਣਦੀ ਸੀ ਕਿ ਇਨ੍ਹਾਂ ਅਯਾਸ਼ੀਆਂ ਅਤੇ ਐਸ਼ ਵਾਲੀਆਂ ਥਾਂਵਾਂ ਤੇ ਅਫਸਰ ਕਰੜੇ ਜ਼ਬਤ ਅਤੇ ਕਠਨ ਕੰਮ ਤੋਂ ਛੁਟ ਕੇ ਆਉਂਦੇ ਸਨ ਤੇ ਆਪਣੀਆਂ ਬੰਦਸ਼ਾਂ ਨੂੰ ਆਰਜ਼ੀ ਤੌਰ ਤੇ ਮਿਟਾਨਾ ਚਾਹੁੰਦੇ ਸਨ । ਜੇਕਰ ਕੋਈ ਉਨ੍ਹਾਂ ਦੇ ਛੁਟੀ ਦੇ ਦਿਨਾਂ ਨੂੰ ਮੌਜ ਵਾਲਾ ਬਣਾਨ ਵਿਚ ਮਦਦ ਦੇਵੇ ਅਤੇ ਸਮੇਂ ਦਾ ਲਾਭ ਉਠਾਵੇ ਤਾਂ ਉਹ ਉਨ੍ਹਾਂ ਕੋਲੋਂ ਕਾਫੀ ਕੀਮਤੀ ਗੱਲਾਂ ਪੁਛ ਸਕਦਾ ਸੀ । ਉਹ ਲਿਖਾਰੀ ਜਿਸਨੇ ਪੈਰਸ ਦੀਆਂ ਵੇਸਵਾਂ ਉੱਤੇ ਮੰਨੀ ਪ੍ਰਮੰਨੀ ਪੁਸਤਕ ਲਿਖੀ ਹੈ ਦਸਦਾ ਹੈ ਕਿ ਮਾਤਾ ਹਰੀ ਵੀ ਉਨ੍ਹਾਂ ਵੇਸਵਾਂ ਦੇ ਅਡਿਆਂ ਤੇ ਉਹਨੂੰ ਮਿਲਦੀ ਰਹੀ ਜਿਥੇ ਆਮ ਮਾਮੂਲੀ ਸਿਪਾਹੀ ਜਾਂਦੇ ਸਨ । ਕਈ ਮਾਤਾ ਹਰੀ ਦੀ ਸ਼ਲਾਘਾ ਕਰਨ ਵਾਲੇ ਉਹਦੇ ਆਚਰਨ ਨੂੰ ਧੱਬੇ ਤੋਂ ਬਚਾਨ ਲਈ ਆਖਦੇ ਹਨ ਕਿ ਮਾਤਾ ਹਰੀ ਉਨ੍ਹਾਂ ਥਾਂਵਾਂ ਤੇ "ਨੌਕਰ" (Employec) ਦੀ ਹੈਸੀਅਤ ਵਿਚ ਨਹੀਂ ਸੀ ਜਾਂਦੀ ਸਗੋਂ ਮੁਅੱਕਲ (Glient) ਦੀ ਹੈਸੀਅਤ ਵਿਚ । ਕੁਝ ਵੀ ਹੋਵੇ ਵੱਡਾ ਕਾਰਨ ਇਹ ਸੀ ਕਿ ਸ਼ਰਾਬ ਨਾਲ ਮਸਤ ਹੋਏ ਹੋਏ ਸਿਪਾਹੀਆਂ ਕੋਲੋਂ ਭੇਦ ਪਾਉਣੇ ਚਾਹੁੰਦੀ ਸੀ ।

ਇਹਦੇ ਨਾਲ ਨਾਲ ਇਹ ਭੀ ਠੀਕ ਹੈ ਕਿ ਉਹਨੂੰ ਜ਼ਾਤੀ ਲਾਭ ਭੀ ਬਹੁਤ ਹੁੰਦਾ ਸੀ । ਉਹ ਉਨ੍ਹਾਂ ਦੋਜ਼ਖਾਂ ਵਿਚ ਸ਼ਿਵ ਜੀ ਦੀ ਪੂਜਾ ਵੀ ਲੈ ਜਾਂਦੀ ਸੀ । ਕਈ ਦੂਜੀਆਂ ਵੇਸਵਾਂ ਏਸ ਗਲ ਦਾ ਗਿਲਾ ਕਰਦੀਆਂ ਸਨ ਕਿ ਮਾਤਾ ਹਰੀ ਬਹੁਤ ਹਿੱਸਾ ਲੈ ਜਾਂਦੀ ਸੀ । "ਉਹ ਹਿੰਦਵਾਣੀ ਪੱਕੀ ਭੂਤਨੀ ਹੈ" ਉਹ ਗੁਸੇ ਵਿੱਚ ਕਹਿੰਦੀਆਂ ਸਨ । ਇਸ ਵੇਲੇ ਉਹ

ਸ਼ਿਵਜੀ-ਬੱਦੀ ਦੇ ਦੇਵਤੇ ਕੋਲੋਂ ਬਹੁਤ ਮਦਦ ਮੰਗ ਰਹੀ ਸੀ।

ਬਰਤਾਨੀਆਂ ਅਤੇ ਫਰਾਂਸ ਦੀਆਂ ਫੌਜਾਂ ਬਾਰੇ ਸਾਰੀਆਂ ਖ਼ਬਰਾਂ ਜਿਹੜੀਆਂ ਮਾਤਾਹਰੀ ਇਕਠੀਆਂ ਕਰਨੀਆਂ ਚਾਹੁੰਦੀ ਸੀ ਉਹ ਇਕੋ ਨਹੀਂ ਸਨ ਮਿਲਦੀਆਂ। ਇਥੇ ਆਪਸ ਵਿਚ ਕਈ ਝੂਠੀਆਂ ਸੱਚੀਆਂ ਗੱਲਾਂ ਹੁੰਦੀਆਂ ਸਨ। ਖੈਰ ਜੋ ਕੁਝ ਤੇ ਜਿਵੇਂ ਉਹ ਖ਼ਬਰਾਂ ਅਕੱਠੀਆਂ ਕਰਦੀ ਅਤੇ ਫੇਰ ਉਨ੍ਹਾਂ ਨੂੰ ਹਾਲੈਂਡ ਭੇਜਦੀ, ਉਨ੍ਹਾਂ ਬਾਰੇ ਏਹ ਕਿਹਾ ਜਾ ਸਕਦਾ ਹੈ ਕਿ ਇਹ ਕਈ ਮਹੀਨਿਆਂ ਤਕ ਅਫਸਰ ਅਤੇ ਮਾਤਾ ਹਰੀ ਵਿਚ ਭੇਦ ਘਣਿਆ ਰਹਿੰਦਾ ਸੀ। ਗੁੱਸਾ ਦੇਣ ਵਾਲੀ ਇਹ ਗਲ ਸੀ ਕਿ ਉਹਦੀਆਂ ਕਰਤੂਤਾਂ ਪਕੜੀ ਦੀਆਂ ਨਹੀਂ ਸਨ। ਸੈਕੇਂਡ ਬੀਉਰੂ ਨੇ ਆਪਣੇ ਕੁਝ ਅਤਿ ਸਿਆਣੇ ਜਾਸੂਸ ਉਹਦੇ ਮਿਤਰ ਬਣਾਏ ਹੋਏ ਸਨ। ਉਨ੍ਹਾਂ ਨੂੰ ਉਹਦੇ ਕਸੂਰ ਬਾਰੇ ਯਕੀਨ ਹੋ ਗਿਆ ਸੀ ਪਰ ਉਹਨੂੰ "ਨੰਗਾ" ਨਹੀਂ ਸੀ ਕਰ ਸਕਦੇ। ਰੱਬ ਹੀ ਜਾਣਦਾ ਹੈ ਕਿ ਉਹ ਸੁਸਤ ਨਹੀਂ ਸੀ ਬੈਠਦੀ।

ਮਾਤਾ ਹਰੀ ਆਪਣੀ ਜਾਇਦਾਦ, ਵੇਚਣ ਦੇ ਬਹਾਨੇ ਪੈਰਸ ਵਿਚ ਆਈ। ਲੋਕਾਂ ਦੇ ਅੱਖੀਂ ਘੱਟਾ ਪਾਉਣ ਲਈ ਉਹ ਦੇਸ ਨੂੰ ਭੁਲ ਨਹੀਂ ਸੀ ਸਕਦੀ। ਪਰ ਉਹਦੇ ਕੋਲ ਬਹੁਤ ਮਾਲ ਅਸਬਾਬ ਕੀਮਤੀ ਕਰ ਆਦਿ ਦਾ ਸੀ, ਜਿਸਨੂੰ ਲੜਾਈ ਦੇ ਦਿਨਾਂ ਵਿਚ ਕੋਈ ਵਡੀ ਕੀਮਤ ਦੇ ਕੇ ਖ੍ਰੀਦਨ ਲਈ ਤਿਆਰ ਨਹੀਂ ਸੀ। ਮਾਤਾ ਹਰੀ ਵੀ ਹੌਕੇ ਭਰਦੀ ਸੀ ਕਿ ਉਹ ਉਨ੍ਹਾਂ ਚੀਜ਼ਾਂ ਨੂੰ ਮਜਬੂਰਨ ਵੇਚ ਰਹੀ ਸੀ ਜਿਨ੍ਹਾਂ ਨੂੰ ਉਹ ਅਤਿ ਪਿਆਰਦੀ ਸੀ। ਫੇਰ ਅਫਸਰ ਉਹਦੀ ਮਦਦ ਉਤੇ ਆ ਗਏ। ਨੈਸ਼ਨਲ ਫੰਡ ਉਹਦਾ ਮਾਲ ਖਰੀਦਨ ਲਈ ਇਕੱਠੇ ਕੀਤੇ ਗਏ। ਮਾਤਾ ਹਰੀ ਦੀ ਮਿੱਤ੍ਰਤਾ ਇਕ ਪੜ੍ਹੇ ਲਿਖੇ, ਸਭਿਤਾ-ਭਰਪੂਰ ਮਨੁੱਖ ਨਾਲ ਹੋਈ! ਇਹ ਇਕ ਅਜੈਬ ਘਰ ਦਾ ਰਾਖਾ ਸੀ, ਮਾਤਾ ਹਰੀ ਨੇ ਉਹਨੂੰ ਕਿਹਾ "ਮੇਰੀਆਂ ਚੀਜ਼ਾਂ ਜਲਦੀ ਹੀ ਵੇਚ ਦਿਓ

ਤਾਂਕਿ ਮੈਂ ਹਾਲੈਂਡ ਜਾਵਾਂ। ਮੈਨੂੰ ਮਜਬੂਰਨ ਚੀਜ਼ਾਂ ਵੇਚਨੀਆਂ ਪਈਆਂ ਸਨ। ਮੈਨੂੰ ਆਪਣੀ ਬੱਘੀ ਵੀ ਵੇਚਨੀ ਪਈ ਹੈ.........ਪਰ ਮੈਂ ਇਹ ਨਹੀਂ ਸਾਂ ਸਹਾਰ ਸਕਦੀ ਕਿ ਆਪਣਾ ਪਿਆਰਾ "ਵਿਚਨਾ" ਨਾਮੀ ਘੋੜਾ ਕਿਸੇ ਹੋਰ ਕੋਲ ਜਾਣ ਦੇਵਾਂ, ਏਸ ਲਈ ਸੋਨੇ ਦੇ ਛੁਰੇ ਨਾਲ ਮੈਂ ਅਜ ਸਵੇਰੇ ਉਹਨੂੰ ਮਾਰ ਦਿਤਾ ਹੈ।"

ਪਰ ਫਿਰ ਭੀ ਇਤਨੀ ਖਰਚਾਲੂ ਇਸਤ੍ਰੀ ਲਈ ਸਖਤ ਸਮੇਂ ਆ ਗਏ ਸਨ। ਕਈ ਪੁਰਾਨੇ ਮਿੱਤ੍ਰ ਲੜਾਈ ਵਿਚ ਚਲੇ ਗਏ ਸਨ, ਜਿਹੜੇ ਹੈਸਨ ਉਹ ਜ਼ਾਤੀ ਨੁਕਸਾਨ ਅਤੇ ਨੈਸ਼ਨ ਦੇ ਖ਼ਤਰੇ ਨੂੰ ਵੇਖਕੇ ਬਹੁਤੀਆਂ ਰੰਗ ਰਲੀਆਂ ਨਹੀਂ ਸਨ ਕਰਦੇ। ਉਨ੍ਹਾਂ ਕਮਰਿਆਂ ਵਿਚ ਜਿਨ੍ਹਾਂ ਵਿਚ ਬੇਫਿਕਰ ਹੋਕੇ ਅਰਾਮ ਕੀਤਾ ਸੀ ਅਜ ਜ਼ਖ਼ਮੀ ਆਦਮੀਆਂ ਦੀਆਂ ਚੀਸਾਂ ਨਾਲ ਭਰੇ ਹੋਏ ਸਨ। ਰਹਿਣ ਦੇ ਖ਼ਰਚ ਵੀ ਵਧ ਗਏ ਸਨ, ਏਸ ਲਈ ਕਿਸੇ ਅਮੀਰ ਮਿੱਤ੍ਰ ਦੀ ਲੋੜ ਸੀ ਜਿਹੜਾ ਉਹਨੂੰ ਪਹਿਲੀ ਤਰ੍ਹਾਂ ਸ਼ਾਨ ਨਾਲ ਰਹਿਣ ਲਈ ਖਰਚਾ ਦੇ ਸਕੇ। ਭਾਵੇਂ "ਪ੍ਰਦੇਸੀ ਮਾਮਲਿਆਂ ਦੀ ਵਜ਼ੀਰੀ" ਵਿਚ ਇਕ ਪੁਰਾਣਾ ਅਫਸਰ ਮਿਤ੍ਰ ਤੇ ਸੀ ਅਤੇ ਉਹਦੇ ਸਦਕਾ ਹੋਰ ਨਿਕੇ ਨਿਕੇ ਅਫਸਰ ਵੀ, ਪਰ ਤਦ ਵੀ ਇਕ ਅਮੀਰ ਸਰਪ੍ਰਸਤ ਦੀ ਭਾਲ ਜ਼ਰੂਰ ਸੀ।

ਮੇਜਰ ਮੈਸਰਤ ਇਕ ਉਮੀਦਵਾਰ ਬਾਰੇ ਦਸਦਾ ਹੈ, ਜਿਸ ਨੇ ਲੜਾਈ ਦੀਆਂ ਚੀਜ਼ਾਂ ਵੇਚ ਵੇਚ ਕੇ ਬੜਾ ਧੰਨ ਖਟਿਆ ਸੀ। ਉਹ ਰਈਸ ਜਾਣਿਆ ਜਾਣ ਲਗ ਪਿਆ ਸੀ, ਪਰ ਉਹ ਆਪਣੀ ਬਲੰਦ ਨਜ਼ਰੀ ਤੇ ਨਹੀਂ ਸੀ ਪਹੁੰਚ ਸਕਿਆ, ਕਿਉਂਕਿ ਉਹਨੂੰ ਕੋਈ ਚਲਾਕ ਤੇ ਸੁੰਦਰ ਇਸਤ੍ਰੀ ਨਹੀਂ ਸੀ ਮਿਲੀ। ਕਿਉਂਕਿ ਮਾਤਾ ਹਰੀ ਪੈਰਸ ਵਿਚ ਮਸ਼ਹੂਰ ਸੀ। ਏਸ ਆਦਮੀ ਨੇ ਮਾਤਾ ਹਰੀ ਵਲ ਨਜ਼ਰਾਂ ਕੀਤੀਆਂ। ਮਾਤਾ·ਹਰੀ ਦੇ ਨੈਣ ਅਗੇ ਹੀ ਹਰ ਵੇਲੇ ਇਕ-

ਰਾਰਾਂ ਨਾਲ ਭਰੇ ਹੁੰਦੇ ਸਨ, ਏਸ ਲਈ ਗਲ ਇਤਨੀ ਚੰਗੀ ਤਰ੍ਹਾਂ ਅਗੇ ਵਧ ਗਈ ਕਿ ਏਸ ਅਮੀਰ ਆਦਮੀ ਨੇ ਬੜੀ ਹੀ ਸ਼ਾਨ ਨਾਲ—ਮਾਨੋ ਬਰਾਤ-ਪਾਰਟੀ ਸੀ— ਫ਼ੀਸਟ ਦਿਤੀ । ਏਸ ਅਮੀਰ ਆਦਮੀ ਨੇ ਆਪਣੀ ਅਮੀਰੀ ਦਾ ਪੂਰੀ ਤਰ੍ਹਾਂ ਦਾਜ ਪਾਇਆ। ਸਭ ਕੁਝ ਠੀਕ ਹੁੰਦਾ ਗਿਆ ਜਦ ਕਿ ਖ਼ਾਨਸਾਮੇ ਨੇ ਇਕ ਕੀਮਤੀ ਸਿਗਰਟਾਂ ਦਾ ਡੱਬਾ ਆਣ ਰਖਿਆ। ਉਹਨੇ ਨਫ਼ਰਤ ਨਾਲ ਪਰੇ ਕਰਦੇ ਹੋਏ ਆਖਿਆ "ਮੇਰੇ ਕੋਲ ਬੜੀਆਂ ਵਧੀਆ ਸਿਗਰਟਾਂ ਹਨ, ਭਾਵੇਂ ਇਤਨੀਆਂ ਮਹਿੰਗੀਆਂ ਨਹੀਂ", ਇਹ ਆਖ ਕੇ ਇਕ ਮਾਮੂਲੀ ਕਿਸਮ ਦੀਆਂ ਸਿਗਰਟਾਂ ਦਾ ਡੱਬਾ ਉਥੇ ਰਖ ਦਿਤਾ।

ਮਾਤਾ ਹਰੀ ਆਪਣੀ ਨਾ-ਮਨਜ਼ੂਰੀ ਨੂੰ ਛਿਪਾ ਨਾ ਸਕੀ। ਉਹ ਨਾਲ ਬੈਠੇ ਮਿਤਰ ਨਾਲ ਗਲਾਂ ਕਰਦੀ ਸੁਣੀ ਗਈ :—

"ਪਾਗ਼ਲ ! ਬੁੱਢਾ ਭੂਤਨਾ ! ਮੈਂ ਈਹੋ ਜਹੇ ਆਦ-ਮੀਆਂ ਨਾਲ ਕਦੀ ਰਿਸ਼ਤਾ ਗੰਢ ਸਕਦੀ।"

ਉਹ ਆਦਮੀ ਨਫ਼ੇ ਵਿਚ ਰਿਹਾ, ਕਿਉਂਕਿ ਏਸ ਤਰ੍ਹਾਂ ਜਲਦੀ ਮਿਤ੍ਰਤਾ ਟੁਟ ਜਾਣ ਨਾਲ ਉਹਦੇ ਉਤੇ ਕਿਸੀ ਸਾਜ਼ਸ਼ ਦਾ ਸ਼ੱਕ ਨਾ ਹੋਇਆ—ਜਿਵੇਂ ਕਿ ਮਾਤਾ ਹਰੀ ਦੇ ਵਾਕਫ਼ਾਂ ਉਤੇ ਆਮ ਕੀਤਾ ਜਾਂਦਾ ਸੀ। ਇਹ ਗਲ ਦਸਦੀ ਹੈ ਕਿ ਮਾਤਾ ਹਰੀ ਅਤਿ ਅਯਾਸ਼ੀ ਦੇ ਸਾਮਾਨ ਚਾਹੁੰਦੀ ਸੀ, ਅਤੇ ਨਾਲ ਇਹ ਏਸ ਗਲ ਦੀ ਵੀ ਪ੍ਰੋੜ੍ਹਤਾ ਕਰਦੀ ਹੈ ਕਿ ਮਾਤਾ ਹਰੀ ਕਮੀਨੇ ਅਤੇ ਕੰਜੂਸ ਆਦਮੀਆਂ ਨੂੰ ਨਫਰਤ ਵੀ ਕਰਦੀ ਸੀ। ਏਸ ਬਹਾਨੇ ਨਾਲ ਉਹ ਅਯਾਸ਼ੀਆਂ ਕਰਦੀ ਸੀ ਤੇ ਰੁਪਿਆਂ ਦੀ ਸੋਟ ਕਰਦੀ ਸੀ। ਏਸ ਤਰ੍ਹਾਂ ਖੁਲ੍ਹੀ ਤਰ੍ਹਾਂ ਪੈਸਾ ਦੇਣ ਕਰ ਕੇ—ਭਾਵੇਂ ਕਿਥੇ ਤੇ ਕਿਸ ਤਰ੍ਹਾਂ ਦਿਤਾ ਜਾਂਦਾ ਸੀ—ਉਹਦੀ ਸਖ਼ਾਵਤ ਮਸ਼ਹੂਰ ਹੋ

ਗਈ ਸੀ ਅਤੇ ਉਹ ਲੋਕੀ ਜਿਨ੍ਹਾਂ ਨੂੰ ਲਾਭ ਹੁੰਦਾ ਸੀ ਉਹਦੇ ਲਈ ਪਿਆਰ ਰਖਦੇ ਸਨ ਤੇ ਉਹਦੀ ਝੋਲੀ ਢੁਕਦੇ ਸਨ।

ਅਖੀਰ ਵਿਚ ਜਾਇਦਾਦ ਨੂੰ ਵੇਚਣ ਦਾ ਦੁਖਦਾਇਕ ਕੰਮ ਪੂਰਾ ਹੋਇਆ ਤੇ ਹੁਣ ਕੋਈ ਕਾਰਨ ਨਹੀਂ ਸੀ ਜਿਸ ਕਰ ਕੇ ਉਹ ਪੈਰਸ ਵਿਚ ਰਹਿ ਸਕੇ। ਸੈਕਡ ਬੀਊਰੋ ਵੀ ਚਾਹੁੰਦਾ ਸੀ ਕਿ ਮਾਤਾ ਹਰੀ ਹਾਲੈਂਡ ਚਲੀ ਜਾਵੇ, ਪਰ ਮਾਤਾ ਹਰੀ ਨੇ ਹੋਰ ਸਮੇਂ ਲਈ ਠਹਿਰਨ ਦਾ ਕੋਈ ਰਾਹ ਲਭ ਲਿਆ। ਉਹ "ਰੈਡ-ਕਰਾਸ" ਵਿਚ ਭਰਤੀ ਹੋ ਗਈ ਅਤੇ ਦਸਿਆ "ਮੈਨੂੰ ਹੁਕਮ ਹੋਇਆ ਕਿ ਮੈਂ ਜਲਈ ਹੀ ਵਿਟਲ ਹਸਪਤਾਲ ਵਿਚ ਜਾਕੇ ਕੰਮ ਕਰਾਂ" ਪਰ ਫਰਾਂਸ ਦਾ ਖੁਫੀਆ ਮਹਿਕਮਾ ਮਾਤਾ ਹਰੀ ਦੇ ਸਫ਼ਰ ਨੂੰ ਰੋਕਣਾ ਚਾਹੁੰਦਾ ਸੀ।

ਮਈ ਅਤੇ ਜੂਨ ੧੯੧੫ ਵਿਹੜੇ ਹਮਲੇ ਆਰਟੋਸ ਵਿਚ ਫਰਾਂਸ ਅਤੇ ਬਰਤਾਨੀਆਂ ਵਾਲਿਆਂ ਨੇ ਕੀਤੇ ਉਨ੍ਹਾਂ ਵਿਚ ਬੜੀ ਕਾਮਯਾਬੀ ਹੋਈ। ਏਸ ਤੋਂ ਲਾਭ ਲੈਣ ਲਈ ਇਹ ਸਲਾਹ ਹੋਈ ਕਿ ਇਹਦੇ ਨਾਲ ਨਾਲ ਚੈਮਪੇਨ ਤੇ ਵੀ ਹਮਲਾ ਕੀਤਾ ਜਾਵੇ। ਏਸ ਹਮਲੇ ਦੀ ਤਿਆਰੀ ਨੂੰ ਛਪਾਨ ਦੀ ਖਾਤਰ ਸਾਰੀ ਤਿਆਰੀ ਵਾਸਬੀਜ ਅਤੇ ਆਰਗੋਨੀ ਵਿਚ ਰੂ ਹੋਈ ਤਾਕਿ ਵੈਰੀਆਂ ਨੂੰ ਪਤਾ ਨਾ ਲਗੇ ਕਿ ਹਮਲਾ ਕਿਥੇ ਕਰਨਾ ਸੀ।

ਇਹ ਖਿਆਲ ਕੀਤਾ ਜਾਂਦਾ ਸੀ ਕਿ ਫ਼ਰਾਂਸ ਦੇ ਬਚਾਓ ਵਾਲਾ ਸਿਸਟਮ (ਡੀਫ਼ੈਂਸ ਸਿਸਟਮ) ਕਾਫ਼ੀ ਮਜ਼ਬੂਤ ਹੋ ਗਿਆ ਸੀ, ਏਸ ਲਈ ਸ਼ਾਂਤੀ ਵਾਲੀਆਂ ਥਾਵਾਂ ਤੋਂ ਫੌਜ ਹਾਟ ਕੇ ਰੀਜ਼ਰਵਾਂ ਵਿਚ ਦਾਖਲ ਕੀਤੀ ਜਾ ਸਕਦੀ ਸੀ। ਹਮਲਾ ਸਤੰਬਰ ਵਿਚ ਕੀਤਾ ਜਾਣਾ ਸੀ।

ਤਿੰਨਾਂ ਪਾਸਿਆਂ ਤੋਂ ਹਮਲਾ ਕੀਤਾ ਜਾਣਾ ਸੀ ਤੇ ਇਕ ਹਮਲਾ ਵਿਟਲ ਤੋਂ ਆਰੰਭ ਹੋਣਾ ਸੀ। ਏਸ ਨਿੱਕੇ ਸ਼ਹਿਰ ਵਿਚ ਫੌਜੀ ਤਿਆਰੀਆਂ ਦੀ ਬੜੀ ਚਹਿਲ ਪਹਿਲ

ਸੀ। ਫੌਜੀ ਚਲਾਕੀਆਂ (Strategy) ਵਿਚ ਹੋਰ ਕੋਈ ਚਲਾਕੀ ਇਤਨੀ ਕਾਮਯਾਬ ਨਹੀਂ ਹੁੰਦੀ ਜਿਤਨਾ ਅਚਾਨਕ ਹਮਲਾ। ਰਬ ਭਾਵੇਂ ਤਕੜੀ ਫੌਜ ਵਿਚ ਹੋਵੇ, ਪਰ ਜੇਕਰ ਕਮਜ਼ੋਰ ਵੈਰੀ ਨੂੰ ਦੁਸ਼ਮਨਾਂ ਦੀਆਂ ਚਾਲਾਂ ਦਾ ਪਤਾ ਲਗ ਜਾਵੇ ਤਾਂ ਸਾਰੀ ਤਿਆਰੀ ਕਰਕੇ ਕਾਫ਼ੀ ਕਮੀ ਪੂਰੀ ਕਰ ਲੈਂਦਾ ਹੈ।

ਹੁਣ ਹਵਾ ਵਿਚੋਂ ਤਸਵੀਰਾਂ ਖਿਚਕੇ ਜੰਗੀ ਤਿਆਰੀ ਦਾ ਪਤਾ ਲਗ ਜਾਂਦਾ ਹੈ, ਪਰ ਜਦੋਂ ਇਹ ਸਾਇੰਸ ਨਹੀਂ ਸੀ ਉਸ ਵੇਲੇ ਤਾਂ ਠੀਕ ਅੰਦਾਜ਼ੇ ਉੱਤੇ ਹੀ ਸਭ ਕੁਝ ਨਿਰਭਰ ਸੀ। ਅੰਦਾਜ਼ਾ ਤੇ ਹਰ ਕੋਈ ਲਾ ਸਕਦਾ ਹੈ, ਪਰ ਠੀਕ ਅੰਦਾਜ਼ਾ ਘਟ ਹੀ ਲਾ ਸਕਦੇ ਹਨ। ਏਸ ਅੰਦਾਜ਼ੇ ਲਾਉਣ ਵਿਚ ਖੁਫੀਆ ਮਹਿਕਮੇ ਤੋਂ ਮਿਲੀਆਂ ਖਬਰਾਂ ਕਾਫ਼ੀ ਮਦਦ ਦੇਂਦੀਆਂ ਸਨ। ਫਰਾਂਸ ਦਾ ਖੁਫੀਆ ਮਹਿਕਮਾ ਜਾਣਦਾ ਸੀ ਕਿ ਮਾਤਾ ਹਰੀ ਏਸ ਲਈ ਵਿਟਲ ਜਾ ਰਹੀ ਸੀ ਕਿ ਹਮਲੇ ਦੀਆਂ ਤਿਆਰੀਆਂ ਦਾ ਪਤਾ ਲਾ ਸਕੇ। ਭਾਵੇਂ ਖੁਫੀਆ ਮਹਿਕਮਾ ਬੜਾ ਹੁਸ਼ਿਆਰ ਸੀ ਪਰ ਫੇਰ ਭੀ ਉਨ੍ਹਾਂ ਦੇ ਸ਼ਕ ਦੀ ਪ੍ਰੋੜਤਾ ਕਰਨ ਲਈ ਕੋਈ ਸ਼ਹਾਦਤ ਉਨ੍ਹਾਂ ਨੂੰ ਨਾ ਮਿਲ ਸਕੀ, ਨਾਲੇ ਆਮ ਰਾਏ ਵੀ ਉਨ੍ਹਾਂ ਦੇ ਉਲਟ ਸੀ।

ਮਾਤਾ ਹਰੀ ਨੇ ਦਸ ਵੀ ਦਿਤਾ ਕਿ ਉਹ ਕਿਉਂ ਵਿਟਲ ਜਾ ਰਹੀ ਸੀ। ਉਹਨੇ ਦਸਿਆ "ਮੇਰਾ ਰੂਸੀ ਮਿੱਤ੍ਰ ਕਪਤਾਨ ਮਾਰੋਵ ਜਦ ਲੜ ਰਿਹਾ ਸੀ ਤਾਂ ਜ਼ਖ਼ਮੀ ਹੋ ਗਿਆ। ਏਸ ਵੇਲੇ ਉਹ ਵਿਟਲ ਹਸਪਤਾਲ ਵਿਚ ਪਿਆ ਹੋਇਆ ਹੈ। ਮੈਂ ਉਹਦੇ ਸਰ੍ਹਾਣੇ ਬੈਠਕੇ ਉਹਨੂੰ ਦਲਾਸਾ ਦੇਣਾ ਚਾਹੁੰਦੀ ਹਾਂ ਤੇ ਨਾਲੇ ਉਹਦੀ ਸੇਵਾ ਕਰਨ ਦੀ ਚਾਹ ਰਖਦੀ ਹਾਂ।

ਜੇਕਰ ਮਾਤਾ ਹਰੀ ਆਪਣੇ ਮਿੱਤ੍ਰ ਅਫਸਰਾਂ ਦੀ ਮਦਦ ਨਾਲ ਚੁਪ ਚਾਪ ਪੈਰਸ ਛਡ ਜਾਂਦੀ ਤਾਂ ਸ਼ਾਇਦ ਖੁਫੀਆ ਮਹਿਕਮੇ ਦੇ ਪਿੱਛੇ ਤੋਂ ਬਚ ਜਾਂਦੀ। ਪਰ ਉਹਨੇ ਜਾਣ

ਲਗਿਆਂ ਪੈਰਸ ਵਿਚ ਕਈ ਖੁਸ਼ੀ ਦੀਆਂ ਪਾਰਟੀਆਂ ਕੀਤੀਆਂ। ਫ਼ਰਾਂਸ ਦੀ ਖੁਫੀਆ ਪੁਲੀਸ ਨੂੰ ਵੀ ਮੰਨਣਾ ਪਿਆ ਕਿ ਕਪਤਾਨ ਮਾਰੋਵ ਦੀ ਮਿਤ੍ਰਤਾ ਵਾਲੀ ਕਹਾਣੀ ਠੀਕ ਸੀ ਤੇ ਸੇਵਾ ਕਰਨ ਦਾ ਖਿਆਲ ਵੀ ਠੀਕ ਹੋ ਸਕਦਾ ਸੀ। ਏਸ ਕਹਾਣੀ ਵਿਚ ਇਕ ਹੀ ਕਸੂਰ ਸੀ। ਮਾਤਾ ਹਰੀ ਨੇ ਦਸਿਆ ਸੀ ਕਿ ਉਹ ਸਰਕਾਰੀ ਤੌਰ ਉਤੇ ਰੇਡਕਰਾਸ ਵੱਲੋਂ ਜਾ ਰਹੀ ਸੀ, ਪਰ ਅਸਲ ਵਿਚ ਮਾਤਾ ਹਰੀ ਰੈਡ ਕਰਾਸ ਵਾਲਿਆਂ ਨੂੰ ਭਰਤੀ ਹੋਣ ਵਾਸਤੇ ਮਿਲੀ ਤਕ ਵੀ ਨਹੀਂ ਸੀ।

ਕੁਝ ਵੀ ਹੋਵੇ ਇਕ ਵੈਰੀ ਦੇ ਏਜੰਟ ਨੂੰ ਉਥੇ ਜਾਣ ਦੇਣਾ ਜਿਥੇ ਹਮਲੇ ਦੀਆਂ ਤਿਆਰੀਆਂ ਹੋ ਰਹੀਆਂ ਹੋਣ, ਠੀਕ ਨਹੀਂ ਸੀ ਤੇ ਏਸ ਲਈ ਸੈਕੰਡ ਬੀਊਰੋ ਦਾ ਮਾਤਾ ਹਰੀ ਨੂੰ ਰੋਕਣਾ ਵਾਜਬ ਸੀ।

ਵਿਟਲ ਦੇ ਜ਼ਿਲੇ ਵਿਚ ਜਾਣ ਲਈ "ਅੰਦਰੂਨੀ ਤੇ ਪ੍ਰਦੇਸੀ ਕੰਮਾਂ" ਦੇ ਦਫ਼ਤਰ ਵਿਚੋਂ ਆਗਿਆ ਲੈਣੀ ਪੈਂਦੀ ਸੀ। ਪਰ ਫਰਾਂਸ ਦਾ ਕਿਹੜਾ ਜਾਸੂਸ ਉਨ੍ਹਾਂ ਦੇ ਅਫਸਰਾਂ ਨੂੰ ਜਿਹੜੇ ਮਾਤਾ ਹਰੀ ਨੂੰ ਇਹ ਆਗਿਆ-ਪੱਤਰ ਲੈ ਦੇਣ ਵਿਚ ਵੱਡੀ ਮਦਦ ਕਰ ਰਹੇ ਸਨ, ਕਹਿ ਸਕਦਾ ਸੀ ਕਿ ਮਾਤਾ ਹਰੀ ਬੜੀ ਖ਼ਤਰਨਾਕ ਜਾਸੂਸਨ ਸੀ, ਜਦਕਿ ਸ਼ਕ ਨੂੰ ਸਾਬਤ ਕਰਨ ਲਈ ਕੋਈ ਸਬੂਤ ਕੋਲ ਨਹੀਂ ਸੀ ? ਐਮ. ਮਾਲਵੀ ਅਤੇ ਪ੍ਰਦੇਸੀ ਦਫਤਰ ਦਾ ਅਫਸਰ ਸ਼ਾਇਦ ਇਹ ਤਾਂ ਮੰਨ ਜਾਂਦੇ ਕਿ ਮਾਤਾ ਹਰੀ ਖੁਲ੍ਹਮ-ਖੁਲ੍ਹੀ ਕੋਈ ਨਾਦਾਨੀ ਕਰ ਸਕਦੀ ਸੀ, ਪਰ ਉਹ ਇਹ ਮੰਨਣ ਨੂੰ ਕਦੀ ਵੀ ਤਿਆਰ ਨਹੀਂ ਸਨ ਕਿ ਮਾਤਾ ਹਰੀ ਕੋਈ "ਬਦਮਾਸ਼ੀ" ਵੀ ਕਰ ਸਕਦੀ ਸੀ। ਪਰ ਫੇਰ ਦੂਜਿਆਂ ਅਫਸਰਾਂ ਆਖਿਆ ਜਦ ਸਾਡੇ ਆਪਣੇ ਨੈਸ਼ਨ ਦੇ ਆਦਮੀ ਜਿਹੜੇ ਫੌਜ ਦੇ ਦਾਇਰੇ ਅੰਦਰ ਰਹਿੰਦੇ ਹਨ, ਬਿਨਾਂ ਪੋਲੀਸ ਦੀ ਆਗਿਆ ਦੇ ਕਿਧਰੇ ਬਾਹਰ ਨਹੀਂ ਜਾ ਸਕਦੇ, ਅਤੇ ਨਾ ਕੋਈ ਆਦਮੀ ਇਨ੍ਹਾਂ

ਬੰਦ ਹਿੱਸਿਆਂ ਵਿਚ ਬਿਨਾਂ ਆਗਿਆ-ਪੱਤਰ ਦੇ ਜਾ ਆ ਸਕਦਾ ਤਾਂ ਫਿਰ ਉਨ੍ਹਾਂ ਬੇਤਰਫਦਾਰਾਂ ਮਿੱਤ੍ਰਾਂ ਨੂੰ ਉਹ ਹਕ ਕਿਉਂ ਦਿਤੇ ਜਾਣ ਜਿਹੜੇ ਉਨ੍ਹਾਂ ਸ਼ਹਿਰ ਵਾਸੀਆਂ ਨੂੰ ਵੀ ਦਿਤੇ ਜਾਂਦੇ ਜਿਨ੍ਹਾਂ ਦੀ ਦੇਸ਼ ਹਤੈਸ਼ੀ ਉਤੇ ਕੋਈ ਸ਼ਕ ਨਹੀਂ ਹੋ ਸਕਦਾ ?

ਮਾਤਾ ਹਰੀ ਦੇ ਮਿੱਤ੍ਰ ਉੱਤਰ ਦੇਂਦੇ ਸਨ: "ਫੌਜੀ ਦਾਇਰੇ ਅੰਦਰ ਆਉਣ ਜਾਣ ਦੀ ਖੁਲ੍ਹ ਬਾਰੇ ਅਸੀਂ ਆਪਣੇ ਦੇਸ ਵਾਸੀਆਂ ਉੱਤੇ ਬੰਦਸ਼ ਲਾ ਸਕਦੇ ਹਾਂ, ਕਿਉਂਕਿ ਅਸਾਂ ਸਾਰਿਆਂ ਦਾ ਮੁਖ-ਮੰਤਵ ਦੇਸ ਦੀ ਰਾਖੀ ਹੁੰਦਾ ਹੈ। ਪਰ ਪਾਲਿਸੀ ਦੇ ਤੌਰ ਉਤੇ ਏਹ ਵਰਤਾਓ ਅਸੀਂ ਦੂਜੇ ਬੇਤਰਫਦਾਰ ਦੇਸਾਂ ਦੇ ਵਾਸੀਆਂ ਨਾਲ ਨਹੀਂ ਕਰ ਸਕਦੇ, ਕਿਉਂਕਿ ਅਸੀਂ ਉਨ੍ਹਾਂ ਦੀ ਮਿੱਤ੍ਰਤਾ ਨੂੰ ਜਿਤਣਾ ਤੇ ਵਧਾਉਣਾ ਹੁੰਦਾ ਹੈ। ਏਸ ਤਰ੍ਹਾਂ ਬੰਦਸ਼ ਲਾਉਣ ਨਾਲ ਕਈਆਂ ਨੂੰ ਬੜੀ ਤਕਲੀਫ ਹੋਵੇਗੀ। ਮਾਤਾ ਹਰੀ ਦਾ "ਕੇਸ ਹੀ ਲੈ ਲਵੋ" । ਜੇਕਰ ਅਸੀਂ ਏਸ ਸੁਹਣੀ ਤੇ "ਧਰਮੀ" (SPiritual) ਮਾਤਾ ਹਰੀ ਨੂੰ ਰੋਕ ਦੇਈਏ ਤਾਂ ਉਹ ਜਿਸ ਉੱਚੇ ਮਿਸ਼ਨ ਲਈ ਜਾ ਰਹੀ ਹੈ, ਉਹ ਨਹੀਂ ਕਰ ਸਕਣ ਲਗੀ।"

ਏਸ ਤਰ੍ਹਾਂ ਭਾਵੇਂ ਮਾਤਾ ਹਰੀ ਦੇ ਮਿੱਤ੍ਰਾਂ ਨੇ ਕੋਈ ਜ਼ਾਹਿਰਾ ਬੇਵਫ਼ਾਦਾਰੀ ਦਾ ਕੰਮ ਤਾਂ ਨਾ ਕੀਤਾ, ਪਰ ਇਹ ਸਾਫ਼ ਪ੍ਰਤੱਖ ਹੈ ਕਿ ਉਨ੍ਹਾਂ ਦੀ ਦਰਿਆ ਦਿਲੀ ਦਾ ਉਹ "ਧਸਮਸ਼" (Unsiu Pulous) ਇਸਤ੍ਰੀ ਨਾਜਾਇਜ਼ ਲਾਭ ਉਠਾ ਸਕਦੀ ਸੀ।

ਜਦ ਏਹ ਹੀ ਪਾਲਿਸੀ ਵਰਤਨੀ ਸੀ ਤਾਂ ਸੰਕੇਤ ਬਿਊਰੋ ਦੇ ਅਫਸਰ ਕੀ ਕਰ ਸਕਦੇ ਸਨ। ਉਹ ਚੁਪ ਕਰਕੇ ਬੈਠ ਗਏ ਤੇ ਭੈੜੀ ਗਲ ਦੀ ਉਡੀਕ ਕਰਨ ਲਗ ਪਏ। ਉਹ ਏਸ ਗੱਲ ਤੋਂ ਇਨਕਾਰ ਨਹੀਂ ਸਨ ਕਰ ਸਕਦੇ ਕਿ ਮਾਤਾ

ਹਰੀ ਆਪਣੇ ਸੋਹਣੇ ਘਰ ਜਾਂ ਆਲੇ ਦੁਆਲੇ ਨੂੰ ਛਡਕੇ ਜੰਗ ਦੇ ਦੋਜ਼ਖ ਵਾਲੇ ਦਾਇਰੇ ਵਿਚ ਜਾਕੇ ਬੜੀ ਕੁਰਬਾਨੀ ਕਰ ਰਹੀ ਸੀ। ਨਾਲੇ ਮਾਤਾ ਹਰੀ ਦੇ ਪਿਆਰ ਦਾ ਸਵਾਲ ਸੀ। ਫਲਸਫਾ ਬਹੁਤ ਸਾਰੀਆਂ ਚੀਜ਼ਾਂ ਦਾ ਉੱਤਰ ਦੇ ਸਕਦਾ ਹੈ, ਪਰ ਕੁਲ ਚੀਜ਼ਾਂ ਏਹਦੇ ਦਾਇਰੇ ਤੋਂ ਬਾਹਰ ਹਨ—ਇਨ੍ਹਾਂ ਵਿਚੋਂ ਇਕ ਹੈ ਇਸਤ੍ਰੀ ਦਾ ਪਿਆਰ ਅਤੇ ਉਹਦੇ ਤਰੀਕੇ।

ਮਾਤਾ ਹਰੀ ਨੇ ਕਈਆਂ ਨਾਲ ਪਿਆਰ ਪਾਇਆ ਪਰ ਕੀ ਉਹ ਕਦੀ ਉਸ ਆਦਰਸ਼ਕ ਪਿਆਰ ਤੇ ਪੁਜ ਸਕੀ ਜਿਹੜਾ ਪਿਆਰ ਵਿਚ ਫਸਿਆਂ ਨੂੰ ਉੱਚਾ ਕਰ ਦੇ ਦਾ ਹੈ? ਮਾਤਾ ਹਰੀ ਦੇ ਮਿਤ੍ਰ ਆਖਦੇ ਹਨ "ਹਾਂ" ਅਤੇ ਏਸ ਵਿਟਲ ਦੇ ਹਾਦਸੇ ਵਲ ਇਸ਼ਾਰਾ ਕਰਦੇ ਹਨ। ਮਾਤਾ ਹਰੀ ਨੇ ਪਿਛੋਂ ਆਪਣੇ ਵਕੀਲਾਂ ਨੂੰ ਕਿਹਾ :

"ਜਦੋਂ ਮੈਂ ਵਿਟਲ ਵਿਚ ਠਹਿਰ ਰਹੀ ਸਾਂ ਤਾਂ ਮੈਂ ਆਪਣੇ ਆਪ ਨੂੰ ਉਸ ਗਰੀਬ ਰੂਸ ਦੇ ਰਹਿਣ ਵਾਲੇ ਅਫ਼-ਸਰ ਤੋਂ ਵਾਰ ਸੁਟਿਆ ਜਿਹੜਾ ਆਪਣੇ ਨੇਤ੍ਰਾਂ ਦੇ ਚਾਨਣ ਨੂੰ ਗਵਾ ਚੁਕਿਆ ਸੀ। ਇਹ ਮੇਰੀ ਮਰਜ਼ੀ ਸੀ ਕਿ ਮੈਂ ਅਯਾ-ਸ਼ੀਆਂ ਵਾਲੀ ਜ਼ਿੰਦਗੀ ਨੂੰ ਛਡ ਕੇ ਆਪਣੀ ਜ਼ਿੰਦਗੀ ਏਸ ਆਦਮੀ ਦੀ ਸੇਵਾ ਲਈ ਅਰਪਨ ਕਰ ਦਿਆਂ ਜਿਸ ਨੂੰ ਮੈਂ ਅਤਿ ਪਿਆਰਦੀ ਸਾਂ, ਉਹ ਹੀ ਕੇਵਲ ਇਕ ਮਨੁੱਖ ਸੀ ਜਿਸ ਨੂੰ ਮੈਂ ਸੱਚੇ ਦਿਲ ਨਾਲ ਪਿਆਰ ਕੀਤਾ ਸੀ।"

ਉਹਦੇ ਮਿੱਤ੍ਰ ਉਹਦੀ ਕੁਰਬਾਨੀ ਵਲ ਇਸ਼ਾਰਾ ਕਰ ਰਹੇ ਸਨ। ਇਹ ਕੁਰਬਾਨੀ ਬੜੀ ਹਮਦਰਦੀ ਜਗਾ ਰਹੀ ਸੀ ਕਿਉਂਕਿ ਇਹ ਖਿਆਲ ਕੀਤਾ ਜਾਂਦਾ ਸੀ ਕਿ ਸ਼ਰਾਰਤਾਂ ਅਤੇ ਅਯਾਸ਼ੀਆਂ ਖਾਂਦੀ ਆਤਮਾ ਆਪਣੀ ਜ਼ਿੰਦਗੀ ਵਿਚ ਕੋਈ ਸਬੂਤ ਨਹੀਂ ਦੇ ਸਕਣ ਲਗੀ ਕਿ ਉਹ ਵੀ ਏਸ ਤਰ੍ਹਾਂ ਪਿਆਰ ਕਰ ਸਕਦੀ ਸੀ। ਉਹਦੀ ਸੁਹੱਪਣਤਾ ਦਾ ਗੁਲਾਬ ਫੁੱਲ ਇਕ ਮਨੁਖ ਦੇ ਪਿਆਰ ਉੱਤੇ ਨਹੀਂ ਸੀ ਪਲੀ ਸਗੋਂ ਕਈਆਂ

ਦੀ ਖੁਸ਼ਾਮਦ ਉੱਤੇ ਹਾਲਾਂਕਿ ਮੋਰੋਵ ਉਹਦੀ ਜ਼ਿੰਦਗੀ ਵਿਚ ਮੁੜ ਆ ਵਸਿਆ। ਕੇਵਲ ਸੈਕੰਡ ਬਿਊਰੋ ਦੇ ਅਫਸਰ ਹੀ ਮਾਤਾ ਹਰੀ ਦੇ ਏਸ ਕੰਮ ਦਾ ਸਖਤ ਦਿਲ ਨਾਲ ਅਰਥ ਕਢਦੇ ਸਨ। ਉਹ ਆਖਦੇ ਸਨ ਜਿਹੜੀ ਇਸਤ੍ਰੀ ਸਾਰਿਆਂ ਆਦਮੀਆਂ ਲਈ ਸਾਰੀਆਂ ਚੀਜ਼ਾਂ ਹੋ ਜਾਵੇ ਉਹ ਇਕ ਮਨੁਖ ਲਈ ਸਭ ਕੁਝ ਨਹੀਂ ਹੋ ਸਕਦੀ।

ਜੇਕਰ ਕਪਤਾਨ ਮੋਰੋਵ ਦੇ ਖਿਆਲ ਏਸ ਬਾਰੇ ਜਾਣਨੇ ਹੋਣ ਤਾਂ ਅਸੀਂ ਉਨ੍ਹਾਂ ਆਦਮੀਆਂ ਦੀਆਂ ਗਲਾਂ ਸੁਣ ਲਈਏ ਜਿਹੜੇ ਮੋਰੋਵ ਦੇ ਖ਼ਿਆਲਾਂ ਨੂੰ ਜਾਣਨ ਦਾ ਦਾਹਵਾ ਕਰਦੇ ਹਨ। ਉਹ ਦਸਦੇ ਹਨ ਕਿ ਮੋਰੋਵ, ਸਪੇਨ ਦੀ ਇਕ "ਧਰਮਸਾਲ" ਵਿਚ 'ਭਾਈ' ਹੈ। ਉਹ ਹਰ ਰੋਜ਼ ਪ੍ਰਾਰਥਨਾ ਕਰਦਾ ਹੈ ਕਿ ਮਾਤਾ ਹਰੀ ਦੀ ਆਤਮਾ ਨੂੰ ਸੁਖ ਸ਼ਾਂਤ ਮਿਲੇ। ਉਹ ਮਾਤਾ ਹਰੀ ਦਾ ਬੜਾ ਹੀ ਧੰਨਵਾਦ ਕਰਦਾ ਹੈ ਜੀਹਨੇ ਖੁਸ਼ੀਆ ਅਯਾਸ਼ੀਆਂ ਵਾਲੀ ਜ਼ਿੰਦਗੀ ਨੂੰ ਤਿਆਗ ਕੇ ਉਹਦੇ ਕਾਲੇ ਦਿਨਾਂ ਨੂੰ ਰੋਸ਼ਨ ਕੀਤਾ।" ਮੋਰੋਵ ਲਈ ਉਹ ਇਕ ਦੇਵੀ ਗੁਣਾਂ ਵਾਲੀ ਇਸਤ੍ਰੀ ਸੀ। ਜਿਸ ਮਨੁਖਨੇ ਮੋਰੋਵ ਵਾਂਗ ਅਤਿ ਦੁਖ ਸਹਾਰੇ ਹੋਣ ਉਹ ਹੱਕ ਰਖਦਾ ਹੈ ਕਿ ਉਹ ਖੁਸ਼ੀ ਦੇ ਸੁਪਨੇ ਆਪਣੇ ਲਈ ਵਸਾ ਲਵੇ। ਕੇਵਲ ਬੇਵਕੂਫ਼ ਹੀ ਉਹਨੂੰ ਆਪਣੀ ਕਾਲੀ ਰਾਤ ਲਈ ਚਾਨਣ ਬਣਾਨ ਤੋਂ ਰੋਕ ਸਕਦੇ ਹਨ। ਮੋਰੋਵ ਨੇਤ੍ਰ-ਹੀਣ ਹੋ ਗਿਆ ਸੀ, ਉਹ ਉਸ ਹਨੇਰੇ ਜੀਵਨ ਲਈ ਕੋਈ ਰੋਸ਼ਨੀ ਲਭਦਾ ਸੀ। ਸ਼ਾਇਦ ਮੋਰੋਵ ਨੂੰ ਪਤਾ ਨਹੀਂ ਸੀ ਕਿ ਉਹਦਾ ਸਾਥੀ ਖੁਫੀਆ ਮਹਿਕਮੇ ਵਿਚ ਵੀ ਕੰਮ ਕਰਦਾ ਸੀ।

ਇਕ ਇਖਲਾਕੀ ਬੜਾ ਹੀ ਖੁਸ਼ ਹੁੰਦਾ ਹੈ ਜਦ ਕੋਈ ਗੁਨਾਹਗਾਰ ਔਗਣਾਂ ਨੂੰ ਛਡਣ ਦਾ ਇਰਾਦਾ ਕਰੇ। ਆਓ ਏਸ ਗਲ ਤੋਂ ਪੂਰਾ ਲਾਭ ਲੈ ਲਈਏ। ਮਾਤਾ ਹਰੀ ਆਪਣੀਆਂ "ਮਿਹਰਬਾਨੀਆਂ" ਦੇ ਬਦਲੇ ਆਪਣੇ ਪ੍ਰੀਤਮਾਂ ਕੋਲੋਂ

ਵਧ ਤੋਂ ਵਧ ਅਯਾਸ਼ੀ ਦੇ ਸਾਮਾਨ ਲੈਂਦੀ ਰਹੀ ਸੀ। ਮੈਰੇਵ ਅਮੀਰ ਆਦਮੀ ਨਹੀਂ ਸੀ । ਏਸ ਲਈ ਮੈਰੇਵ ਧਨ ਦੇ ਕਾਰਨ ਕੋਈ ਖਿਚ ਨਹੀਂ ਸੀ ਰਖਦਾ। ਉਹ ਤਾਂ ਆਮ ਸਹੂਲਤਾਂ ਵੀ ਨਹੀਂ ਦੇ ਸਕਦਾ–ਜੇਕਰ ਉਹ ਵਿਟਲ ਵਿਚ ਮਿਲ ਸਕਦੀਆਂ ਹੁੰਦੀਆਂ । ਉਹਦੀ ਗ਼ਰੀਬੀ ਨੂੰ ਦਸਣ ਲਈ ਇਹ ਵੀ ਦਸਿਆ ਜਾਂਦਾ ਹੈ ਕਿ ਮਾਤਾ ਹਰੀ ਨੂੰ ਆਮ ਸਹੂਲਤਾਂ ਲਈ ਅਤੇ ਬੀਮਾਰ ਦੀ ਸੇਵਾ ਕਰਨ ਲਈ ਵੀ ਪੈਸਾ ਆਪ ਹੀ ਕਮਾਣਾ ਪਿਆ ਸੀ।

ਮਾਤਾ ਹਰੀ ਦਾ ਤਰੀਕਾ ਵੀ ਆਪਣਾ ਸੀ। ਮੈਰੇਵ ਦੀ ਇਹ ਹਾਲਤ ਸੀ ਕਿ ਮਾਤਾ ਹਰੀ ਉਹਦੇ ਸਰਹਾਣੇ ਬੈਠ ਕੇ ਸਾਰਾ ਦਿਨ ਨਹੀਂ ਸੀ ਕਟ ਸਕਦੀ।

ਬੰਬਾਂ ਨਾਲ ਵਿੰਨ੍ਹਿਆ ਵਿਟਲ ਸ਼ਹਿਰ, ਮਾਤਾ ਹਰੀ ਜਹੀ ਇਸਤ੍ਰੀ ਲਈ ਸੁਖ ਦੀਆਂ ਚੀਜ਼ਾਂ ਦੇਣ ਵਿਚ ਬੜਾ ਹੀ ਗ਼ਰੀਬ ਸੀ। ਜਿਸ ਕਿਸੇ ਸਹਾਰਿਆ ਨਹੀਂ, ਉਹ ਆਪਣੇ ਸਾਹਮਣੇ ਉਨ੍ਹਾਂ ਪਿੰਡਾਂ ਦੀ ਖੁਆਰੀ, ਤਬਾਹੀ ਅਤੇ ਦਖ ਦੀ ਤਸਵੀਰ ਨਹੀਂ ਲਿਆ ਸਕਦਾ ਜਿਨ੍ਹਾਂ ਦੇ ਲਾਗੇ ਜੰਗ ਹੋ ਰਿਹਾ ਹੋਵੇ। ਉਥੇ ਜੀਵਨ ਮਾਨੋ ਰੁਕ ਜਾਂਦਾ ਹੈ। ਵਿਟਲ ਵਿਚ ਸਮਾਜਕ ਮੇਲ-ਜੋਲ ਜਿਹੜਾ ਪਹਿਲਾਂ ਹੀ ਕਾਨੂੰਨ ਰਾਹੀਂ ਕਾਫ਼ੀ ਕਸਿਆ ਗਿਆ ਸੀ, ਹੁਣ ਜੰਗੀ ਲੋੜਾਂ ਕਰ ਕੇ ਬਿਲਕੁਲ ਹੀ ਹੇਠਾਂ ਦਬਿਆ ਗਿਆ ਸੀ, ਏਸ ਲਈ ਮਾਤਾ ਹਰੀ ਨੂੰ ਵਿਹਲਾ ਸਮਾਂ ਗੁਜ਼ਾਰਨ ਲਈ ਉਨ੍ਹਾਂ ਅਫ਼ਸਰਾਂ ਕੋਲ ਜਾਣਾ ਪੈਂਦਾ ਸੀ, ਜਿਹੜੇ ਗੁਆਢ ਦੇ ਪਿੰਡਾਂ ਵਿਚ ਰਹਿ ਰਹੇ ਸਨ ਤੇ ਬਹੁਤ ਕਰਕੇ ਉਨ੍ਹਾਂ ਕੋਲ ਜਿਹੜੇ ਵਿਟਲ ਸ਼ਹਿਰ ਰਾਹੀਂ ਗੁਜ਼ਾਰਦੇ ਸਨ। ਜੰਗੀ ਇੰਤਜ਼ਾਮ ਕੁਝ ਏਸ ਤਰ੍ਹਾਂ ਦਾ ਸੀ ਕਿ ਵਿਟਲ ਵਿਚ ਬੜੀ ਹੀ ਹਿਲਜੁਲ ਰਹਿੰਦੀ ਸੀ ਤੇ ਨਿਤ ਨਵੇਂ ਆਦਮੀ ਹੀ ਸ਼ਹਿਰ ਵਿਚ ਦਿਸਦੇ ਸਨ। ਇਕ ਅਤੇ ਸਾਰਿਆਂ ਨੂੰ ਮਾਤਾ ਹਰੀ ਜੀ-ਆਇਆਂ ਕਰਨ ਲਈ

ਤਿਆਰ ਸੀ। ਕੋਈ ਸੰਕੋਚ ਨਹੀਂ ਸੀ। ਉਹ ਕਿਸੇ ਅਫ਼ਸਰ ਨਾਲ ਜਿਸ ਉਤੇ ਮਨ ਰੀਝੇ, ਮਿੱਤ੍ਰਤਾ ਪਾ ਲੈਂਦੀ ਸੀ। ਇਸ "ਵੇਸਵਾ' ਦੇ ਪੇਸ਼ੇ ਦੇ ਗੁਨਾਹ ਨੂੰ ਘਟ ਕਰਨ ਲਈ ਇਹ ਆਖਿਆ ਜਾਂਦਾ ਹੈ ਕਿ ਮਾਤਾ ਹਰੀ ਨੂੰ ਕਪਤਾਨ ਮੈਰੋਵ ਦੀ ਚੰਗੀ ਤਰ੍ਹਾਂ ਪਾਲਣਾ ਕਰਨ ਲਈ ਆਪਣਾ ਸਰੀਰ ਵੇਚ ਕੇ ਪੈਸੇ ਲੈਣੇ ਪਏ ਸਨ।

ਇਹ ਬਦਕਾਰੀ ਕਰਨ ਦੀ ਸਟੇਜ ਬੜੀ ਚੰਗੀ ਤਰ੍ਹਾਂ ਵਿਛਾਈ ਗਈ। ਆ ਰਹੇ ਫ਼ੌਜੀ ਦਸਤੇ ਸਾਰੇ ਹਾਲ ਨੂੰ ਚੰਗੀ ਤਰ੍ਹਾਂ ਜਾਣਦੇ ਸਨ।ਉਹ ਜਾਣਦੇ ਸਨ ਕਿਕਲ੍ਹ ਉਨ੍ਹਾਂ ਨੂੰ ਲੜਾਈ ਦੇ ਅਗਲੇ ਮੋਰਚਿਆਂ ਵਿਚ ਜਾਣਾ ਪੈਣਾ ਸੀ ਜਦ ਅਜ ਇਕ ਸੋਹਣੀਯੁਵਤੀ ਉਨ੍ਹਾਂ ਲਈ ਏਸ ਦੁਨੀਆਂ ਦੀਆਂ ਉਹਖੁਸ਼ੀਆਂ ਖਿਲਾਰ ਰਹੀ ਸੀ, ਜਿਹੜੀਆਂ ਸ਼ਾਇਦ ਉਨ੍ਹਾਂ ਲਈ ਆਖ਼ਰੀ ਮੌਜਾਂ ਹੋਣ। ਇਨ੍ਹਾਂ ਆਦਮੀਆਂ ਦੇ ਕਾਮ ਦਾ– ਜਿਹੜੇ ਆਪਣੀ ਜ਼ਿੰਦਗੀ ਦੀਆਂ ਸਾਰੀਆਂ ਖੁਸ਼ੀਆਂ ਨੂੰ ਪਿੱਠ ਦੇਕੇ ਨਾ ਘਟਣ ਵਾਲੇ ਦੁਖ ਦਾ ਮੁਕਾਬਲਾ ਕਰਨ ਲਈ ਜਾ ਰਹੇ ਸਨ–ਮੁਕਾਬਲਾ ਉਹ ਹੀ ਥਕੇ ਟੁਟੇ ਸਪਾਹੀ ਕਰ ਸਕਦੇ ਸਨ, ਜਿਨ੍ਹਾਂ ਦੀ ਥਾਂ ਤੇ ਇਨ੍ਹਾਂ ਸਪਾਹੀਆਂ ਨੇ ਕੰਮ ਕਰਕੇ ਉਨ੍ਹਾਂ ਨੂੰ ਛੁਡਾਣਾ ਸੀ। ਇਹ ਲੋਕੀ ਹਫਤਿਆਂ ਬੱਧੀ ਅਤਿ ਕਰੜਾ ਕੰਮ ਕਰਕੇ ਚੂਰ ਹੋਏ ਹੋਏ ਹੁੰਦੇ ਸਨ ਤੇ ਏਸ ਲਈ ਖੁਸ਼ੀ ਨੂੰ ਲਾਲਚੀਆਂ ਵਾਂਗ ਬਾਹਾਂ ਟਡੀ ਲੈ ਲੈਂਦੇ ਸਨ।

ਮਾਤਾ ਹਰੀ ਦੇ ਮਾਰਿਆਂ ਨਾਲੋਂ ਚੰਗੇ ਮਿੱਤ੍ਰ ਉਹ ਹਵਾਬਾਜ ਸਨ–ਉਹ ਜਵਾਨ ਹਵਾਬਾਜ਼ ਜਿਹੜੇ ਮੌਤ ਨਾਲ ਕਈ ਤਰੀਕਿਆਂ ਨਾਲ ਖੇਡਦੇ ਸਨ ਉਨ੍ਹਾਂ ਉਸਤੇ ਮਾਤਾ ਹਰੀ ਖ਼ਾਸ "ਮਿਹਰਬਾਨੀਆ" ਕਰਦੀ ਸੀ। ਆਮ ਕਰ ਕੇ ਸਾਰੇ ਹਵਾਬਾਜ਼ ਹੀ ਬੜੀ ਖੁਲ੍ਹੀ ਤਬੀ- ਅਤ ਦੇ ਮਾਲਕ ਹੁੰਦੇ ਹਨ। ਕਈ ਹਵਾਬਾਜ਼ ਉਹਦੇ ਕੋਲ ਆ ਆ ਕੇ ਆਪਣੀਆਂ ਕਹਾਣੀਆਂ ਸੁਣਾਂਦੇ ਸਨ ਤੇ ਰਜ ਕੇ

ਰੰਗ-ਰਲੀਆਂ ਕਰਦੇ ਸਨ।

ਜਿਹੜੇ ਜਾਸੂਸ ਮਾਤਾ ਹਰੀ ਦੇ ਪਿਛੇ ਲਗੇ ਹੋਏ ਸਨ ਉਹ ਸਭ ਕੁਝ ਵੇਖਦੇ ਸਨ। ਉਹਦੇ ਵਲ ਬੇਗਿਣਤ ਆਈਆਂ ਚਿਠੀਆਂ ਨੂੰ ਵੇਖਦੇ ਅਤੇ ਪੜ੍ਹਦੇ ਸਨ, ਪਰ ਉਨ੍ਹਾਂ ਵਿਚੋਂ ਕੋਈ ਕੰਮ ਦੀ ਗਲ ਨਹੀਂ ਸੀ ਲਭਦੀ। ਉਨ੍ਹਾਂ ਵਿਚ ਮਿੱਤਰਾਂ ਵਲੋਂ ਆਏ ਪਿਆਰ-ਸੁਨੇਹੇ ਹੀ ਹੁੰਦੇ ਸਨ ਕਿ ਕਿਵੇਂ ਆਪਣੇ-ਆਪ ਸਹੇੜੇ ਹੋਏ "ਦੇਸ-ਨਿਕਾਲੇ" ਦਾ ਦੁਖ ਮਾਤਾ ਹਰੀ ਲਈ ਘਟ ਜਾਵੇ। ਏਸ ਬੇਸਵਾਦੀ ਇਕਸਾਰ ਜ਼ਿੰਦਗੀ ਨੂੰ ਤੋੜਨ ਲਈ ਉਹ ਕਦੀ-ਕਦਾਈਂ ਬੀਮਾਰ ਲਈ ਚੀਜ਼ਾਂ ਲਿਆਉਣ ਦੇ ਬਹਾਨੇ ਪੈਰਸ ਚਲੀ ਜਾਂਦੀ ਸੀ। ਇਨ੍ਹਾਂ ਸਬਰ ਨਾਲ ਬੱਧੇ ਜਾਸੂਸਾਂ ਦੀਆਂ ਨਿਗਰਾਨੀਆਂ ਦੀ ਇਤਨੀ ਅਸੱਫਲਤਾ ਹੋਈ ਕਿ ਉਹ ਸ਼ੱਕ ਕਰਨ ਲਗ ਪਏ ਕਿ ਕੀ ਉਹ ਕਿਸੇ _ਲ ਵਿਚ ਤੇ ਨਹੀਂ ਸਨ? ਸ਼ਹਿਰਾਂ ਵਿਚ ਲੁਕ-ਛਿਪ ਕੇ ਖੁਫ਼ੀਆ ਕੰਮ ਕਰ ਲੈਣਾ ਸੌਖਾ ਹੈ, ਪਰ ਲੜਾਈ ਦੇ ਮੈਦਾਨ ਵਿਚ ਇਹ ਕੰਮ ਕਰਨਾ ਕੁਝ ਹੋਰ ਹੀ ਅਰਥ ਰਖਦਾ ਹੈ।

ਸਤੰਬਰ ਵਿਚ ਹਮਲਾ ਕਰਨ ਲਈ ਤਿਆਰੀ ਕਰਦਿਆਂ ਜੁਲਾਈ ਅਤੇ ਅਗੱਸਤ ਦੇ ਮਹੀਨੇ ਲੰਘ ਗਏ। ਹੁਣ ਉਹ ਸਾਰੇ ਸਪਾਹੀ ਜੰਗ ਦਾ ਐਲਾਨ ਸੁਣਨ ਲਈ ਕਾਹਲੇ ਪਏ ਹੋਏ ਸਨ। ਸਭ ਕੁਝ ਠੀਕ ਹੋ ਜਾਂਦਾ ਜੇਕਰ ਵੈਰੀਆਂ ਨੂੰ ਹਮਲੇ ਕਰਨ ਦੀ ਥਾਂ ਅਤੇ ਸਮੇਂ ਦਾ ਪਤਾ ਨ ਲਗਦਾ। ਮਾਤਾ ਹਰੀ ਦੇ ਉਲਟ ਜਿਹੜੇ ਜਾਸੂਸੀ ਕੰਮ ਕਰ ਰਹੇ ਸਨ ਉਨ੍ਹਾਂ ਦਾ ਕੰਮ ਸੀ ਕਿ ਇਨ੍ਹਾਂ ਦੋਵਾਂ ਗਲਾਂ ਦਾ ਪਤਾ ਵੈਰੀਆਂ ਨੂੰ ਨ ਲਗ ਜਾਵੇ। ਉਨ੍ਹਾਂ ਆਪਣੀ ਕੋਸ਼ਿਸ਼ ਵਿਚ ਕੋਈ ਕਮੀ ਨ ਆਉਣ ਦਿਤੀ। ਅਖ਼ੀਰ ਵਿਚ ਸਭ ਕੁਝ ਤਿਆਰ ਸੀ।

ਸਤੰਬਰ ੨੫ ਦੀ ਦੁਪੈਹਰ ਨੂੰ ਆਰਟੋਸ ਉੱਤੇ ਹਮਲਾ ਕੀਤਾ ਗਿਆ। ਇਹ ਹਮਲਾ ਅਚਾਨਕ ਸੀ। ਜਰਮਨ

ਵਾਲਿਆਂ ਦੀਆਂ ਤਿਆਰੀਆਂ ਪੂਰੀਆਂ ਨਹੀਂ ਸਨ ਹੋਈਆਂ। ਏਸ ਲਈ ਫੌਜੀ ਦਸਤਿਆਂ ਦੀ ਮਦਦ ਲਈ ਤੋਪਖਾਨੇ ਨ ਪਹੁੰਚ ਸਕੇ। ਤਿੰਨ ਦਿਨ ਤਕ ਜਰਮਨੀ ਵਾਲਿਆਂ ਨੂੰ ਹਥਾਂ ਪੈਰਾਂ ਦੀ ਪਈ ਰਹੀ।

ਦੱਖਣ ਵੱਲੋਂ ਕੀਤੇ ਹਮਲਿਆਂ ਵਿਚ ਬਹੁਤੀ ਤਕਲੀਫ ਪੇਸ਼ ਆਈ। ਜਿਤਨੀ ਰੁਕਾਵਟ ਹੋਈ ਉਹਦੀ ਉਮੀਦ ਨਹੀਂ ਸੀ, ਕਿਉਂਕਿ ਜਦ ਹਮਲਾ ਕਰਨ ਦਾ ਫੈਸਲਾ ਹੋਇਆ ਸੀ ਉਦੋਂ ਮੁਕਾਬਲੇ ਵਿਚ ੯੦ ਦਸਤੇ ਫੌਜ ਦੇ ਸਨ, ਪਰ ਜਦੋਂ ਹਮਲਾ ਕੀਤਾ ਗਿਆ ਉੱਥੇ ੧੯੨ ਦਸਤੇ ਸਨ। ਤੋਪਖਾਨੇ ਦੀ ਮਦਦ ਨਾਲ ਕੁਝ ਥਾਂਵਾਂ ਮਲ ਲਈਆਂ, ਪਰ ਸਾਰਾ ਨਤੀਜਾ ਉਹ ਨ ਨਿਕਲਿਆ ਜਿਸ ਦੀ ਉਮੀਦ ਕੀਤੀ ਜਾਂਦੀ ਸੀ, ਅਤੇ ਜਿਸ ਦੇ ਆਸਰੇ ਵੈਰੀਆਂ ਦੀਆਂ ਪਿਛਲੀਆਂ ਲਾਈਨਾਂ ਤਕ ਪਹੁੰਚਣ ਦੀ ਆਸ ਸੀ।

ਕਈ ਥਾਂਵਾਂ ਤੇ ਜਰਮਨੀ ਵਾਲਿਆਂ ਆਪਣੀਆਂ ਥਾਂਵਾਂ ਮਲੀਆਂ ਰਖੀਆਂ ਭਾਵੇਂ ਉਨ੍ਹਾਂ ਨੂੰ ਹਟਾਨ ਦਾ ਪੂਰਾ ਜ਼ੋਰ ਲਾਇਆ ਗਿਆ ਸੀ। ਜਦੋਂ ਜਰਨੈਲ ਨੇ ਲੜਾਈ ਬੰਦ ਕਰਨ ਦਾ ਹੁਕਮ ਦਿਤਾ ਉਦੋਂ ਫਰਾਂਸ ਆਪਣੇ ੮੦੦,੦੦੦ ਹਜ਼ਾਰ ਆਦਮੀ ਮਰਵਾ ਚੁਕਿਆ ਸੀ ਅਤੇ ਇਕ ਲੱਖ ਜ਼ਖ਼ਮੀ ਕਰਵਾ ਚੁਕਿਆ ਸੀ।

ਵੱਡਾ ਨੁਕਸਾਨ ਅਤੇ ਥੋੜੀ ਜਿਤ ਜਿਸ ਤਰ੍ਹਾਂ ਦੀ ਹੋਈ ਸੀ, ਜੇਕਰ ਜਰਮਨੀ ਵਾਲੇ ਘਾਬਰੇ ਹੋਏ ਨ ਹੁੰਦੇ ਤਾਂ ਨੁਕਸਾਨ ਨੂੰ ਹੋਰ ਵਧੇਰਾ ਅਤੇ ਜਿਤ ਨੂੰ ਹੋਰ ਘਟ ਕਰ ਸਕਦੇ ਸਨ। ੧੫ ਅਗਸਤ ਨੂੰ ਹਮਲਾ ਕਰਨ ਦਾ ਸਮਾਂ ਅਤੇ ਥਾਂ ਪਤਾ ਲਗ ਗਈ ਹੋਈ ਸੀ।

ਵੱਡੇ ਮਨੋਰਥ ਪੂਰੇ ਨਹੀਂ ਸਨ ਹੋਏ। ਚੜ੍ਹਦੇ ਵਲੋਂ ਜ਼ੋਰ ਨਹੀਂ ਸੀ ਘਟਿਆ, ਵੋਜ਼ੀਅਰ ਤਾਂਈਂ ਪੁੱਜ ਨਹੀਂ ਸੀ

ਹੋਇਆ । ਏਡੀ ਵੱਡੀ ਤਿਆਰੀ ਪਿੱਛੋਂ ਏਹ ਮੰਨ ਜਾਣਾ ਕਿ ਭੇਦ ਖੁਲ੍ਹ ਗਏ ਸਨ, ਬੜਾ ਹਾਨੀਕਾਰਕ ਸੀ, ਪਰ ਏਹ ਗਲ ਕਿ ਉਹ ਭੇਦ ਖੁਲ੍ਹ ਗਏ ਸਨ, ਏਸ ਵਿਚ ਵੀ ਕੋਈ ਸ਼ਕ ਨਹੀਂ ਸੀ ।

ਪਰ ਭੇਦ ਖੋਲ੍ਹਣ ਵਾਲੀ ਬੇਵਫ਼ਾ ਅਜੇ ਵੀ ਆਜ਼ਾਦ ਸੀ !

# ਕਾਂਡ ੯

## ਜਾਸੂਸੀ ਕੰਮਾਂ ਉੱਤੇ ਝਾਤ

ਅਸੀਂ ਪਹਿਲੇ ਵੀ ਦਸ ਚੁਕੇ ਹਾਂ ਕਿ ਜਾਸੂਸ ਲਈ ਭੇਦ ਪਾ ਲੈਣਾ ਇਤਨਾ ਮੁਸ਼ਕਲ ਨਹੀਂ ਜਿਤਨਾ ਉਸ ਪਾਏ ਭੇਦ ਨੂੰ ਥਾਂ ਸਿਰ ਪਹੁੰਚਾਉਣਾ, ਏਸੇ ਗਲ ਵਿਚ ਇਕ ਏਜੰਟ ਦੀ ਹੁਸ਼ਿਆਰੀ ਪਰਖੀ ਜਾਂਦੀ ਸੀ । ਖ਼ਬਰਾਂ ਪਹੁੰਚਾਉਣ ਦੇ ਤਰੀਕੇ ਸਨ ਜਿਸ ਕਰਕੇ ਸੈਕੰਡ ਬੀਊਰੋ ਲਈ ਇਨ੍ਹਾਂ ਨੂੰ ਪਕੜਨਾ ਕਾਫ਼ੀ ਮੁਸ਼ਕਲ ਹੋ ਜਾਂਦਾ ਸੀ ।

ਜੇਕਰ ਮਾਤਾ ਹਰੀ ਖੁਫੀਆ ਮਹਿਕਮੇ ਵਿਚ ਕੰਮ ਕਰ ਰਹੀ ਸੀ ਤਾਂ ਉਹਦੇ ਲਈ ਖਬਰਾਂ ਨੂੰ ਥਾਂ ਸਿਰ ਭੇਜਣਾ ਬਹੁਤ ਹੀ ਮੁਸ਼ਕਲ ਸੀ ਕਿਉਂਕਿ ਸਾਰੀ ਪਬਲਿਕ ਦੀਆਂ ਨਜ਼ਰਾਂ ਉਸ ਵਲ ਰਹਿੰਦੀਆਂ ਸਨ ਅਤੇ ਮਾਤਾ ਹਰੀ ਜਾਣਦੀ ਸੀ ਕਿ ਬਰਤਾਨਵੀ ਖੁਫੀਆ ਮਹਿਕਮੇ ਦਾ ਉਹਦੇ ਉੱਤੇ ਬੜਾ ਹੀ ਸ਼ਕ ਸੀ। ਆਮ ਖ਼ਬਰਾਂ ਪਹੁੰਚਾਨ ਦੇ ਤਰੀਕੇ ਜਿਹਵੇ ਜਰਮਨੀ ਵਾਲੇ ਵਰਤਦੇ ਸਨ । ਮਾਤਾ ਹਰੀ ਲਈ ਨਹੀਂ ਸਨ ਕਾਰੀ ਦੇ, ਕਿਉਂਕਿ ਉਨ੍ਹਾਂ ਨੂੰ ਆਪਣੇ ਤਜਰਬੇ ਤੋਂ ਪਤਾ ਲਗ ਗਿਆ ਸੀ ਕਿ ਗੁੱਝੀ ਤੋਂ ਗੁਝੀ ਬੋਲੀ ਨੂੰ ਵੀ ਕਈ ਸਿਆਣੇ ਸਮਝ ਸਕਦੇ ਸਨ, ਅਤੇ ਖ਼ਬਰਾਂ ਇਕ ਥਾਂ ਤੋਂ ਦੂਜੀ ਥਾਂ ਪਹੁੰਚਾਣ ਵਿਚ ਪਤਾ ਲਗ ਜਾਣ ਦਾ ਡਰ ਸੀ, ਕਿਉਂਕਿ ਜਿਉਂ ਜਿਉਂ ਖ਼ਬਰਾਂ ਅੱਗੇ ਅੱਗੇ ਚਲਦੀਆਂ ਸਨ, ਖ਼ਬਰਾਂ-ਪਹੁੰਚਊ ਜ਼ੰਜੀਰ

ਦੇ ਬੰਦ ਟੁਟਦੇ ਜਾਪਦੇ ਸਨ। ਏਸ ਲਈ ਅਮੌਸਟਰਡਮ ਅਤੇ ਟੈਟੇਵਾਰਪ ਨਾਲ ਗਲ ਬਾਤ ਕਰਨ ਲਈ ਕੋਈ ਬਹੁਤ ਹੀ ਚੰਗਾ ਤਰੀਕਾ ਲਭਣਾ ਚਾਹੀਦਾ ਸੀ !

ਆਮ ਕਰਕੇ "ਅਣਦਿਸੀਆਂ" ਰੌਸ਼ਨਾਈਆਂ ਨਾਲ ਕਾਗਜ਼ਾਂ ਉੱਤੇ ਲਿਖਿਆ ਜਾਂਦਾ ਸੀ, ਜਿਹੜੀਆਂ ਗਰਮ ਕਰਨ ਤੇ ਅੰਕਿਤ ਕੀਤੀਆਂ ਗਲਾਂ ਉਘੇੜ ਦੇਂਦੀਆਂ ਸਨ। ਪਹਿਲੇ ਥੋਮ ਅਤੇ ਨਿੰਬੂ ਆਦਿ ਦੇ ਰਸੇ ਨਾਲ ਸਿਆਹੀ ਬਣਾਈ ਜਾਂਦੀ ਸੀ, ਪਰ ਪਿਛੋਂ ਕਈ ਹੋਰ ਚੀਜ਼ਾਂ ਵਰਤੀਆਂ ਜਾਣ ਲਗ ਪਈਆਂ ਸਨ। ਇਨ੍ਹਾਂ ਚੀਜ਼ਾਂ ਨੂੰ ਵੱਡੇ ਦਫ਼ਤਰ ਤੋਂ ਹੀ ਮੰਗਾਇਆ ਜਾਂਦਾ ਸੀ,ਤਾਕਿ ਉਨ੍ਹਾਂ ਨੂੰ ਉਘੇੜਨ ਵਿਚ ਕੋਈ ਤਕਲੀਫ਼ ਨਾ ਹੋਵੇ। ਰੁਮਾਲ ਇਨ੍ਹਾਂ "ਪਾਣੀਆਂ" ਵਿਚ ਡਬੋ ਕੇ ਸੁਕਾ ਲਏ ਜਾਂਦੇ ਸਨ, ਅਤੇ ਫੇਰ ਪਾਣੀ ਵਿਚ ਉਨ੍ਹਾਂ ਨੂੰ ਡੋਬ ਕੇ ਲੋੜ ਵੇਲੇ ਸਿਆਹੀ ਬਣਾ ਲਈ ਜਾਂਦੀ ਸੀ। ਇਸ ਤਰ੍ਹਾਂ ਇਕ ਵਾਰੀ ਲੀਰਾਂ ਦਾ ਭਰਿਆ ਹੋਇਆ ਟਰੰਕ ਮਿਲਿਆ। ਸਮਝ ਨਹੀਂ ਸੀ ਆਉਂਦੀ ਕਿ ਇਨ੍ਹਾਂ ਲੀਰਾਂ ਦੇ ਭੇਜਣ ਦਾ ਕੀ ਅਰਥ ਸੀ। ਫੇਰ ਹਰ ਇਕ ਲੀਰ ਨੂੰ ਚੰਗੀ ਤਰ੍ਹਾਂ ਪਰਖਿਆ ਗਿਆਂ ਤਾਂ ਪਤਾ ਲਗਾ ਕਿ ਇਕ ਲੀਰ ਗੁਪਤੀ-ਰੌਸ਼ਨਾਈ ਨਾਲ ਲਿਖੀ ਹੋਈ ਸੀ।

ਇਕ ਹੋਰ ਪ੍ਰਚਲਤ ਤਰੀਕਾ ਅਫਸਰਾਂ ਨੂੰ ਖ਼ਬਰਾਂ ਪਹੁੰਚਾਣ ਦਾ ਇਹ ਸੀ ਕਿ ਅਖ਼ਬਾਰਾਂ ਵਿਚ ਛੋਟੇ ਛੋਟੇ ਇਸ਼ਤਿਹਾਰ ਦਿਤੇ ਜਾਂਦੇ ਸਨ, ਪਰ ਇਹ ਤਰੀਕਾ ਫ਼ਰਾਂਸ ਵਿਚ ਬੜਾ ਖ਼ਤਰਨਾਕ ਹੋ ਗਿਆ ਸੀ, ਕਿਉਂਕਿ ਸਾਰੇ ਇਸ਼ਤਿਹਾਰ ਪਹਿਲੋਂ ਪੁਲੀਸ ਨੂੰ ਦਸਣੇ ਪੈਂਦੇ ਸਨ। ਬਰਤਾਨੀਆਂ ਦੇ ਅਖ਼ਬਾਰ ਐਡੀਟਰਾਂ ਨੂੰ ਕੁਝ ਇਸ ਤਰ੍ਹਾਂ ਦੀ ਜਾਚ ਆ ਗਈ ਸੀ ਕਿ ਉਹ ਬਨਾਵਟੀ ਇਸ਼ਤਿਹਾਰ ਨੂੰ "ਸੁੰਘ" ਲੈਂਦੇ ਸਨ ਅਤੇ ਆਪ ਹੀ ਪੁਲੀਸ ਅਗੇ ਰਪੋਟ ਕਰ

ਦੇਂਦੇ ਸਨ। ਜੇਕਰ ਏਸ ਤਰੀਕੇ ਦਾ ਇਹ ਲਾਭ ਸੀ ਕਿ ਜਦ ਕਦੀ ਖੁਫੀਆ ਮਹਿਕਮੇ ਦੇ ਅਫ਼ਸਰ ਨੂੰ ਕਿਸੇ ਖਬਰ ਦੀ ਲੋੜ ਪੈਂਦੀ ਸੀ ਤਾਂ ਉਹ ਵੈਰੀਆਂ ਦੀਆਂ ਅਖ਼ਬਾਰਾਂ ਪੜ੍ਹ ਕੇ ਕੁਝ ਪਤਾ ਲਾ ਲੈਂਦਾ ਸੀ, ਤਾਂ ਏਹਦਾ ਨੁਕਸਾਨ ਵੀ ਏਹ ਸੀ ਕਿ ਉਹ ਖ਼ਬਰਾਂ ਕਈ ਵਾਰੀ ਛਪਦੀਆਂ ਹੀ ਰਹਿੰਦੀਆਂ ਸਨ ਭਾਵੇਂ ਜਾਸੂਸ ਕਿਧਰੇ ਕੈਦ ਵਿਚ ਬੈਠਾ ਹੁੰਦਾ ਸੀ। ਬਰਤਾਨੀਆਂ ਦੇ ਖੁਫੀਆ ਮਹਿਕਮੇ–ਸਕਾਟਲੈਂਡ ਯਾਰਡ ਨੇ ਮੁੱਲਰ ਨਾਮੀ ਜਾਸੂਸ ਨੂੰ ਕੈਦ ਕਰਕੇ ਜੇਲ੍ਹ ਵਿਚ ਪਾ ਦਿਤਾ ਸੀ, ਪਰ ਨਾਲ ਹੀ ਗੁੱਝੀ ਬੋਲੀ ਤੇ ਹੋਰ ਹਦਾਇਤਾਂ ਦੀ ਕਾਪੀ ਵੀ ਮਿਲ ਗਈ ਸੀ। ਏਸ ਲਈ ਬਰਤਾਨੀਆਂ ਦਾ ਖੁਫੀਆ ਮਹਿਕਮਾ ਮੁਲਰ ਦੇ ਨਾਮ ਹੇਠਾਂ ਖ਼ਬਰਾਂ ਪਹੁੰਚਾਂਦਾ ਰਿਹਾ, ਮੁੱਲਰ ਦੇ ਮਾਲਕ ਇਤਨੇ ਖੁਸ਼ ਹੋਏ ਕਿ ਉਹਦੀ ਤਨਖਾਹ ਵਧਾ ਦਿਤੀ ਅਤੇ ਨਾਲ ਇਕ ਮੋਟਰ ਵੀ ਖ਼ਰੀਦ ਦਿਤੀ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮੁੱਲਰ ਤਾਂ ਅਸਲ ਵਿਚ ਕੈਦ ਸੀ!

ਖ਼ਬਰਾਂ ਭੇਜਣ ਦੇ ਇਹ ਕੁਝ ਕੁ ਤਰੀਕੇ ਸਨ। ਮਾਤਾ ਹਰੀ ਅਮੱਸਟਰਡਮ ਖ਼ਬਰਾਂ ਪਹੁੰਚਾਣ ਲਈ ਇਨ੍ਹਾਂ ਵਿਚੋਂ ਕਿਸੇ ਰਾਹ ਦੀ ਮਦਦ ਲੈ ਸਕਦੀ ਸੀ, ਪਰ ਨਾਲ ਅਸਾਂ ਇਹ ਵੀ ਵੇਖਿਆ ਹੈ ਕਿ ਕਿਵੇਂ ਦੂਜੇ ਪਾਸੇ ਇਨ੍ਹਾਂ ਚਲਾਕੀਆਂ ਨੂੰ ਪਕੜਿਆ ਜਾਂਦਾ ਸੀ। ਸੈਕੰਡ ਬੀਊਰੋ ਨੇ ਸਾਰੇ ਰਾਹ ਛਾਣ ਮਾਰੇ ਕਿ ਕਿਵੇਂ ਮਾਤਾ ਹਰੀ ਦੇ ਬਰ-ਖਿਲਾਫ ਕੋਈ ਐਸੀ ਗਲ ਲਭ ਸਕੇ ਜਿਸ ਕਰਕੇ ਉਹਨੂੰ ਦੋਸ਼ੀ ਸਾਬਤ ਕੀਤਾ ਜਾ ਸਕੇ। ਉਹਦੇ ਮਿੱਤ੍ਰਾਂ ਨੇ ਜ਼ਰੂਰੀ ਕਰ ਦਿਤਾ ਸੀ ਕਿ ਕਿਸੇ ਕਿਸਮ ਦੀ ਉਹਦੇ ਬਰਖਿਲਾਫ਼ ਕਾਰਵਾਈ ਕਰਨ ਤੋਂ ਪਹਿਲਾਂ ਕੋਈ ਸਬੂਤ ਦਿਤਾ ਜਾਵੇ। ਕੋਰਟ ਮਾਰਸ਼ਲ ਦੀ ਕੀ ਗਲ ਕਰਨੀ ਹੋਈ, ਮਾਤਾ ਹਰੀ ਨੂੰ ਬਿਨਾਂ ਸਬੂਤ ਪਾਏ ਦੇ ਫ਼ਰਾਂਸ ਵਿਚੋਂ ਬਾਹਰ ਵੀ ਨਹੀਂ

ਸਨ ਕੱਢਣ ਦੇਂਦੇ। ਜੇਕਰ ਕਿਸੇ ਗਲ ਵਿਚ ਸ਼ਕ ਪੈਂਦਾ ਸੀ ਤਾਂ ਉਹਦੇ ਪੇਸ਼ੇ ਦੀ ਆੜ ਲੈਕੇ ਉਹਨੂੰ ਦੂਰ ਕੀਤਾ ਜਾਂਦਾ ਸੀ, ਪਰ ਏਹ ਮੰਨਦੇ ਹੋਏ ਕਿ ਮਾਤਾ ਹਰੀ ਜਾਸੂਸ ਦਾ ਕੰਮ ਕਰ ਰਹੀ ਸਾਂ ਤਾਂ ਉਹਦੇ ਲਈ ਕਿਹੜਾ ਸੰਭਵ ਸੀ ਕਿ ਆਪਣੇ ਅਫ਼ਸਰਾਂ ਨੂੰ ਖ਼ਬਰਾਂ ਭੇਜਦੀ ਰਹਿੰਦੀ ਜਦ ਫਰਾਂਸ ਦੀ ਖੁਫ਼ੀਆ ਪੁਲੀਸ ਉਹਦੀ ਹਰ ਹਰਕਤ ਦੀ ਨਗਰਾਨੀ ਕਰ ਰਹੀ ਸੀ ਭਾਵੇਂ ਉਨ੍ਹਾਂ ਨੂੰ ਕੁਝ ਨਹੀਂ ਸੀ ਲਭਿਆ ? ਇਹ ਕਿਹਾ ਜਾਂਦਾ ਸੀ ਕਿ ਉਹ ਕਿਸੇ ਦੀ ਜ਼ਬਾਨੀ ਖਬਰਾਂ ਪਹੁੰਚਾਂਦੀ ਸੀ। ਉਹਦੇ ਸਾਰੇ ਵਾਕਫਾਂ ਨੂੰ ਚੰਗੀ ਤਰਾਂ ਪਰਖਿਆ ਗਿਆ, ਪਰ ਕੋਈ ਐਸਾ ਨ ਮਿਲਿਆ ਜਿਹੜਾ ਖਬਰਾਂ ਲੈਣ ਅਤੇ ਭੇਜਣ ਦਾ ਅਪਰਾਧੀ ਹੋ ਸਕੇ । ਏਸ ਗਲ ਦਾ ਪਤਾ ਸੀ ਕਿ ਇਕ ਵੈਨਸਲਰ ਨਾਮੇ ਮਨੁਖ ਪੈਰਸ ਵਿਚ ਰਹਿੰਦਾ ਹੋਇਆ ਜਾਸੂਸਾਂ ਦੀਆਂ ਖ਼ਬਰਾਂ ਲੈਂਦਾ ਅਤੇ ਪਹੁੰਚਾਂਦਾ ਸੀ, ਪਰ ਮਾਤਾ ਹਰੀ ਕਦੀ ਉਹਦੇ ਕੋਲ ਨਹੀਂ ਸੀ ਗਈ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਉਹ ਦੋਵੇਂ ਇਕ ਦੂਜੇ ਨੂੰ ਜਾਣਦੇ ਤਕ ਵੀ ਨਹੀਂ ਸਨ।

ਏਸ ਗਲ ਨੂੰ ਜਾਣਨ ਲਈ ਸੇਕੰਡ ਬੀਊਰੋ ਕਿਉ ਏਸ ਗਲ ਤੋਂ ਡਰਦੀ ਸੀ ਕਿ ਜ਼ਿੰਮੇਵਾਰ ਅਫਸਰ ਮਾਤਾ ਹਰੀ ਵਰਗੀਆਂ ਇਸਤ੍ਰੀਆਂ ਨਾਲ ਬਹੁਤੀ ਦੋਸਤੀ ਨਾ ਰਖਣ, ਅਤੇ ਨਾਲ ਹੀ ਮਾਤਾ ਹਰੀ ਦੇ ਬਰਖ਼ਿਲਾਫ਼ ਮੁਕੱਦਮਾ ਚਲਾਉਣ ਲਈ ਕਿਉਂ ਪੂਰੀ ਸ਼ਹਾਦਤ ਉੱਤੇ ਜ਼ੋਰ ਦਿਤਾ ਸੀ, ਅਸਾਂ ਨੂੰ ਦੋ ਹੋਰ ਜਾਸੂਸਾਂ ਬਾਰੇ ਕੁਝ ਜਾਣ ਲੈਣਾ ਚਾਹੀਦਾ ਹੈ। ਇਨ੍ਹਾਂ ਦੋਵਾਂ ਜਾਸੂਸਾਂ ਵਿਚ ਸੋਹਰੇ ਅਤੇ ਜਵਾਈ ਦਾ ਰਿਸ਼ਤਾ ਸੀ। ਇਨ੍ਹਾਂ ਦੇ ਨਾਮ ਰੀਕਾਰੋਡ ਅਤੇ ਡੋਰਲਕ ਸਨ । ਇਹ ਸਪੇਨ ਦੇ ਰਹਿਣ ਵਾਲੇ ਸਨ ਅਤੇ ਉੱਚੇ ਘਰਾਣਿਆਂ ਦੇ ਸਨ। ਇਹ ਉਸ ਜਰਮਨ ਖੁਫੀਆ ਮਹਿਕਮੇ ਵਿਚ ਨੌਕਰ ਹੋ ਗਏ ਜਿਸਦਾ ਦਫ਼ਤਰ ਕਾਰਸੀਲੋਨਾ ਵਿਚ ਸੀ।

ਉਨ੍ਹਾਂ ਪੈਰਸ ਦੇ ਇਕ ਚੰਗੇ ਹੋਟਲ ਵਿਚ ਸ਼ਾਨਦਾਰ ਕਮਰੇ ਲੈ ਲਏ । ਉਨ੍ਹਾਂ "ਡਿਪਲੋਮੈਟਿਕ" ਕਾਹਾਂ ਵਿਚ ਆਉਣਾ ਜਾਣਾ ਸ਼ੁਰੂ ਕਰ ਦਿਤਾ। ਉਥੇ ਉਨ੍ਹਾਂ ਦੀ ਕਾਫ਼ੀ ਇਜ਼ਤ ਬਣ ਗਈ ਕਿਉਂਕਿ ਉਹ ਉੱਚੇ ਘਰਾਨੇ ਦੇ ਗਿਣੇ ਜਾਂਦੇ ਸਨ, ਅਤੇ ਨਾਲੇ ਉਹ "ਡਿਪਲੋਮੈਟਿਕ" ਆਗਿਆ-ਪਤਰ ਉੱਤੇ ਸਫ਼ਰ ਕਰ ਰਹੇ ਸਨ। ਇਸ ਤਰ੍ਹਾਂ ਦਾ ਪਾਸਪੋਰਟ ਜਦ ਕੋਲ ਹੋਵੇ ਤਾਂ ਕਈ ਰਿਆਤਾਂ ਅਤੇ ਕਾਫ਼ੀ ਆਜ਼ਾਦੀ ਮਿਲ ਜਾਂਦੀ ਹੈ। ਉਦੋਂ ਆਦਮੀ ਖੁਲ੍ਹੀ ਤਰ੍ਹਾਂ ਤੁਰ ਫਿਰ ਸਕਦਾ ਹੈ। ਇਕ ਖੁਲ੍ਹ ਇਹ ਵੀ ਹੁੰਦੀ ਹੈ ਕਿ ਜਿਸ ਕੋਲ ਇਹ ਆਗਿਆ-ਪਤਰ ਹੋਵੇ ਉਹਨੂੰ ਚੁੰਗੀਆਂ (Customs) ਵਾਲੇ ਬਹੁਤਾ ਪੁਛਦੇ ਗਿਛਦੇ ਨਹੀਂ। ਰੀਕਾਰਡੋ ਪੈਰਸ ਵਿਚ ਰਹਿਕੇ ਇਹ ਖ਼ਬਰਾਂ ਅਕਠੀਆਂ ਕਰਦਾ ਸੀ ਕਿ ਲੋਕਾਂ ਦਾ "ਮੋਰੇਲ" ਕਿਹੋ ਜਿਹਾ ਸੀ ਅਤੇ ਫ਼ੌਜਾਂ ਨੇ ਕਦ ਤੇ ਕਿਸ ਪਾਸੇ ਚਲਣਾ ਸੀ। ਡੋਰਲਾਕ ਇਨ੍ਹਾਂ ਖ਼ਬਰਾਂ ਨੂੰ ਜਨੇਵਾ ਅਤੇ ਬਾਰਸੀਲੋਨਾ ਪਹੁੰਚਾਉਂਦਾ ਸੀ। ਇਹ ਦੋਵੇਂ ਖਵਰੇ ਕਾਫ਼ੀ ਦੇਰ ਤਕ ਕੰਮ ਕਰਦੇ ਰਹਿੰਦੇ ਜੇਕਰ ਡੋਰਲਾਕ ਇਕ ਵਾਰੀ ਫ਼ਰਾਂਸ ਤੋਂ ਮੁੜਦਾ ਹੋਇਆ ਆਪਣੇ ਇਕ ਬਕਸ ਦੀ ਚੁੰਗੀ ਵਾਲੇ ਕੋਲੋਂ ਤਲਾਸ਼ੀ ਨ ਕਰਾ ਲੈਂਦਾ ਤਾਂ। ਇਸ ਬਕਸ ਉੱਤੇ ਮਾੜੀ ਜਹੀ ਬਹਿਸ ਹੋ ਪਈ ਅਤੇ ਡਾਰਲਕ ਨੇ ਮਸੂਲ ਦੇ ਅਫ਼ਸਰ ਨੂੰ ਯਕੀਨ ਦਵਾਇਆ ਕਿ ਉਹ ਬਕਸਾ ਉਹਦਾ ਨਹੀਂ ਸੀ । ਇਹ ਨ ਕੇਵਲ ਕਾਇਰਤਾ ਹੀ ਸੀ ਸਗੋਂ ਵੱਡੀ ਮੂਰਖਤਾ ਵੀ ਸੀ। ਉਸ ਸੰਦੂਕ ਦਾ "ਝੂਠਾ" ਥੱਲਾ ਸੀ। ਉਹਦੇ ਵਿਚ ਗੁਝੀ ਬੋਲੀ ਵਿਚ ਲਿਖੀਆਂ ਕੁਝ ਹਦਾਇਤਾਂ ਸਨ । ਡੋਰਲਾਕ ਨੇ ਉਹਨੂੰ ਲੈਣ ਦੀ ਹਿੰਮਤ ਨ ਕੀਤੀ ਅਤੇ ਫ਼ਰਾਂਸ ਵਾਲਿਆਂ ਦੇ ਹਥ ਵਿਚ ਜਾਣ ਦਿਤਾ।

ਜਦ ਡੋਰਲਾਕ ਪੈਰਸ ਪੁਜਾ ਤਾਂ ਰੀਕਾਰਡੋ ਨੂੰ ਬੁਰਾ ਭਲਾ ਕਹਿਣ ਲਗਾ : "ਤੂੰ ਮੈਨੂੰ ਫੜਾਉਣ ਲਗਾ ਸੈਂ। ਤੂੰ

ਮੈਨੂੰ ਕੀ ਬੱਰਿਆਂ ਵਾਲਾ ਬਕਸ ਦੇ ਦਿਤਾ ਜਿਸ ਵਿਚ ਗੁਝੀ ਬੋਲੀ ਵਿਚ ਲਿਖੀਆਂ ਹਦਾਇਤਾਂ ਛਿਪਾ ਰਖੀਆਂ ਸਨ। ਇਸ ਤੋਂ ਸ਼ਕ ਜ਼ਰੂਰ ਪੈ ਜਾਣਾ ਸੀ। ਕਿਉਂਕਿ ਮੈਨੂੰ ਬਹੁਤੇ ਖਤਰਿਆਂ ਵਿਚੋਂ ਲੰਘਣਾ ਪੈਂਦਾ ਹੈ ਇਸ ਲਈ ਮੈਨੂੰ ਪੈਸਿਆਂ ਦਾ ਬਹੁਤਾ ਹਿੱਸਾ ਮਿਲਣਾ ਚਾਹੀਦਾ ਹੈ।"

ਜਦ ਗਲ ਪੈਸਿਆਂ ਤੇ ਆ ਗਈ ਤਾਂ ਝਗੜਾ ਕੁਝ ਉੱਚੀ ਉੱਚੀ ਹੋਣ ਲਗ ਪਿਆ ਸੀ। ਬਾਹਰ ਬੈਠਾ ਨੌਕਰ, ਜਿਹੜਾ ਸਪੇਨ ਦੀ ਬੋਲੀ ਜਾਣਦਾ ਸੀ। ਇਹ ਝਗੜਾ ਸੁਣ ਰਿਹਾ ਸੀ। ਸੌਹਰੇ ਨੇ ਜਵਾਈ ਨੂੰ ਯਕੀਨ ਦਵਾਇਆ ਕਿ ਜਦ ਅਗਲੀ ਵਾਰੀ ਪੈਸੇ ਮਿਲਣਗੇ ਤਾਂ ਉਹਨੂੰ ਪੂਰਾ ਹਿੱਸਾ ਦੇ ਦੇਵੇਗਾ। ਅਤੇ ਨਾਲ ਇਹ ਵੀ ਦਸਿਆ ਕਿ ਜਦ ਚੁੰਗੀ ਵਾਲੇ ਆ ਘੇਰਨ ਤਾਂ ਹਜਾਮਤ ਕਰਨ ਵਾਲੇ ਬੁਰਸ਼ ਦੇ ਦਸਤੇ ਵਿਚ ਕਾਗ਼ਜ਼ ਛਿਪਾ ਲੈਣੇ ਚਾਹੀਦੇ ਸਨ। ਅਸੀਂ ਇਨ੍ਹਾਂ ਦੋਵਾਂ ਨੂੰ ਕਹਿਕੇ ਛੁਟੀ ਦੇ ਦੇਂਦੇ ਹਾਂ ਕਿ ਉਨ੍ਹਾਂ ਦਾ ਮੁਕੱਦਮਾ ਚਲਿਆ ਤੇ ਫਰਵਰੀ ੧੯੧੭ ਵਿਚ ਫਾਂਸੀ ਚਾੜ੍ਹੇ ਗਏ।

ਇਨ੍ਹਾਂ ਦੋਵਾਂ ਦੀ ਗਲ ਏਸ ਲਈ ਦਸੀ ਹੈ ਕਿ ਮਾਤਾ ਹਰੀ ਵੀ ਇਨ੍ਹਾਂ ਵਾਂਗ "ਡਿਪਲੋਮੇਂਟ" ਸੀ ਅਤੇ ਏਹ ਸੰਭਵ ਸੀ ਕਿ ਡਿਪਲੋਮੇਂਟ ਨੂੰ ਮਿਲੀਆਂ ਰਿਆਇਤਾਂ ਦਾ ਉਹ ਡਿਪਲੋਮੇਂਟ ਨਾਜਾਇਜ਼ ਲਾਭ ਉਠਾ ਲਵੇ। ਪ੍ਰਦੇਸ ਵਲ ਜਾਣ ਵਾਲੀ ਸਾਰੀ ਡਾਕ ਤਿੰਨ ਚਾਰ ਦਿਨਾਂ ਲਈ ਡੱਕੀ ਜਾਂਦੀ ਸੀ ਅਤੇ ਹਰ ਇਕ ਚਿੱਠੀ ਨੂੰ ਵੇਖਿਆ ਜਾਂਦਾ ਸੀ। ਕਈ ਲੋਕੀ ਇਨ੍ਹਾਂ "ਡਾਕੀਆਂ" ਕੋਲ ਆਕੇ ਬੇਨਤੀ ਕਰਦੇ ਸਨ ਕਿ ਉਨ੍ਹਾਂ ਦੇ ਮਜ਼ਮੂਨ ਬੜੇ ਮਾਮੂਲੀ ਅਤੇ ਘਰੋਗੀ ਹੁੰਦੇ ਸਨ। ਜੇਕਰ ਬੇਨਤੀ ਕਰਨ ਵਾਲਾ ਕੋਈ ਵੱਡਾ ਬਿਉਪਾਰੀ ਹੁੰਦਾ ਜਾਂ ਕੋਈ ਇੱਜ਼ਤ ਵਾਲੀ ਸੋਹਣੀ ਇਸਤ੍ਰੀ ਤਾਂ ਇਹ ਬੇਨਤੀ ਝਬਦੇ ਹੀ ਮੰਨੀ ਜਾਂਦੀ ਸੀ।

ਫ਼ਰਾਂਸ ਦੇ ਇਕ ਏਜੰਟ ਨੇ ਆਪਣਾ ਇਤਨਾ ਇਤ-

ਬਾਰ ਬਣਾ ਲਿਆ ਸੀ ਕਿ ਉਹ ਡਿਪਲੋਮੈਟਿਕ ਦੇ ਡਾਕ-ਬਸਤੇ ਤਕ ਵੀ ਪਹੁਚ ਸਕਿਆ। ਏਸ ਥਾਂ ਤੇ ਪੁਜਣ ਲਈ ਕੁਝ ਦੇਰ ਲਗ ਗਈ ਸੀ, ਪਰ ਉੱਥੇ ਪੁਜ ਕੇ ਏਹ ਪਤਾ ਲੱਗਾ ਕਿ ਜੇਕਰ ਉੱਥੇ ਪਹਿਲੋਂ ਪਹੁੰਚ ਗਿਆ ਹੁੰਦਾ ਤਾਂ ਹੋਰ ਵੀ ਲਾਭ ਹੁੰਦਾ। ਇਹ ਸਚ ਮੁਚ ਇਕ ਵੱਡੀ ਗਲ ਸੀ। ਡਿਪਲੋਮੈਂਟ ਦੇ ਇਕ ਡਾਕ-ਬਸਤੇ ਨੂੰ ਇਕ ਅਧ ਵਾਰੀ ਤਾਂ ਕਈ ਤਕ ਲੈਂਦੇ ਸੀ ਪਰ ਏਸ ਨੂੰ ਹਮੇਸ਼ ਹੀ ਆਪਣੀਆਂ ਨਜ਼ਰਾਂ ਹੇਠੋਂ ਕਢਣਾ ਸ਼ਾਇਦ ਜਾਸੂਸੀ ਇਤਿਹਾਸ ਵਿਚ ਪਹਿਲੀ ਹੀ ਜਿਤ ਸੀ। ਇਹਦਾ ਬੜਾ ਹੀ ਭਾਰੀ ਨਤੀਜਾ ਨਿਕਲਿਆ।

ਚੈਮਨ-ਡੇਸ-ਡੇਮਜ ਉੱਤੇ ਹਮਲਾ ਹੋਣ ਦੇ ਕੁਝ ਦਿਨ ਪਹਿਲਾਂ ਹੀ ਮਾਤਾ ਹਰੀ ਨੇ ਵਿਟਲ ਨੂੰ ਛਡ ਦਿਤਾ ਸੀ ਅਤੇ ਪੈਰਸ ਵਿਚ ਜਾਕੇ ਪਹਿਲੇ ਵਾਲੀ ਜ਼ਿੰਦਗੀ ਪਕੜ ਲਈ ਸੀ। ਪੈਰਸ ਪਹੁੰਚਕੇ ਪਹਿਲੋਂ ਉਹ ਹਾਲੈਂਡ ਦੇ ਸਫੀਰ ਕੋਲ ਪਹੁਚੀ ਉਥੋਂ ਫਰਾਂਸ ਦਾ ਇਕ ਏਜੰਟ ਕੁਝ ਡਾਕ ਦੇ ਰਿਹਾ ਸੀ। ਥੋੜੀ ਗਲ ਬਾਤ ਦੇ ਪਿਛੋਂ ਸਫ਼ੀਰ ਮੰਨ ਗਿਆ ਕਿ ਉਹ ਮਾਤਾ ਹਰੀ ਦੀ ਚਿੱਠੀ ਉਹਦੀ ਧੀ ਜੈਨੀਲੂਇਸ ਤਾਂਈਂ ਹਾਲੈਂਡ ਵਿਚ ਪਹੁਚਾ ਦਏਗਾ। ਖ਼ਬਰੇ ਉਸ ਸਫ਼ੀਰ ਨੇ ਖ਼ਿਆਲ ਕੀਤਾ ਕਿ ਇਖ਼ਲਾਕੀ ਤੌਰ ਉਤੇ ਉਹਨੂੰ ਇਕ ਸਿਆਣੀ ਨਾਂ ਵਲੋਂ ਅੰਞਾਣੀ ਧੀ ਵਲ ਚਿੱਠੀ ਪਾਉਣ ਤੋਂ ਨਹੀ ਸੀ ਰੋਕਣਾ ਚਾਹੀਦਾ।

ਪਰ ਉਹ ਸਫ਼ੀਰ ਮਾਤਾ ਹਰੀ ਬਾਰੇ ਬਹੁਤ ਕੁਝ ਸੈਕੰਡ ਬੀਊਰੋ ਕੋਲੋਂ ਸੁਣ ਚੁਕਿਆ ਸੀ। ਏਸ ਲਈ ਉਹਨੇ ਮਾਤਾ ਹਰੀ ਦਾ ਖਤ ਖੋਲ੍ਹਣ ਦਾ ਇਰਾਦਾ ਕਰ ਲਿਆ। ਉਹਦੇ ਖ਼ਤ ਦੀ ਨਕਲ ਕਰਕੇ ਸਿਆਣੇ ਆਦਮੀਆਂ ਨੂੰ ਸਮਝਣ ਲਈ ਦਿਤੀ। ਖ਼ਤ ਨੇ ਦਸਿਆ ਕਿ ਮਾਤਾ ਹਰੀ ਕਿਵੇਂ "ਭੇਡ ਦੇ ਪਹਿਨਾਵੇ ਵਿਚ ਬਘਿਆੜ" ਦਾ ਕੰਮ ਕਰ ਰਹੀ ਸੀ। ਉਸ ਚਿਠੀ ਵਿਚ ਇਹ ਖ਼ਬਰ ਦਿਤੀ ਗਈ ਸੀ ਕਿਵੇਂ ਫ਼ਰਾਂਸ ਵਾਲੇ

ਵੈਰੀਆਂ ਹੱਥੋਂ ਹੋਏ ਨੁਕਸਾਨ ਨੂੰ ਠੀਕ ਠਾਕ ਕਰ ਰਹੇ ਸਨ।
੧੯੧੫ ਦੇ ਅੰਤ ਵਿਚ ਉਨ੍ਹਾਂ ਹਿਸਿਆਂ ਵਿਚੋਂ ਜਿਹੜੇ ਜਰਮਨੀ ਨੇ ਮਲ ਲਏ ਸਨ ਲਗ ਭਗ ੯੯ ਫ਼ਰਾਂਸ ਦੇ ਜਾਸੂਸਾਂ ਨੂੰ ਜਰਮਨ ਵਾਲਿਆਂ ਪਕੜ ਲਿਆ ਕਿਉਂਕਿ ਉਹ ਬਰਤਾਨੀਆਂ ਅਤੇ ਫ਼ਰਾਂਸ ਦੇ ਸਪਾਹੀਆਂ ਨੂੰ ਛੁਪਾ ਛੁਪਾ ਰਖਣ ਵਿਚ ਮੱਦਦ ਦੇਂਦੇ ਸਨ। ਇਨ੍ਹਾਂ ਸਾਰਿਆਂ ਨੂੰ ਜਲਦੀ ਹੀ ਫ਼ਾਂਸੀ ਤੇ ਲਟਕਾ ਦਿਤਾ ਗਿਆ। ਇਸ ਲਈ ਫ਼ਰਾਂਸ ਦੇ ਖੁਫ਼ੀਆ ਮਹਿਕਮੇ ਦੇ ਆਦਮੀ ਬਹੁਤ ਸਾਰੇ ਘਟ ਗਏ ਅਤੇ ਬਰਤਾਨੀਆ ਖੁਫ਼ੀਆ ਮਹਿਕਮੇ ਦੀ ਮਦਦ ਨਾਲ ਹੀ ਕੰਮ ਤੁਰਦਾ ਰਿਹਾ। ਪਰ ਬਰਤਾਨੀਆ ਖੁਫ਼ੀਆ ਮਹਿਕਮਾ ਦੁਵੱਲੀ ਕੰਮ ਚੰਗੀ ਤਰ੍ਹਾਂ ਨਹੀਂ ਸੀ ਚਲਾ ਸਕਦਾ, ਪਰ ਕੁਝ ਚਿਰ ਪਿਛੋਂ ਜਰਮਨ ਵਾਲਿਆਂ ਤਕਿਆ ਕਿ ਫ਼ਰਾਂਸ ਦੇ ਏਜੰਟ ਫੇਰ ਦਿਸਣ ਲਗ ਪਏ ਸਨ। ਉਹ ਕਿਥੋਂ ਤੇ ਕਿਸ ਤਰ੍ਹਾਂ ਉਥੇ ਪੁਜਦੇ ਹਨ, ਇਹਦਾ ਪਤਾ ਨਹੀਂ ਸੀ ਲਗਦਾ। ਇਕ ਦਿਨ ਕਿਸਮਤ ਨਾਲ ਅਚਾਨਕ ਹੀ ਏਹਦਾ ਭੇਦ ਖੁਲ੍ਹ ਗਿਆ।

ਬਰੋਸੀਲ ਦਾ ਗਵਰਨਰ ਵਾਨ ਬਿਸ਼ਿੰਗ ਦੋ ਸੋਹਣੀਆਂ ਪਰ ਖ਼ਤਰਨਾਕ ਅੱਖੀਆਂ ਦਾ ਸ਼ਿਕਾਰ ਹੋ ਗਿਆ; ਉਸ ਲੜਕੀ ਦਾ ਨਾਮ ਐਂਜੀਲ ਸੀ। ਐਂਜੀਲ ਨਾਲ ਉਹ ਬਹੁਤ ਅਯੱਾਸ਼ੀਆ ਕਰਨ ਲਗ ਪਿਆ ਸੀ। ਬੁੱਢਾ ਹੁੰਦਾ ਹੋਇਆ ਵਾਨ ਬਿਸ਼ਿੰਗ ਜਵਾਨਾਂ ਦੀਆਂ ਨਾਦਾਨੀਆਂ ਦਾ ਸ਼ਿਕਾਰ ਹੋ ਗਿਆ। ਵਾਨ ਬਿਸ਼ਿੰਗ ਦੀ ਮੌਤ ਨੇ ਐਂਜੀਲ ਦੀ ਹਾਲਤ ਕੁਝ ਖਤਰੇ ਵਿਚ ਪਾ ਦਿਤੀ, ਕਿਉਂਕਿ ਐਂਜੀਲ ਕਈ ਤਰੀਕਿਆਂ ਨਾਲ ਉਹਦੀ ਹਿਫ਼ਾਜ਼ਤ ਹੇਠਾਂ ਰਹਿੰਦੀ ਸੀ। ਜਦ ਉਹਨੇ ਤੱਕਿਆ ਕਿ ਜਿਵੇਂ ਜਿਵੇਂ ਉਹ ਬਹੁਤੀ ਉੱਘੀ ਹੁੰਦੀ ਸੀ ਤਿਵੇਂ ਤਿਵੇਂ ਬਹੁਤੀ ਬਦਨਾਮ ਹੋਈ ਜਾਂਦੀ ਸੀ। ਸ਼ਹਿਰ-ਵਾਸੀ ਗੁੱਸੇ ਸਨ, ਕਿਉਂਕਿ ਉਹ

ਹਮਲਾ-ਆਵਰਾਂ ਨੂੰ ਖੁਸ਼ੀ ਦੇ ਸਾਮਾਨ ਨਹੀਂ ਸਨ ਦੇਣੇ ਚਾਹੁੰਦੇ। ਏਸ ਲਈ ਐਂਜੀਲ ਨੇ ਸਿਧੀ ਜ਼ਰਮਨਾਂ ਦੀ ਓਟ ਲੈਣੀ ਚਾਹੀ ਤਾਂ ਜੋ ਲੋਕੀ ਗਲਾਂ ਨਾ ਕਰਨ ਜਾਂ ਉਹ ਪਕੜੀ ਨਾ ਜਾਵੇ। ਉਹਨੇ ਦਸਿਆ ਕਿ ਕਿਵੇਂ ਉਹ ਜਰਮਨੀ ਦੇ ਹਮਲੇ ਤੋਂ ਡਰਦੀ ਬਰੌਸੀਲ ਤੋਂ ਨਸੀ ਸੀ ਤੇ ਕਿਵੇਂ ਮੁੜ ਉਹਨੂੰ ਉਥੇ ਬਰਤਾਨਵੀ ਜਾਸੂਸ ਹੋਣ ਲਈ ਭੇਜਿਆ ਗਿਆ ਸੀ। ਉਹਨੇ ਦਸਿਆ ਕਿ ਉਹ ਹਵਾਈ ਜਹਾਜ਼ ਤੋਂ ਉਥੇ ਲਾਹੀ ਗਈ ਸੀ। ਏਸ ਗਲ ਨੇ ਸਮਝ ਦਿਵਾ ਦਿਤੀ ਕਿ ਕਿਵੇਂ ਬਰਤਾਨੀਆ ਅਤੇ ਫ਼ਰਾਂਸ ਵਾਲੇ ਜਰਮਨੀ ਦੀਆਂ ਫੌਜਾਂ ਪਿਛੇ ਆਪਣੇ ਜਾਸੂਸ ਘਲਦੇ ਸਨ। ਕਈ ਦੇਸ-ਸੇਵਕ ਆਪਣੇ ਦੇਸ ਦੀ ਸੇਵਾ ਕਰਨ ਲਈ ਇਤਨਾ ਖ਼ਤਰਨਾਕ ਕੰਮ ਕਰਨ ਨੂੰ ਤਿਆਰ ਸਨ। ਕਾਲੀਆਂ, ਬੜੀਆਂ ਕਾਲੀਆਂ ਰਾਤਾਂ ਚੁਣੀਆਂ ਜਾਂਦੀਆਂ ਸਨ। ਇਕ ਨਵੇਕਲੀ ਜਹੀ ਥਾਂ ਲਭੀ ਜਾਂਦੀ ਸੀ। ਉਥੇ ਪਹਿਲੇ ਹੀ ਉਥੋਂ ਦਾ ਰਹਿਣ ਵਾਲਾ ਜਾਸੂਸ ਹਾਜ਼ਰ ਹੁੰਦਾ ਸੀ। ਉਹ ਜਾਸੂਸ ਰੌਸ਼ਨੀ ਨਾਲ ਇਸ਼ਾਰਾ ਕਰਦਾ ਸੀ। ਨਵੇਂ ਜਾਸੂਸ ਨੂੰ ਹਵਾਈ ਜਹਾਜ਼ ਤੋਂ ਸੁਟਿਆ ਜਾਂਦਾ ਸੀ। ਨੀਯਤ ਸਮੇਂ ਪਿੱਛੋਂ ਉਹ ਹਵਾਈ ਜਹਾਜ਼ ਫੇਰ ਉਥੇ ਆਉਂਦਾ ਸੀ। ਜੇ ਕਰ ਨੀਯਤ ਕੀਤੀ ਰੌਸ਼ਨੀ ਦਿਸੇ ਤਾਂ ਉਥੇ ਉਤਰ ਕੇ ਉਸ ਜਾਸੂਸ ਨੂੰ ਵਾਪਸ ਲੈ ਜਾਂਦਾ ਸੀ।

ਇਸ ਤਰੀਕੇ ਦਾ ਇਹ ਲਾਭ ਸੀ ਕਿ ਜਾਸੂਸ ਥੋੜੇ ਚਿਰ ਲਈ ਹੀ ਬਾਹਰ ਜਾਂਦਾ ਸੀ ਅਤੇ ਏਸ ਲਈ ਲਿਖਤੀ ਖ਼ਬਰਾਂ ਭੇਜ ਕੇ ਆਪਣੇ ਆਪ ਨੂੰ ਖ਼ਤਰੇ ਵਿਚ ਨਹੀਂ ਸੀ ਪਾਂਦਾ। ਏਸ ਹਾਲਤ ਵਿਚ ਉਹਨੂੰ ਗਲਾਂ ਜ਼ਬਾਨੀ ਯਾਦ ਰਖਣੀਆਂ ਪੈਂਦੀਆਂ ਸਨ, ਕਿਉਂਕਿ ਉਨ੍ਹਾਂ ਨੂੰ ਅੰਕਿਤ ਕਰਨ ਵਿਚ ਡਰ ਸੀ ਕਿ ਮਤਾਂ ਕਿਧਰੇ ਗ੍ਰਿਫ਼ਤਾਰੀ ਹੋ ਜਾਣ ਉੱਤੇ ਉਹਦੇ ਕੋਲੋਂ ਕੁਝ ਇਤਰਾਜ਼ ਵਾਲੇ ਕਾਗ਼ਜ਼ ਨਾ

ਮਿਲ ਜਾਣ।

ਜਦੋਂ ਜਰਮਨ ਵਾਲਿਆਂ ਨੂੰ ਪਤਾ ਲਗਿਆ ਕਿ ਉਨ੍ਹਾਂ ਥਾਂਵਾਂ ਵਿਚ ਜਿਹੜੀਆਂ ਉਨ੍ਹਾਂ ਮਲ ਲਈਆਂ ਹੋਈਆਂ ਸਨ, ਬਹੁਤ ਸਾਰੇ ਜਾਸੂਸ ਏਸ ਤਰ੍ਹਾਂ ਹਵਾਈ ਜਹਾਜ਼ਾਂ ਤੋਂ ਲਾਹੇ ਜਾਂਦੇ ਸਨ ਤਾਂ ਉਨ੍ਹਾਂ ਪਕੜਨ ਦੀ ਕੋਸ਼ਿਸ਼ ਕੀਤੀ। ਜਿੱਥੇ ਜਿੱਥੇ ਉਨ੍ਹਾਂ ਨੂੰ ਸ਼ਕ ਸੀ ਕਿ ਹਵਾਈ ਜਹਾਜ਼ ਤੋਂ ਜਾਸੂਸ ਉਤਾਰੇ ਜਾਂਦੇ ਸਨ, ਉਨ੍ਹਾਂ ਉਨ੍ਹਾਂ ਥਾਂਵਾ ਤੇ ਆਵਾਜ਼ ਨੂੰ ਪਕੜਨ ਵਾਲੇ ਆਲੇ ਜਹੇ ਲਾ ਦਿਤੇ। ਜਦ ਹਵਾਈ ਜਹਾਜ਼ ਉਥੇ ਉਤਰ ਆਉਂਦਾ ਤਾਂ ਆਵਾਜ਼ ਦਾ ਮੁਕਾਬਲਾ ਕੀਤਾ ਜਾਂਦਾ ਅਤੇ ਉਤਾਰੇ ਦੀ ਠੀਕ ਥਾਂ ਲਭੀ ਜਾਂਦੀ। ਫੇਰ ਬੜੇ ਧਿਆਨ ਨਾਲ ਏਸ ਗਲ ਦਾ ਇੰਤਜ਼ਾਰ ਕੀਤਾ ਜਾਂਦਾ ਕਿ ਜਦ ਹਵਾਈ ਜਹਾਜ਼ ਵਾਪਸ ਮੁੜ ਕੇ ਆਉਂਦਾ ਸੀ। ਜਦ ਜਰਮਨ ਵਲੋਂ ਏਹ ਇੰਤਜ਼ਾਮ ਹੋਇਆ ਤਾਂ ਫਰਾਂਸ ਵਾਲਿਆਂ ਨੂੰ ਉਹ ਤਰੀਕੇ ਲਭਣੇ ਪਏ ਜਿਸ ਨਾਲ ਉਡਾਰੀ ਵੇਲੇ ਕੋਈ ਆਵਾਜ਼ ਨਾ ਹੋਵੇ।

ਜਦ ਇਕ ਵਾਰੀ ਤਗੜਾ ਆਦਮੀ ਅੱਧੀ ਰਾਤ ਵਿਚ ਆ ਉੱਤਰਦਾ ਸੀ ਤਾਂ ਜਰਮਨ ਦੀ ਖੁਫੀਆ ਪੁਲੀਸ ਵਿਚ ਏਨੀ ਤਾਕਤ ਜਾਂ ਸਮਝ ਨਹੀਂ ਸੀ ਕਿ ਉਹਦਾ ਪਤਾ ਲਾ ਸਕੇ। ਉਨ੍ਹਾਂ ਦੀ ਉਮੀਦ ਏਸੇ ਗਲ ਵਿਚ ਸੀ ਕਿ ਉਤਾਰੇ ਦੀ ਥਾਂ ਦਾ ਬਿਲਕੁਲ ਠੀਕ ਪਤਾ ਲਾਇਆ ਜਾਵੇ ਤਾ ਕਿ ਮੁੜ ਵਾਪਸ ਜਾਣ ਵੇਲੇ ਉਹ ਹਵਾਬਾਜ ਜਾਸੂਸ ਪਕੜਿਆ ਜਾਵੇ। ਜੇਕਰ ਕਦੀ ਕੋਈ ਆਦਮੀ ਪਕੜਿਆ ਜਾਂਦਾ ਸੀ ਤਾਂ ਉਹ ਏਹ ਕਦੀ ਨਹੀਂ ਸੀ ਦਸਦਾ ਕਿ ਉਤਾਰੇ ਦੀ ਕਿਹੜੀ ਥਾਂ ਸੀ। ਏਸ ਲਈ ਜਰਮਨ ਵਾਲਿਆਂ ਨੂੰ ਏਸ ਗਲ ਦਾ ਪਤਾ ਲਾਉਣ ਲਈ ਹੋਰ ਤਰੀਕਾ ਅਖ਼ਤਿਆਰ ਕਰਨਾ ਪਿਆ। ਅਖ਼ੀਰ ਵਿਚ ਮਾਤਾ ਹਰੀ ਦੀ ਪੈਰਸ ਵਾਲੀ ਕਾਮਯਾਬੀ ਨੂੰ ਯਾਦ ਕਰਕੇ ਏਹ

ਕੰਮ ਉਹਨੂੰ ਸੌਂਪਿਆ ਗਿਆ ਕਿ ਉਹ ਸਿਧੀ ਹਵਾਬਾਜ਼ਾਂ ਕੋਲੋਂ ਪੁਛ ਕਰੇ ਕਿ ਕਿਹੜੇ ਰਾਹ ਉਹ ਆਂਦੇ ਜਾਂਦੇ ਸਨ, ਅਤੇ ਕਿੱਥੇ ਆਪਣੀਆਂ ਸਵਾਰੀਆਂ ਨੂੰ ਛਡਦੇ ਅਤੇ ਲੈਂਦੇ ਸਨ। ਮਾਤਾ ਹਰੀ ਦਾ ਦਿਲ ਵੀ ਏਸ ਕੰਮ ਨੂੰ ਲੋਚਦਾ ਸੀ।

ਇਹ ਗਲ ਦਸਦੀ ਹੈ ਕਿ ਮਾਤਾ ਹਰੀ ਅਫ਼ਸਰਾਂ ਦੀ ਜ਼ਮਾਤ ਨੂੰ ਚਾਹੁੰਦੀ ਸੀ ਅਤੇ ਹਵਾਈ ਬਾਜ਼ਾਂ ਨਾਲ ਖ਼ਾਸ "ਪ੍ਰੇਮ" ਰਖਦੀ ਸੀ। ਵਿਟਲ ਵਿਚ ਰਹਿੰਦੇ ਹੋਏ ਬਿਨਾਂ ਹਵਾ ਬਾਜ਼ਾਂ ਉੱਤੇ ਹੀ ਖਾਸ ਮਿਹਰਬਾਨੀਆਂ ਕੀਤੀਆਂ ਸਨ ਅਤੇ ਅਯਾਸ਼ੀਆਂ ਦਾ ਮਜ਼ਾ ਚਖਾਇਆ ਸੀ। ਉਨ੍ਹਾਂ ਦੇ "ਖੁੱਲ੍ਹੇ" ਬੁੱਲ੍ਹਾਂ ਤੋਂ ਮਾਤਾ ਹਰੀ ਨੇ ਅਸਲੀਅਤ ਦਾ ਪਤਾ ਲਾ ਲਿਆਸੀ।ਏਸ ਗਲ ਨੇ ਕਈ ਦਸਣ ਵਾਲਿਆਂ ਦੀਆਂ ਜ਼ਿੰਦਗੀਆਂ ਬਰਬਾਦ ਕਰ ਦਿਤੀਆਂ ਸਨ।

ਅਜੇ ਸੈਕੰਡ ਬੀਊਰੋ ਮਾਤਾ ਹਰੀ ਦੀ ਏਸ ਚਲਾਕੀ ਤੇ ਹੈਰਾਨ ਹੀ ਹੋ ਰਿਹਾ ਸੀ ਅਤੇ ਅਗੋਂ ਕੰਮ ਕਰਨ ਦਾ ਇਰਾਦਾ ਹੀ ਕੀਤਾ ਸੀ ਕਿ ਚੀਮਨ-ਡੇਮ-ਡੇਮਜ ਉੱਤੇ ਹਲਾ ਬੋਲਿਆ ਗਿਆ। ਪਰ ਮੁਕਾਬਲੇ ਉੱਤੇ ਅਤਿ ਕਰੜੀ ਗੋਲੀਆਂ ਅਤੇ ਤੋਪਾਂ ਦੀ ਬੁਛਾੜ ਹੋਈ ਜਿਸ ਤੋਂ ਏਹ ਪਤਾ ਲਗਾ ਕਿ ਵੈਰੀਆਂ ਨੂੰ ਏਸ ਹਮਲੇ ਦਾ ਪਹਿਲੇ ਹੀ ਪਤਾ ਲਗ ਚੁਕਿਆ ਸੀ। ਪਰ ਫੇਰ ਵੀ ਮਾਤਾ ਹਰੀ ਨੂੰ ਸਵਾਏ ਆਪਣੇ ਦਿਲਾਂ ਵਿਚ ਦੋਸ਼ੀ ਬਣਾਨ ਦੇ ਹੋਰ ਕੋਈ ਸਬੂਤ ਉੱਥੇ ਨਹੀਂ ਸੀ।

ਫੇਰ ਸਚ ਦਾ ਪਤਾ ਲਗ ਗਿਆ, ਹਵਾ ਬਾਜ਼ਾਂ ਅਤੇ ਏਜੰਟਾਂ ਨੂੰ ਧੋਖਾ ਦੇਣ ਦੇ ਕੁਝ ਦਿਨਾਂ ਪਿਛੋਂ ਸਫ਼ੀਰ ਦੇ ਦਫ਼ਤਰ ਵਿਚ ਮਾਤਾ ਹਰੀ ਦੇ ਨਾਮ ਇਕ ਚਿੱਠੀ ਆਈ, ਉਹ ਉਹਦੀ ਲੜਕੀ ਵਲੋਂ ਨਹੀਂ ਸੀ, ਉਹਦੇ ਵਿਚ ਲਿਖਿਆ ਸੀ:

"ਬੇਨਤੀ ਹੈ ਕਿ ਜਿਹੜੀ ਗਲ ਤੁਸਾਂ ਪਿਛਲੇ ਖ਼ਤ

ਵਿਚ ਲਿਖੀ ਹੈ, ਉਹਦਾ ਪਿੱਛਾ ਕਰੋ। ਰੈਮਨ-ਡੀ-ਡੇਮਜ਼ ਉਤੇ ਹਮਲਾ ਹੋਣ ਬਾਰੇ ਜਿਹੜੀ ਖ਼ਬਰ ਤੁਸਾਂ ਪਹੁੰਚਾਈ ਹੈ ਉਸ ਲਈ ਅਸੀਂ ਧੰਨਵਾਦੀ ਹਾਂ। ਜਦ ਏਹ ਗਲ ਚੰਗੀ ਤਰ੍ਹਾਂ ਸਾਬਤ ਹੋ ਗਈ ਤਾਂ ਤੁਸਾਂ ਨੂੰ ਪੈਸੇ ਭੇਜੇ ਜਾਣਗੇ।"

"ਜਦ ਮੈਂ ਵਿਟਲ ਸਾਂ ...ਅਯਾਸ਼ੀਆਂ ਵਾਲੀ ਜ਼ਿੰਦਗੀ ਨੂੰ ਛਡ ਕੇ ਏਸ ਲਈ ਅਰਪਨ ਕਰਨ ਦਾ ਫੈਸਲਾ ਕਰ ਲਿਆ ਸੀ—ਏਸ ਆਦਮੀ ਨਾਲ ਮੈਂ ਸੱਚਾ ਪਿਆਰ ਕੀਤਾ ਸੀ।"

ਮਾਤਾ ਹਰੀ ਦੀ ਸਾਰੀ ਕੋਮਲਤਾ ਉਹਦੀ ਇਕ ਕੋਮਲ ਤਕਣੀ ਵਿਚ ਆ ਗਈ ਹੋਈ ਹੈ ਜਦ ਉਹਨੇ ਏਹ ਸ਼ਬਦ ਕਹੇ ਸਨ, ਕਿਉਂਕਿ ਬਾਕੀ ਉਹਦਾ ਸਾਰਾ ਸਰੀਰ, ਖ਼ਾਸ ਕਰਕੇ ਦਿਲ ਪੱਥਰ ਵਰਗਾ ਸਖ਼ਤ ਸੀ।

ਉਨ੍ਹਾਂ ਅੱਸੀ ਹਜ਼ਾਰ ਮਰਿਆਂ ਵਿਚੋਂ, ਇਕ ਲਖ ਜ਼ਖਮੀ ਹੋਇਆਂ ਵਿਚੋਂ, ਵੀਹ ਹਜ਼ਾਰ "ਗਵਾਚਿਆਂ" ਹੋਇਆਂ ਵਿਚੋਂ ਕਿਤਨਿਆਂ ਨੇ ਏਹਦੀਆਂ ਧੋਖੇਬਾਜ਼ ਬੁਲ੍ਹੀਆਂ ਤੋਂ ਚੁੰਮਣ ਲਿਆ ਹੋਣਾ ਹੈ—ਕਿਹਾ ਨਹੀਂ ਜਾ ਸਕਦਾ। ਪਰ ਉਹ ਜਿਹੜੇ ਜੀਂਵਦੇ ਰਹੇ ਹਨ ਅਤੇ ਮਾਤਾ ਹਰੀ ਦੀ "ਨਿੱਘੀ" ਮਿਹਮਾਨ-ਨਿਵਾਜ਼ੀ ਅਤੇ ਪਿਆਰ ਨੂੰ ਨਹੀਂ ਭੁਲੇ। ਕਹਿੰਦੇ ਹਨ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ, ਮਾਤਾ ਹਰੀ ਦੇ ਸ਼ਿਕਾਰ ਹੋਏ ਸਨ।

ਤੁਸੀਂ ਸਮਝੋਗੇ ਕਿ ਹੁਣ ਮਾਤਾ ਹਰੀ ਦਾ ਕੰਮ ਪੂਰਾ ਹੋਇਆ ਕਿ ਹੋਇਆ, ਕਿਉਂਕਿ ਫਰਾਂਸ ਦੀ ਖੁਫੀਆ ਪੁਲੀਸ ਮਾਤਾ ਹਰੀ ਨੂੰ ਜਾਸੂਸ ਜਾਣ ਕੇ ਪਕੜ ਲਏਗੀ, ਪਰ ਇਥੇ ਮਾਤਾ ਹਰੀ ਨੇ ਉਨ੍ਹਾਂ ਨੂੰ ਪੂਰੀ ਹਾਰ ਦਿਤੀ। ਉਹਦੀਆਂ ਧੋਖੇਬਾਜ਼ੀਆਂ ਨੂੰ ਪੂਰੀ ਤਰ੍ਹਾਂ ਜਾਣਦੇ ਹੋਏ ਫ਼ਰਾਂਸ ਦਾ ਖੁਫੀਆ ਮਹਿਕਮਾ ਇਤਨਾ "ਕਮਜ਼ੋਰ" ਸੀ ਕਿ ਮਾਤਾ ਹਰੀ ਵਲ ਉਂਗਲ ਨਹੀਂ ਸੀ ਕਰ ਸਕਦਾ।

# ਕਾਂਡ ੧੦

## ਅਗ ਨਾਲ ਖੇਡਾਂ

ਇਕ ਨੈਸ਼ਨਲ ਰਾਜਧਾਨੀ ਵਿਚ ਕਈ ਦੇਸਾਂ ਦੇ ਡਿਪਲੋਮੈਟ ਰਹਿੰਦੇ ਹਨ। ਸਾਰੇ ਦੇ ਸਾਰੇ ਹਰ ਇਕ ਗਲ ਉਤੇ ਇਕ ਹੀ ਪਾਲਿਸੀ ਇਖ਼ਤਿਆਰ ਨਹੀਂ ਕਰਦੇ। ਹਾਂ, ਪਰ ਇਕ ਗਲ ਹੈ ਜਿਸ ਉਤੇ ਉਹ ਸਾਰੇ ਅਕੱਠੇ ਅਵਾਜ਼ ਉਠਾਂਦੇ ਹਨ:

"ਡਿਪਲੋਮੈਟ ਨੂੰ ਮਿਲੇ ਹੱਕਾਂ ਵਿਚ ਅਸੀਂ ਘਾਟਾ ਨਹੀਂ ਆਉਣ ਦਿਆਂਗੇ।"

ਹਰ ਇਕ ਹੱਕ ਦੀ ਬੜੀ ਪੱਕੀ ਰਾਖੀ ਕੀਤੀ ਜਾਂਦੀ ਹੈ ਅਤੇ ਜੇਕਰ ਇਕ ਹੱਕ ਵੀ ਖੁਸ ਜਾਏ ਤਾਂ ਉਹਦੇ ਉਤੇ ਇਤਨਾ ਹੀ ਰੋਸ ਪ੍ਰਗਟ ਕੀਤਾ ਜਾਂਦਾ ਹੈ ਜਿੰਨਾ ਇਕ ਇਲਾਕੇ ਉਤੇ ਕਬਜ਼ਾ ਹੋਣ ਤੇ ਕੀਤਾ ਜਾਂਦਾ ਹੈ। ਏਸ ਲਈ ਜਦ ਸ਼ਕ ਪਿਆ ਕਿ ਇਕ ਮਿਲਾਪੜਾ ਪਰ ਬੇਸਮਝ ਡਿਪਲੋਮੈਟ ਆਪਣੀ ਸਾਰੀ ਡਾਕ ਰਾਹੀਂ ਆਪਣੇ ਦੇਸ ਵਲ ਗੁਪਤ ਭੇਦ ਭੇਜਦਾ ਸੀ ਤਾਂ ਫ਼ਰਾਂਸ ਦੇ ਅਫ਼ਸਰਾਂ ਨੂੰ ਕਾਫੀ ਗੁਸਾ ਚੜ੍ਹਿਆ, ਕਿਉਂਕਿ ਇਵੇਂ ਮਿਲੇ ਹੱਕਾਂ ਦਾ ਉਹ ਨਾਜਾਇਜ਼ ਲਾਭ ਉਠਾ ਰਿਹਾ

ਸੀ, ਪਰ ਉਨ੍ਹਾਂ ਬੜਾ ਸੋਚ ਕੇ ਕਦਮ ਪੁਟਣਾ ਸੀ। ਇਹ ਕਦੀ ਨਹੀਂ ਸੀ ਹੋ ਸਕਦਾ ਕਿ ਉਸ ਡਿਪਲੋਮੈਟ ਦੀਆਂ ਕਰਤੂਤਾਂ ਨੂੰ ਨੰਗਿਆਂ ਕਰ ਦੇਣ, ਕਿਉਂਕਿ ਇਵੇਂ ਕਰਨ ਨਾਲ ਦੂਜੇ ਡਿਪਲੋਮੈਟਾਂ ਨੇ ਏਸ ਲਈ ਗੁੱਸੇ ਹੋ ਜਾਣਾ ਸੀ ਕਿ ਇਹ ਹੀ ਸ਼ਕ ਉਨ੍ਹਾਂ ਉਤੇ ਵੀ ਕੀਤਾ ਜਾ ਸਕਦਾ ਸੀ। ਇਹ ਇਕ ਬੜੀ ਹੱਤਕ ਸੀ।

ਪਰ ਇਹ ਫ਼ਰਾਂਸ ਲਈ ਭੈੜੇ ਦਿਨ ਸਨ। ਨੇਸ਼ਨ ਨੂੰ ਬਚਾਉਣ ਦੇ ਸਵਾਲ ਉਤੇ ਵਿਚਾਰ ਕਰਨ ਕਰ ਕੇ ਵਜ਼ੀਰੀ ਵਿਚ ਗੜ-ਬੜ ਹੋਣ ਦਾ ਡਰ ਸੀ। ਦੁਸ਼ਮਨ ਆਪਣੇ ਏਜੰਟਾਂ ਰਾਹੀਂ ਜੰਗ ਨਾਲ ਥੱਕੀ ਟੁੱਟੀ ਤੇ ਬੇਦਿਲੀ ਹੋਈ ਹੋਈ ਕੌਮ ਉਤੇ ਆਪਣੇ ਜ਼ਹਿਰੀਲੇ ਅਸਰ ਪਾ ਰਹੇ ਸਨ, ਜਿਸ ਕਰ ਕੇ ਫ਼ਰਾਂਸ ਦੇ ਬਾਜ਼ਾਰਾਂ ਵਿਚ ਵੀ ਬਗਾਵਤ ਹੋਣ ਦਾ ਡਰ ਸੀ। ਏਸ ਅੰਦਰੂਨੀ ਕਮਜ਼ੋਰੀ ਨੂੰ ਵੇਖ ਕੇ ਕੁਝ ਬੇਤਰਫ਼ਦਾਰ ਦੇਸ, ਜਿਨ੍ਹਾਂ ਦੀ ਮਿੱਤ੍ਰਤਾ ਪਹਿਲੇ ਵੀ ਪ੍ਰਤੱਖ ਨਹੀਂ ਸੀ। ਲੜਾਈ ਝਗੜਾ ਕਰਨ ਨੂੰ ਤਿਆਰ ਸਨ ਅਤੇ ਬਰਤਾਨੀਆ ਫ਼ਰਾਂਸ ਦਾ ਸਾਥ ਛਡ ਕੇ ਇਸ ਦੇ ਜੇਤੂ ਜਰਮਨੀ ਨਾਲ ਰਲ ਜਾਣ ਨੂੰ ਕਾਹਲੇ ਸਨ। ਕੁਝ ਦੇਸਾਂ ਵਿਚ ਤਾਂ ਸਿਆਣੇ ਲੋਕੀ ਹਥਿਆਰਾਂ ਦੇ ਡਰ ਉਤੇ ਹੀ ਉਸ ਜਨਤਾ ਨੂੰ ਰੋਕ ਸਕੇ ਸਨ ਜਿਹੜੀ ਜਰਮਨੀ ਦੇ ਅਟੁੱਟ ਪ੍ਰਾਪੇਗੰਡੇ ਨੂੰ ਸੁਣ ਸੁਣ ਕੇ ਜੋਸ਼ ਵਿਚ ਆ ਰਹੀ ਸੀ। ਇਕ ਬੇਤਰਫ਼ਦਾਰ ਦੇਸ ਨਾਲ ਲੜਾਈ ਝਗੜਾ ਕਰਨ ਨਾਲ ਬਰਤਾਨੀਆ–ਫ਼ਰਾਂਸ ਦੇ ਜੰਗ ਦਾ ਪੜਦਾ ਉਲਟ ਜਾਣ ਦਾ ਡਰ ਸੀ। ਏਸ ਲਈ ਜ਼ਰੂਰੀ ਸੀ ਕਿ ਡਿਪਲੋਮੈਟ ਦੇ ਹੱਕਾਂ ਦੀ ਅਯੋਗ ਵਰਤੋਂ ਨੂੰ ਰੋਕਣ ਤੋਂ ਪਹਿਲਾਂ, ਉਨ੍ਹਾਂ ਲੀਡਰਾਂ ਦਾ ਯਕੀਨ ਜਿਤਿਆ ਜਾਂਦਾ, ਜਿਹੜੇ ਫ਼ਰਾਂਸ ਨਾਲ ਹਮ-ਖ਼ਿਆਲ ਸਨ।

ਏਸ ਲਈ ਮਾਤਾ ਹਰੀ ਆਪਣੀ ਆਜ਼ਾਦੀ ਮਾਣਦੀ ਰਹੀ। ਆਪਣੇ ਘਾਤਕ ਜਾਂ ਮਾਰੂ ਕੰਮ ਕਰਦੀ ਰਹੀ, ਪਰ

ਕੋਈ ਫ਼ਰਾਂਸ ਦਾ ਅਫਸਰ ਸਖ਼ਤੀ ਨਾ ਕਰ ਸਕਿਆ।

ਜਦ ਮਾਤਾ ਹਰੀ ਦਾ ਕੰਮ ਵਿੱਟਲ ਵਿਚ ਪੂਰਾ ਹੋ ਗਿਆ ਤਾਂ ਉਹਨੂੰ ਪੈਰਸ ਦੀ ਰਾਜਧਾਨੀ ਦੀਆਂ ਮੌਜਾਂ ਮਾਣਨ ਦਾ ਫੇਰ ਅਵਸਰ ਮਿਲ ਗਿਆ। ਮਾਤਾ ਹਰੀ ਉਸ ਇਕਰਾਰ ਨੂੰ ਭੁਲ ਗਈ ਸੀ ਕਿ "ਉਹ ਹੁਣ ਅਯਾਸ਼ੀ ਵਾਲਾ ਜੀਵਨ ਛਡ ਕੇ ਆਪਣੇ ਇਕ ਪਿਆਰੇ ਪ੍ਰੀਤਮ ਦੀ ਸੱਚੀ ਸੇਵਾ ਵਿਚ ਲਗ ਜਾਏਗੀ।" ਉਹ ਕਿਸੇ ਖੁਸ਼ੀ ਵਿਚ ਗ਼ਲਤਾਨ ਹੋਣ ਤੋਂ ਆਪਣੇ ਆਪ ਨੂੰ ਰੋਕ ਹੀ ਨਹੀਂ ਸੀ ਸਕਦੀ। ਹੁਣ ਤਾਂ ਦਿਲ ਵਿਚ ਏਹ ਵੀ ਧੀਰਜ ਸੀ ਕਿ ਇਕ ਖ਼ਤਰਨਾਕ ਅਤੇ ਕਠਨ ਜਾਸੂਸੀ ਕੰਮ ਨੂੰ ਸਿਰੇ ਚਾੜ੍ਹ ਦਿਤਾ ਸੀ। ਏਸ ਲਈ ਮਾਤਾ ਹਰੀ ਹੋਰ ਵੀ ਬਾਹਲੀ ਰੰਗ ਰਲੀਆਂ ਵਿਚ ਡੁਬ ਗਈ। ਉਹ ਸਾਰੇ ਸੁਖ ਅਯਾਸ਼ੀ ਦ ਸਾਮਾਨ ਜਿਹੜੇ ਉਹ ਵਿਟਲ ਵਿਚ ਨਹੀਂ ਸੀ ਲੈ ਸਕੀ, ਹੁਣ ਪੈਰਸ ਵਿਚ ਮੁਹਈਆ ਕੀਤੇ ਗਏ।

ਉਹ ਮੁੜ ਸਟੇਜ ਉੱਤੇ ਹਾਜ਼ਰ ਹੋਈ। ਅਫ਼ਸਰ ਜਿਹੜੇ ਛੁਟੀ ਤੇ ਸਨ ਅਤੇ ਪੈਰਸ ਦੇ ਵਾਸੀ ਜਿਹੜੇ ਸਿਰ ਤੇ ਆਈਆਂ ਤਕਲੀਫ਼ਾਂ ਨੂੰ ਭੁਲਾਣਾ ਚਾਹੁੰਦੇ ਸਨ ਸਾਰੇ ਬੜੇ ਹੀ ਖੁਸ਼ ਹੋਏ। ਕੁਝ ਉਹ ਲੋਕੀ ਜਿਨ੍ਹਾਂ ਨੂੰ ਨੇਸ਼ਨ ਦੇ ਬਚਾਓ ਦਾ ਇਤਨਾ ਖ਼ਿਆਲ ਨਹੀਂ ਸੀ ਜਿਤਨਾ ਮੌਜਾਂ ਮਾਣਨ ਦਾ, ਉਹ ਆਪਣੇ ਚੰਗਿਆਂ ਮਕਾਨਾਂ ਵਿਚ ਰੰਗ ਰਲੀਆਂ ਕਰਦੇ ਰਹੇ ਸਨ, ਅਤੇ ਜਦ ਮਾਤਾ ਹਰੀ ਪੈਰਸ ਪੁਜ ਗਈ ਤਾਂ ਏਹਨੂੰ ਵੀ ਉਨ੍ਹਾਂ ਵਲੋਂ ਸੱਦੇ ਆਉਣ ਲਗ ਪਏ।

ਏਸ ਖੁਸ਼ੀਆਂ ਦੇ ਅਤਿ ਤੇਜ਼ ਘੁੰਮਣਘੇਰ ਵਿਚ ਫਸੀ ਹੋਈ ਮਾਤਾ ਹਰੀ ਨੂੰ ਵਿਟਲ ਬੜਾ ਉਜਾੜ ਦਿਸਿਆ ਹੋਣਾ ਹੈ ਅਤੇ ਵਿਚਾਰਾ ਕਪਤਾਨ ਮੋਰੋਵ ਬਿਲਕੁਲ ਭੁਲ ਗਿਆ ਹੋਣਾ ਹੈ।

ਮਾਤਾ ਹਰੀ ਏਸ ਵਾਰੀ ਫ਼ਰਾਂਸ ਦੀ ਰਾਜਧਾਨੀ ਵਿਚ ਥੋੜਾ ਚਿਰ ਅਟਕੀ, ਕਿਉਂਕਿ ਉਸ ਸਪੇਨ ਦੀ ਰਾਜਧਾਨੀ, ਮੈਡਰਿਡ ਵਿਚ ਨਾਚ ਕਰਨ ਲਈ ਜਾਣਾ ਸੀ। ਮੈਡਰਿਡ ਵਿਚ

ਕਿਤਨਾ ਚਿਰ ਪਹਿਲੋਂ ਹੀ ਉਹਦੀ ਆਮਦਦੇ ਇਸਤਿਹਾਰ ਅਖ਼ਬਾਰਾਂ ਵਿਚ ਨਿਕਲ ਚੁਕੇ ਸਨ । ਇਥੇ ਮੁੜ ਪੁਰਾਣੀਆਂ ਜਿੱਤਾਂ ਦਾ ਮੂੰਹ ਦਿਸਿਆ । ਉੱਥੇ ਇਤਨੀ ਕਾਮਯਾਬੀ ਹੋਈ ਕਿ ਮਾਤਾ ਹਰੀ ਨੂੰ ਨੀਯਤ ਸਮੇਂ ਤੋਂ ਬਹੁਤਾ ਚਿਰ ਉੱਥੇ ਠਹਿਰਨਾ ਪਿਆ । ਮੈਡਰਿਡ ਵਿਚ ਰਹਿਣ ਵਾਲੇ ਆਰਟਿਸਟਾਂ ਨੇ ਜਿਨ੍ਹਾਂ ਵਿਚੋਂ ਪਹਿਲੇ ਹੀ ਕਈ ਮਾਤਾ ਹਰੀ ਨੂੰ ਜਾਣਦੇ ਸਨ, ਮਾਤਾ ਹਰੀ ਦੀ ਬੜੀ ਹੀ ਸ਼ਲਾਘਾ ਕੀਤੀ, ਪਰ ਉਹ ਦਾ ਸਮਾਂ ਹੋਰ ਨਾ ਲਿਆ ਗਿਆ । ਇਥੇ ਲੈਫਟੀਨੈਂਟ ਮਿ: ਕਾਲੀ ਅਤੇ ਮਿ: ਕਰੂਨ ਮਾਤਾ ਹਰੀ ਦੇ ਵੱਡੇ ਮਿੱਤ੍ਰ ਸਨ । ਇਹ ਜਰਮਨ ਸਫ਼ੀਰ ਦੇ ਦਫ਼ਤਰ ਵਿਚ ਸਮੁੰਦਰੀ ਅਤੇ ਜੰਗੀ ਫੌਜ ਦੇ ਅਫ਼ਸਰ ਸਮਝੇ ਜਾਂਦੇ ਸਨ ।

੧੯੧੫ ਦੀ ਸਾਰੀ ਹੁਨਾਲ ਰੁੱਤੇ ਬਰਤਾਨੀਆ ਅਤੇ ਫ਼ਰਾਂਸ ਦੇ ਖ਼ੁਫ਼ੀਆ ਮਹਿਕਮੇ, ਲੰਡਨ ਅਤੇ ਪੈਰਸ ਵਿਚ ਇਹ ਹੀ ਖ਼ਬਰਾਂ ਦੇਂਦੇ ਰਹੇ ਕਿ ਮਾਤਾ ਹਰੀ ਬਹੁਤਾ ਸਮਾਂ ਇਨ੍ਹਾਂ ਅਫ਼ਸਰਾਂ ਨਾਲ ਹੀ ਗੁਜ਼ਾਰਦੀ ਸੀ ਅਤੇ ਇਹ ਵੀ ਪਤਾ ਦਿਤਾ ਕਿ ਉਹ ਇਕ ਵੇਰ ਬਾਰਸੀਲੋਨਾ ਜਰਮਨੀ ਦੇ ਖ਼ੁਫ਼ੀਆ ਮਹਿਕਮੇ ਦੇ ਵੱਡੇ ਦਫ਼ਤਰ ਵਿਚ ਜਾਣ ਲਈ ਉੱਥੇ ਗਈ ਸੀ ਅਤੇ ਨਾਲ ਏਹ ਵੀ ਦਸਿਆ ਕਿ ਮਾਤਾ ਹਰੀ ਜਲਦੀ ਹੀ ਹਾਲੈਂਡ ਜਾਣ ਦਾ ਖ਼ਿਆਲ ਰਖਦੀ ਸੀ ।

ਹਾਲੈਂਡ ਜਾਣ ਤੋਂ ਪਹਿਲਾਂ ਮਾਤਾ ਹਰੀ ਫੇਰ ਪੈਰਸ ਗਈ ਅਤੇ ਮੁੜ ਪੁਰਾਣੀ ਜ਼ਿੰਦਗੀ ਵਲ ਮੁੜੀ ਜਿਸ ਦੀ ਲੜੀ ਮੈਡਰਿਡ ਜਾਣ ਕਰਕੇ ਟੁਟ ਗਈ ਸੀ । ਏਸ ਵਾਰੀ ਮਾਤਾ ਹਰੀ ਆਮ ਪਬਲਿਕ ਸਾਹਮਣੇ ਨਾ ਆਈ, ਪਰ ਅੱਧੀ ਅੱਧੀ ਰਾਤੇ ਉਨ੍ਹਾਂ ਥਾਂਵਾਂ ਤੇ ਜਾਂਦੀ ਰਹੀ ਜਿਥੇ ਕੰਮ ਤੋਂ ਛੁਟੇ ਹੋਏ ਅਫਸਰ ਪੈਰਸ ਵਿਚ ਖੁਸ਼ੀ ਨਾਲ ਛੁਟੀਆਂ ਕਟਨ ਦੇ ਚਾਹਵਾਨ ਹੁੰਦੇ ਹੋਏ ਰਜ ਕੇ ਰੰਗ ਰਲੀਆਂ ਕਰਦੇ ਸਨ ।

ਫ਼ਰਾਂਸ ਦਾ ਖੁਫ਼ੀਆ ਮਹਿਕਮਾ ਏਸ ਗਲ ਦਾ ਪਤਾ ਲਾਉਣ ਲਈ ਸਿਰ ਤੋੜ ਕੋਸ਼ਸ਼ ਕਰਦਾ ਰਿਹਾ ਕਿ ਮਾਤਾ ਹਰੀ ਇਤਨੀ ਚਲਾਕੀ ਅਤੇ ਹੁਸ਼ਿਆਰੀ ਨਾਲ ਕੰਮ ਕਰਦੀ ਰਹੀ ਕਿ ਕੱਖ ਪਤਾ ਵੀ ਨਾ ਲਗਾਣ ਦਿਤਾ। ਫੇਰ ਤੰਗ ਆਏ ਹੋਏ ਖੁਫ਼ੀਆ ਮਹਿਕਮੇ ਨੂੰ ਆਸ ਦੀ ਇਕ ਕ੍ਰਿਣ ਦਿਸੀ। ਜਨਵਰੀ ੧੯੧੬ ਨੂੰ ਮਾਤਾ ਹਰੀ ਨੇ ਹਾਲੈਂਡ ਜਾਣ ਬਦਲੇ ਫ਼ਰਾਂਸ ਨੂੰ ਛਡ ਦਿਤਾ। ਖੁਫ਼ੀਆ ਮਹਿਕਮੇ ਨੂੰ ਪੱਕਾ ਸ਼ਕ ਸੀ ਕਿ ਮਾਤਾ ਹਰੀ ਆਪਣੇ ਘਰ ਜਾਣ ਦਾ ਬਹਾਨਾ ਹੀ ਕਰਦੀ ਸੀ। ਅਸਲ ਵਿਚ ਉਹ ਆਪਣੇ ਅਫ਼ਸਰਾਂ ਨੂੰ ਮਿਲਣ ਜਾ ਰਹੀ ਸੀ ਅਤੇ ਨਾਲ ਇਹ ਵੀ ਉਮੀਦ ਕੀਤੀ ਜਾਂਦੀ ਸੀ ਕਿ ਮਾਤਾ ਹਰੀ ਮੁੜ ਪੈਰਸ ਨਹੀਂ ਆਉਣ ਲਗੀ ਤੇ ਏਸ ਤਰ੍ਹਾਂ ਪੈਰਸ ਉਹਦੇ ਭੈੜੇ ਅਸਰ ਤੋਂ ਬਚ ਜਾਏਗਾ। ਮਾਤਾ ਹਰੀ ਦੀ ਵਿਦਾਇਗੀ ਵਿਚ ਕੋਈ ਰੁਕਾਵਟ ਨਾ ਪਾਈ ਗਈ, ਪਰ ਉਹਦੇ ਜਾਣ ਦੀ ਖ਼ਬਰ ਲੰਡਨ ਪਹੁੰਚਾ ਦਿਤੀ ਗਈ।

ਏਸ ਖ਼ਬਰ ਦਾ ਇਹ ਨਤੀਜਾ ਹੋਇਆ ਕਿ ਜਦ ਜਹਾਜ਼ ਫਾਲਮਊਥ ਦੇ ਕੰਢੇ ਤੇ ਲਗਿਆ ਤਾਂ ਪੁਲੀਸ ਨੇ ਆ ਹੁਕਮ ਸੁਣਾਇਆ:

"ਤੁਸਾਂ ਨੂੰ ਲੰਡਨ ਜਾਣਾ ਪਏਗਾ ਕਿਉਂ ਕਿ ਤੁਸੀਂ ਖ਼ਤਰਨਾਕ ਸਮਝੇ ਜਾਂਦੇ ਹੋ।"

ਉਸ ਵੇਲੇ ਸਕਾਟਲੈਂਡ ਯਾਰਡ ਦਾ ਅਫਸਰ ਸਰ ਬਾਸਲ ਟਾਮਸਨ ਸੀ। ਉਹ ਆਪਣੀਆਂ "ਯਾਦਾਂ" ਨੂੰ ਅੰਕਿਤ ਕਰਕੇ ਪਿੱਛੇ ਛਡ ਗਿਆ ਹੈ। ਟਾਮਸਨ ਲਿਖਦਾ ਹੈ:

"ਮੈਂ ਮਾਤਾ ਹਰੀ ਦੀ ਲਿਆਕਤ ਅਤੇ ਹਾਜ਼ਰਜਵਾਬੀ ਉੱਤੇ ਹੈਰਾਨ ਹੋ ਗਿਆ ਸੀ। ਮੈਂ ਉਹਦੀ ਸੁਹੱਪਣਤਾ ਨਾਲ ਨਹੀਂ ਸੀ ਖਿਚਿਆ ਗਿਆ, ਕਿਉਂਕਿ ਹੁਣ ਉਹਦੀ ਜਵਾਨੀ ਢਲਦੀ ਦਿਸਦੀ ਸੀ। ਉਸ ਵੇਲੇ ਚਾਲ੍ਹੀ ਸਾਲ ਦੀ ਹੋ ਗਈ

ਸੀ। ਦਸ ਸਾਲ ਅਯਾਸ਼ੀਆਂ ਕਰਦੇ ਹੋ ਗਏ ਸਨ ਜਿਨ੍ਹਾਂ ਦਾ ਬੁਰਾ ਅਸਰ ਜ਼ਰੂਰ ਉਹਦੇ ਚੇਹਰੇ ਉੱਤੇ ਪ੍ਰਤੱਖ ਹੋਣਾ ਸੀ। ਮਾਤਾ ਹਰੀ ਮੋਟੀ ਹੋ ਰਹੀ ਸੀ।"

ਟਾਮਸਨ ਨੇ ਮਾਤਾ ਹਰੀ ਨਾਲ ਦੋ ਵਾਰੀ ਗਲ ਬਾਤ ਕੀਤੀ ਤੇ ਇਨ੍ਹਾਂ ਦੋਵਾਂ ਮਿਲਣੀਆਂ ਉੱਤੇ ਟਾਮਸਨ ਨੇ ਕਿਸੇ ਗੱਲ ਨੂੰ ਛਿਥਿਆ ਨਾ। ਉਹਨੇ ਸਾਫ਼ ਸ਼ਬਦਾਂ ਵਿਚ ਮਾਤਾ ਹਰੀ ਨੂੰ ਏਸ ਗੱਲ ਦਾ ਦੋਸੀ ਬਣਾਇਆ ਕਿ ਉਹ ਵੈਰੀਆਂ ਨਾਲ ਖ਼ਤਾ ਪਤ੍ਰੀ ਕਰਦੀ ਸੀ। ਮਾਤਾ ਹਰੀ ਨੇ ਏਸ ਸ਼ਕ ਨੂੰ ਬਿਲਕੁਲ ਰੱਦੀ ਕਿਹਾ। ਫੇਰ ਟਾਮਸਨ ਨੇ ਉਨ੍ਹਾਂ ਜਰਮਨ ਏਜੰਟਾਂ ਦੇ ਨਾਮ ਦਸੇ ਜਿਨ੍ਹਾਂ ਨਾਲ ਉਹਦੀ ਮੈਡਰਿਡ ਵਿਚ ਰਹਿੰਦਿਆਂ ਮਿੱਤ੍ਰਤਾ ਹੋਈ ਸੀ। ਬਜਾਏ ਏਸ ਦੇ ਕਿ ਉਹਦੇ ਕੰਮਾਂ ਦਾ ਪਤਾ ਲਗ ਜਾਣ ਕਰਕੇ ਮਾਤਾ ਹਰੀ ਕੁਝ ਘਾਬਰਦੀ, ਮਾਤਾ ਹਰੀ ਨੇ ਏਵੇਂ ਹੈਰਾਨਗੀ ਜਹੀ ਦਸੀ ਅਤੇ ਟਾਮਸਨ ਨੂੰ ਯਕੀਨ ਦਿਵਾਇਆ ਅਤੇ ਕਿਹਾ :

"ਮੈਨੂੰ ਤਾਂ ਪਤਾ ਹੀ ਨਹੀਂ ਸੀ ਕਿ ਮਿ: ਕਾਲੇ ਅਤੇ ਮਿ: ਕਾਰੂਨ ਖੁਫ਼ੀਆ ਮਹਿਕਮੇ ਵਿਚ ਕੰਮ ਕਰਦੇ ਸਨ। ਮੈਨੂੰ ਤੇ ਇਤਨਾ ਹੀ ਪਤਾ ਸੀ ਕਿ ਉਹ ਸਫ਼ੀਰ ਸਨ, ਪਰ ਏਹ ਤੇ ਨਹੀਂ ਸਾਂ ਜਾਣਦੀ ਕਿ ਸਪੇਨ ਵਿਚ ਉਹ ਜਰਮਨ ਖੁਫ਼ੀਆ ਮਹਿਕਮੇ ਦੇ ਅਫ਼ਸਰ ਸਨ।"

ਪਹਿਲੀ ਮਿਲਣੀ ਦਾ ਕੁਝ ਲਾਭ ਨਾ ਹੋਇਆ। ਮਾਤਾ ਹਰੀ ਦੇ ਅਸਬਾਬ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ ਗਈ, ਪਰ ਕੁਝ ਲਭਿਆ ਨਾ। ਹੁਣ ਕੋਈ ਕਾਰਣ ਨਹੀਂ ਸੀ ਦਿਸਦਾ ਕਿ ਮਾਤਾ ਹਰੀ ਨੂੰ ਹਾਲੈਂਡ ਜਾਣ ਤੋਂ ਕਿਉਂ ਰੋਕਿਆ ਜਾਵੇ। ਦੇਰ ਕਰਨ ਦੇ ਕਾਰਣ ਅਤੇ ਦੂਜੀ ਵਾਰੀ ਮਿਲਣੀ ਕਰਨ ਦਾ ਭੇਦ ਟਾਮਸਨ ਹੀ ਜਾਣਦਾ ਹੈ, ਕਿਉਂਕਿ ਉਹਨੇ ਇਨ੍ਹਾਂ ਦੋਵਾਂ ਗੱਲਾਂ ਤੇ ਚੁਪ ਹੀ ਧਾਰੀ ਰਖੀ ਹੈ।

ਸਰ ਬਾਸਲ ਟਾਮਸਨ ਨੇ ਮਾਤਾ ਹਰੀ ਨੂੰ ਇਕਵਾਰੀ

ਹੋਰ ਮਿਲਣ ਦਾ ਫੈਸਲਾ ਕਰ ਲਿਆ ਕਿ "ਸ਼ਾਇਦ ਮਾਤਾ ਹਰੀ ਕੁਝ ਕਹਿ ਬੈਠੇ। ਪਰ ਜੇਕਰ ਮੇਰੀ ਹਾਰ ਹੋ ਗਈ ਤਾਂ ਮੈਂ ਮਾਤਾ ਹਰੀ ਨੂੰ ਹਾਲੈਂਡ ਜਾਣ ਦਵਾਂਗਾ। ਏਸ ਤਰ੍ਹਾਂ ਛਡ ਦੇਣ ਨਾਲ ਮੈਂ ਇਕ ਤਾਂ ਤਰਸ ਵਾਲਾ ਕੰਮ ਕਰਾਂਗਾ ਕਿ ਉਸ ਜਾਸੂਸ ਨੂੰ ਜਿਸ ਉੱਤੇ ਸ਼ਕ ਸੀ ਛਡ ਦਿਤਾ ਅਤੇ ਦੂਜੀ ਇਹ ਗਲ ਸ਼ਾਇਦ ਹਾਲੈਂਡ ਦੇ ਵੱਡੇ ਵਜ਼ੀਰ ਨੂੰ ਖੁਸ਼ ਕਰ ਦੇਵੇ ਅਤੇ ਇਵੇਂ ਬਰਤਾਨੀਆ ਅਤੇ ਫ਼ਰਾਂਸ ਦੀ ਤਾਕਤ ਦਾ ਛਾਬਾ ਭਾਰਾ ਹੋ ਜਾਵੇ।"

ਏਸ ਦੂਜੀ ਮਿਲਣੀ ਦਾ ਅੰਤ ਅਜੀਬ ਹੀ ਹੋਇਆ। ਏਸ ਵਾਰੀ ਇਮਤਿਹਾਨ ਪਹਿਲੋਂ ਨਾਲੋਂ ਵੀ ਕਰੜਾ ਹੋਇਆ। ਭਾਵੇਂ ਟਾਮਸਨ ਉਹ ਗੱਲਾਂ ਪਤਾ ਨ ਕਰ ਸਕਿਆ। ਜਿਹੜੀਆਂ ਉਹ ਚਾਹੁੰਦਾ ਸੀ, ਪਰ ਫਿਰ ਭੀ ਇਤਨਾ ਲਾਭ ਹੋ ਗਿਆ ਕਿ ਮਾਤਾ ਹਰੀ ਮੰਨ ਗਈ ਕਿ ਉਹ ਜਾਸੂਸਨ ਸੀ, ਪਰ ਜਰਮਨੀ ਲਈ ਨਹੀਂ। ਉਹ ਕਹਿੰਦੀ ਸੀ :

"ਮੈਨੂੰ ਫ਼ਰਾਂਸ ਵਾਲਿਆਂ ਨੇ ਨੌਕਰ ਰਖਿਆ ਹੋਇਆ ਹੈ।" ਪਰ ਮਾਤਾ ਹਰੀ ਨੇ ਇਹ ਬੜੀ ਹੀ ਮੂਰਖਤਾ ਵਾਲੀ ਗੱਲ ਕੀਤੀ ਸੀ, ਕਿਉਂਕਿ ਨਾਚੀ ਨੂੰ ਘਟੋ ਘਟ ਏਸ ਗੱਲ ਦਾ ਪਤਾ ਹੋਣਾ ਚਾਹੀਦਾ ਸੀ ਕਿ ਫ਼ਰਾਂਸ ਵਾਲਿਆਂ ਨੂੰ ਤਾਂ ਵੈਰੀਆਂ ਦੀ ਨਿਗਰਾਨੀ ਕਰਨ ਤੋਂ ਵੀ ਵਿਹਲ ਨਹੀਂ ਸੀ ਮਿਲਦਾ, ਉਨ੍ਹਾਂ ਨੂੰ ਆਪਣੇ ਜਾਸੂਸਾਂ ਦੀ ਨਿਗਰਾਨੀ ਦੀ ਕੀ ਲੋੜ ਸੀ। ਕੁਝ ਵੀ ਹੋਵੇ, ਮਾਤਾ ਹਰੀ ਨੇ ਝੂਠ ਬੋਲਕੇ ਆਪਣੇ ਆਪ ਨੂੰ ਬਹੁਤ ਖਤਰੇ ਵਿਚ ਪਾ ਲਿਆ ਕਿਉਂਕਿ ਟਾਮਸਨ ਲੰਡਨ ਵਿਚ ਰਹਿੰਦੇ ਫ਼ਰਾਂਸ ਦੇ ਅਫ਼ਸਰ ਨੂੰ ਪੁਛਕੇ ਸਚਿਆਈ ਨਤਾਰ ਸਕਦਾ ਸੀ।

ਅਸਲ ਵਿਚ ਟਾਮਸਨ ਨੂੰ ਕੋਈ ਸ਼ਕ ਨਹੀਂ ਸੀ, ਕਿਉਂਕਿ ਮਾਤਾ ਹਰੀ ਦੇ ਸਫ਼ਰ ਬਾਰੇ ਉਹਨੂੰ ਪਹਿਲੋਂ ਹੀ

ਫ਼ਰਾਂਸ ਵਾਲਿਆਂ ਖ਼ਬਰ ਦੇ ਦਿਤੀ ਸੀ, ਪਰ ਉਹਨੂੰ ਕੋਈ ਪੱਕੀ ਸ਼ਹਾਦਤ ਨਹੀਂ ਸੀ ਮਿਲੀ ਜਿਸ ਨਾਲ ਉਹ ਬਰ-ਤਾਨੀਆ ਦੀ ਕਚਿਹਰੀ ਵਿਚ ਮਾਤਾ ਹਰੀ ਵਿਰੁਧ ਮੁਕੱਦਮਾ ਦਾਇਰ ਕਰਕੇ ਉਹਨੂੰ ਦੋਸ਼ੀ ਬਣਾ ਸਕਦਾ। ਏਸ ਲਈ ਉਹਨੇ ਮਾਤਾ ਹਰੀ ਨੂੰ ਆਖਿਆ ਕਿਉਂਕਿ ਉਹਨੇ ਦੇਸ ਨੂੰ ਕੋਈ ਹਾਣ ਨਹੀਂ ਸੀ ਪਹੁੰਚਾਇਆ, ਏਸ ਲਈ ਉਹ ਮਾਤਾ ਹਰੀ ਨੂੰ ਹਾਲੈਂਡ ਜਾਣ ਦੀ ਆਗਿਆ ਦੇ ਦੇਵੇਗਾ। ਉਹਨੇ ਮਿੱਤ੍ਰਾਨਾ ਨਸੀਹਤ ਵੀ ਦਿਤੀ। ਚੰਗਾ ਹੁੰਦਾ ਜੇਕਰ ਮਾਤਾ ਹਰੀ ਉਹਦਾ ਚੇਤਾ ਰਖਦੀ। ਉਸ ਆਖਿਆ ਸੀ :

"ਚੰਗਾ ਹੋਵੇਗਾ ਜੇਕਰ ਜੰਗ ਦੇ ਦਿਨਾਂ ਵਿਚ ਤੂੰ ਹਾਲੈਂਡ ਹੀ ਰਹੇਂਗੀ ਅਤੇ ਜਰਮਨੀ ਜਾਂ ਫ਼ਰਾਂਸ ਵਿਚ ਆਉਣ ਦੀ ਕੋਸ਼ਸ਼ ਨਹੀਂ ਕਰਨ ਲਗੀ।"

ਖ਼ਬਰੇ ਮਾਤਾ ਹਰੀ ਏਸ ਫੰਦੇ ਵਿਚੋਂ ਨਿਕਲ ਕੇ ਬੜੀ ਖੁਸ਼ ਹੋਈ ਸੀ। ਉਹਨੇ ਆਖਿਆ :

"ਸ੍ਰੀ ਮਾਨ ਜੀ, ਮੈਂ ਆਪਣੇ ਦਿਲ ਦੀ ਤਹਿ ਤੋਂ ਤੁਸਾਂ ਦਾ ਧੰਨਵਾਦ ਕਰਦੀ ਹਾਂ। ਜੋ ਕੁਝ ਮੈਂ ਕਰਦੀ ਰਹੀ ਹਾਂ ਹੁਣ ਨਹੀਂ ਕਰਨ ਲੱਗੀ। ਤੁਸੀਂ ਮੇਰੇ ਤੇ ਪੂਰਾ ਯਕੀਨ ਕਰੋ।"

ਏਸ ਤਰ੍ਹਾਂ ਟਾਮਸਨ ਨੇ ਮਾਤਾ ਹਰੀ ਨੂੰ "ਅੱਗ" ਤੋਂ ਬਾਹਰ ਪੈਰ ਰਖਣ ਦਿਤੇ। ਪਰ ਓਹਨੇ ਟਾਮਸਨ ਦੀ ਸਲਾਹ ਨੂੰ ਅਤੇ ਆਪਣੇ ਇਕਰਾਰ ਨੂੰ ਵਿਸਾਰ ਦਿਤਾ। ਇਹ ਗੱਲ ਸਾਫ਼ ਦਿਸਦੀ ਹੈ ਕਿ ਮਾਤਾ ਹਰੀ ਇਹ ਨਹੀਂ ਸੀ ਜਾਣਦੀ ਕਿ ਬਰਤਾਨੀਆਂ ਦੇ ਖੁਫ਼ੀਆਂ ਸਿਪਾਹੀਆਂ ਨੂੰ ਜਿਹੜੇ ਹਾਲੈਂਡ ਅਤੇ ਜਰਮਨੀ ਵਿਚ ਕੰਮ ਕਰਦੇ ਸਨ, ਕਿਹਾ ਗਿਆ ਸੀ ਕਿ ਮਾਤਾ ਹਰੀ ਦੀਆਂ ਹਰਕਤਾਂ ਨੂੰ ਤਕਦੇ ਰਹਿਣ ਅਤੇ ਬਰਤਾਨੀਆਂ ਦੇ ਅਫ਼ਸਰ ਨੂੰ ਪਤਾ ਦੇਂਦੇ ਰਹਿਣ।

ਮਾਤਾ ਹਰੀ ਜਦ ਅਮੱਸਟਰਡਮ ਪਹੁੰਚੀ ਤਾਂ ਝਟ ਪਟ ਮੈਕਸਨੀਉਡਰ ਨਾਮੇ ਤਮਾਕੂ ਫ਼ਰੋਸ਼ ਦੀ ਦੁਕਾਨ ਉੱਤੇ ਗਈ। ਖੁਫ਼ੀਆ ਮਹਿਕਮਾ ਪਹਿਲਾਂ ਹੀ ਏਸ ਦੁਕਾਨ ਨੂੰ ਆਪਣੀ ਪੱਕੀ ਨਿਗਰਾਨੀ ਹੇਠ ਰਖਦਾ ਸੀ, ਕਿਉਂਕਿ ਏਸ ਗੱਲ ਦਾ ਸ਼ਕ ਸੀ ਕਿ ਇਹ ਦੁਕਾਨ ਜਾਸੂਸਾਂ ਦਾ ਲੈਟਰ-ਬਕਸ ਬਣੀ ਹੋਈ ਸੀ। ਡਾਕ ਨੂੰ ਪਰਖਣ ਵਾਲੇ ਜਾਣਦੇ ਸਨ ਕਿ ਜਦ ਕਦੀ ਤਮਾਕੂ ਵੇਚਣ ਵਾਲੇ ਦੇ ਨਾਮ ਉੱਤੇ ਆਈ ਚਿੱਠੀ ਨੂੰ ਫੋਲਿਆ ਜਾਂਦਾ ਸੀ ਤਦ ਓਹਦੇ ਵਿਚੋਂ ਕੋਈ ਨਾ ਕੋਈ ਭੇਦ ਵਾਲੀ ਗੱਲ ਲਭ ਪੈਂਦੀ ਸੀ। ਮਾਤਾ ਹਰੀ ਦੀਆਂ ਉਸ ਦੁਕਾਨ ਤੇ ਪਾਈਆਂ ਫੇਰੀਆਂ ਦੀ ਰਪੋਟ ਲੰਡਨ ਅਤੇ ਪੈਰਸ ਕੀਤੀ ਗਈ। ਸ਼ਕ ਹੋਰ ਵੀ ਪੱਕਾ ਹੋ ਗਿਆ।

ਜਦ ਮਾਤਾ ਹਰੀ ਘਰ ਚਲੀ ਗਈ ਤਾਂ ਜਰਮਨ ਦਾ ਖੁਫ਼ੀਆ ਮਹਿਕਮਾ ਇਕ ਚਾਲਾਕ ਬਰਤਾਨਵੀ ਖੁਫ਼ੀਆ ਸਿਪਾਹੀ ਤੋਂ ਬੜਾ ਤੰਗ ਆ ਗਿਆ ਸੀ। ਉਹਦਾ ਭੇਦ ਪਾਉਣ ਦੇ ਲਖ ਉਪਰਾਲੇ ਕੀਤੇ ਗਏ, ਪਰ ਬਣ ਕੁਝ ਨਾ ਆਇਆ। ਜਦੋਂ ਹੋਰ ਵੱਡੇ ਅਫ਼ਸਰਾਂ ਨੇ ਝਾੜ ਝੰਬ ਕੀਤੀ ਤਾਂ ਮਾਤਾ ਹਰੀ ਦੀ ਮਦਦ ਲੈਣ ਦਾ ਇਰਾਦਾ ਕੀਤਾ ਗਿਆ। ਇਹ ਵੀ ਖ਼ਿਆਲ ਕੀਤਾ ਜਾਂਦਾ ਸੀ ਕਿ ਉਸ ਬਰਤਾਨਵੀ ਜਾਸੂਸ ਨੂੰ ਮਾਤਾ ਹਰੀ ਜਾਣਦੀ ਸੀ।

ਜਿਸ ਮੁਸ਼ਕਲ ਕੰਮ ਵਿਚ ਮਾਤਾ ਹਰੀ ਪਾਈ ਗਈ, ਏਸ ਨੂੰ ਜਾਣਨ ਲਈ ਇਹ ਜ਼ਰੂਰੀ ਦਿਸਦਾ ਹੈ ਕਿ ਅਸੀਂ ਉਸ ਬਰਤਾਨਵੀ ਜਾਸੂਸ ਬਾਰੇ ਕੁਝ ਜਾਣ ਲਈਏ।

"ਮਿ: ਸੀ." ਦਾ ਨਾਮ ਕਈ ਜਾਣਦੇ ਸਨ, ਪਰ ਘਟ ਆਦਮੀ ਹੀ ਜਾਣਦੇ ਸਨ ਕਿ ਏਸ ਨਾਮ ਹੇਠਾਂ ਇਕ ਬਰਤਾਨਵੀ ਕਪਤਾਨ "ਰੇਲੀ" ਨਾਮੀ ਲੁਕਿਆ ਬੈਠਾ ਸੀ। ਇਹ ਸਮੁੰਦਰੀ ਜਾਸੂਸਾਂ ਦਾ "ਰਾਜਾ" ਸੀ। ਰੇਲੀ ਵਿਚ ਖ਼ਾਸ ਸਿਫ਼ਤ ਇਹ ਸੀ ਕਿ ਉਹ ਬਹੁਤ ਸਾਰੀਆਂ ਜ਼ਬਾਨਾਂ

ਦੀ ਚੰਗੀ ਤਰ੍ਹਾਂ ਵਾਕਫ਼ੀ ਰਖਦਾ ਸੀ, ਅਤੇ ਜਿਸ ਦੇਸ ਦੀ ਬੋਲੀ ਨੂੰ ਬੋਲਦਾ ਸੀ ਉਸੇ ਦੇਸ ਦਾ ਵਾਸੀ ਵੀ ਬਣ ਸਕਦਾ ਸੀ। ਏਹਦੇ ਨਾਲ ਨਾਲ ਉਹ ਬੜੀ ਤੇਜ਼ ਬੁੱਧੀ ਵਾਲਾ, ਉਪਜਾਊ ਖ਼ਿਆਲਾਂ ਵਾਲਾ, ਹਾਜ਼ਰ-ਜਵਾਬ ਅਤੇ ਦਲੇਰ ਸੀ। ਉਹ ਯੂਰਪ ਦੇ ਕਈ ਦੇਸਾਂ ਨਾਲ ਇਤਨੀ ਚੰਗੀ ਵਾਕਫ਼ੀ ਰਖਦਾ ਸੀ ਕਿ ਉਤਨੀ ਖਵਰੇ ਆਪਣੇ ਦੇਸ ਨਾਲ ਵੀ ਨਹੀਂ ਸੀ ਰਖਦਾ।

ਜਿਹੜੀ ਚਲਾਕੀ ਰੇਲੀ ਨੇ ਜਰਮਨੀ ਵਾਲਿਆਂ ਨਾਲ ਕੀਤੀ ਉਹ ਰੁਮਾਂਚ ਨਾਲ ਭਰੀ ਪਈ ਹੈ। ਉਹਦਾ ਮੁਕਾਬਲਾ ਕਿਸੇ ਹੋਰ ਨੇ ਘਟ ਹੀ ਕੀਤਾ ਹੈ।

ਜਰਮਨ ਫ਼ੌਜ ਦੇ ਵੱਡੇ ਦਫ਼ਤਰ ਵਿਚ ਹੁਕਮ ਭੇਜਿਆ ਗਿਆ ਕਿ ਉਹ ਇਕ ਆਪਣੇ ਜ਼ਿੰਮੇਵਾਰ ਅਫਸਰ ਨੂੰ ਬਾਦਸ਼ਾਹ ਪਾਸ ਭੇਜੇ ਤਾਂ ਜੇ ਉਹ ਸਮੁੰਦਰੀ ਪਾਲਿਸੀ ਬਾਰੇ ਸਹੀ ਗਲ ਬਾਤ ਸਮਝ ਜਾਵੇ। ਇਕ ਮਾਮੂਲੀ ਨਿੱਕੇ ਅਫ਼ਸਰ ਨੂੰ ਏਸ ਕੰਮ ਲਈ ਚੁਣਿਆ ਗਿਆ। ਜਦ ਸਬਮਰੀਨਾਂ ਦੀ ਨਵੀਂ ਪਾਲਿਸੀ ਨੂੰ ਉਹਦੇ ਸਾਹਮਣੇ ਰਖਿਆ ਗਿਆ ਤਾਂ ਉਸ ਜਵਾਨ ਅਫ਼ਸਰ ਨੇ ਸਮੁੰਦਰੀ ਅਤੇ ਖੁਸ਼ਕੀ ਫ਼ੌਜਾਂ ਦੇ ਇੰਤ-ਜ਼ਾਮ ਬਾਰੇ ਬੜੀ ਹੀ ਵਾਕਫ਼ੀ ਦਸੀ। ਉਹਦੇ ਕਈ ਗਲਾਂ ਬਾਰੇ ਸਵਾਲ ਪੁੱਛੇ, ਕਈ ਗੁੰਝਲਾਂ ਨੂੰ ਹਲ ਕੀਤਾ ਅਤੇ ਅਖ਼ੀਰ ਵਿਚ ਆਖਿਆ ਕਿ ਏਸ ਗਲ ਦਾ ਅਸਰ ਤਦ ਹੀ ਠੀਕ ਹੋ ਸਕਣਾ ਸੀ ਜੇਕਰ ਸਾਰੀ ਫ਼ੌਜ ਮਿਲ ਕੇ ਕੰਮ ਕਰੇ ਤਾਂ। ਉਹਨੇ ਇਤਨੀ ਲਿਆਕਤ ਅਤੇ ਸਮਝ ਦਸੀ ਕਿ ਸਮਝਾਣ ਵਾਲਿਆਂ ਨੂੰ ਯਕੀਨ ਹੋ ਗਿਆ ਕਿ ਉਹ ਫ਼ੌਜ ਦੇ ਵਡੇ ਦਫ਼-ਤਰ ਵਿਚ ਜਾ ਕੇ ਕੁਝ ਗ਼ਲਤ ਮਲਤ ਨਹੀਂ ਦਸਣ ਲਗਾ ਅਤੇ ਬਾਦਸ਼ਾਹ ਏਸ ਅਫ਼ਸਰ ਉਤੇ ਇਤਨਾ ਖੁਸ਼ ਹੋਇਆ ਕਿ ਉਹਨੂੰ ਆਪਣੇ ਘਰ ਰੋਟੀ ਖੁਆਣ ਲਈ ਸਦਾ ਵੀ ਦੇ ਦਿਤਾ।

ਪਰ ਬਾਦਸ਼ਾਹ ਕੇਸਰ ਦੇ ਘਰ ਰੋਟੀ ਖਾਣ ਵਾਲਾ

"ਮਿ: ਸੀ"–ਬਰਤਾਨਵੀ ਏਜੰਟ ਹੀ ਸੀ।

ਇਹ ਕੰਮ ਕਰਨ ਵਿਚ "ਮਿ: ਸੀ" ਨੇ ਬੜੀ ਹੀ ਚਲਾਕੀ ਤੋਂ ਕੰਮ ਲਿਆ। ਫੇਰ ਰਾਜ-ਦੁਲਾਰੇ ਰਪਰੋਚ ਦੇ ਇਕ ਬਾਡੀਗਾਰਡ ਨੂੰ ਕੈਦ ਕਰ ਕੇ ਉਹਦੀ ਸ਼ਕਲ ਆਦਿ ਬਣਾ ਕੇ ਕਿਤਨੀ ਦੇਰ ਤਕ ਕੰਮ ਕਰਦਾ ਰਿਹਾ ਸੀ ਅਤੇ ਖ਼ਬਰਾਂ ਭੇਜਦਾ ਰਿਹਾ ਸੀ। ਫੇਰ ਉਹ ਰੂਸ ਵਿਚ ਕੰਮ ਕਰਨ ਲਈ ਚਲਿਆ ਗਿਆ। ਇਥੇ ਕੰਮ ਕਰਦਿਆਂ ਉਹਨੇ ਜੀਨੋ-ਵਿਫ ਦੇ ਉਸ ਮਸ਼ਹੂਰ ਖ਼ਤ ਨੂੰ ਰੋਕਿਆ, ਜਿਸ ਦੇ ਰੋਕਣ ਨਾਲ ਮੈਕਡੋਲੈਂਡ ਦੀ ਪਹਿਲੀ ਕੋਸ਼ਸ਼ ਨੂੰ ਕਿ ਬਰਤਾਨੀਆ ਵਿਚ ਮਜ਼ਦੂਰ ਪਾਰਟੀ ਦੀ ਵਜ਼ੀਰੀ ਹੋ ਜਾਏ, ਸਿਰੇ ਨਾ ਚੜ੍ਹਨ ਦਿਤਾ। ਪਰ ਰੂਸ ਦੀ ਖੁਫ਼ੀਆ ਪੁਲੀਸ ਉਹਦੇ ਉਤੇ ਸ਼ੱਕ ਕਰਨ ਲਗ ਪਈ ਸੀ। ਉਹ ਰੂਸ ਦਾ ਖੁਫ਼ੀਆ ਮਹਿ-ਕਮਾ ਬਦਲਾ ਲੈਣ ਵਿਚ ਮਸ਼ਹੂਰ ਸੀ। ਉਹ ਕਿਸੇ ਸਮੇਂ ਦੀ ਤਾੜ ਵਿਚ ਸੀ। ਜਦ ਮਿ: ਸੀ ਰੂਸ ਵਾਪਸ ਆ ਰਿਹਾ ਸੀ ਤਾਂ ਰੂਸ ਦੇ ਕੁਝ ਜਾਸੂਸਾਂ ਨੇ ਉਹਦਾ ਪਿੱਛਾ ਕਰਨਾ ਸ਼ੁਰੂ ਕਰ ਦਿਤਾ। ਜਦੋਂ ਜਰਮਨੀ ਦੀ ਹੱਦ ਨੂੰ ਟਪ ਕੇ ਉਹਨੇ ਰੂਸ ਦੀ ਹਦ ਵਿਚ ਪੈਰ ਰਖਿਆ ਸੀ ਤਾਂ ਰੂਸ ਦੇ ਜਾਸੂਸਾਂ ਨੇ ਮਿ: ਸੀ ਨੂੰ ਪਸਤੌਲ ਦੀਆਂ ਗੋਲੀਆਂ ਨਾਲ ਉਥੇ ਹੀ ਭੁੰਨ ਸੁਟਿਆ।

ਇਹੋ ਜਿਹਾ ਇਹ ਆਦਮੀ ਸੀ ਜਿਸ ਦੀਆਂ ਚਲਾ-ਕੀਆਂ ਨੂੰ ਨੰਗਿਆਂ ਕਰਨ ਲਈ ਮਾਤਾ ਹਰੀ ਨੂੰ ਲਾਇਆ ਗਿਆ ਸੀ। ਏਹ ਕੰਮ ਕੇਵਲ ਏਸੇ ਗਲ ਕਰ ਕੇ ਸੌਂਪਿਆ ਗਿਆ ਸੀ ਕਿ ਮਾਤਾ ਹਰੀ ਉਹਦੀ ਥੋੜੀ ਜਿਨੀ ਵਾਕਫ਼ ਸੀ। ਉਨ੍ਹਾਂ ਦੀ ਜਾਣ-ਪਛਾਣ ਲੜਾਈ ਦੇ ਪਹਿਲੋਂ ਹੀ ਹੋਈ ਸੀ। ਜਰਮਨੀ ਵਾਲੇ ਖ਼ਿਆਲ ਕਰਦੇ ਸਨ ਕਿ ਉਸ ਆਦਮੀ ਕੋਲ ਕੋਈ ਲੁੜੀਂਦਾ ਭੇਦ ਸੀ, ਏਸ ਲਈ ਮਾਤਾ ਹਰੀ ਨੂੰ ਉਹਦੇ ਨਾਲ ਮਿੱਤ੍ਰਤਾ ਪਾਉਣ ਲਈ ਕਿਹਾ ਗਿਆ ਸੀ। ਇਹ ਜਾਣਦੀ ਹੋਈ ਕਿ ਉਹ ਹਿੰਦ ਵਿਚ ਕੰਮ ਕਰ ਚੁਕਿਆ ਸੀ।

ਉਹਨੇ ਖ਼ਿਆਲ ਕੀਤਾ ਕਿ ਜੇਕਰ ਹਿੰਦ ਦੀਆਂ ਗਲਾਂ ਛੇੜੇਗੀ ਤਾਂ ਸ਼ਾਇਦ ਹੋਰ ਵਾਕਫ਼ੀ ਪੈ ਜਾਏਗੀ । ਏਸ ਲਈ ਬਰ-ਤਾਨਵੀ ਜਾਸੂਸ ਦੇ ਨੇੜੇ ਗਈ ਅਤੇ ਆਖਿਆ :

"ਕੀ ਅਸੀਂ ਪਹਿਲੋਂ ਨਹੀਂ ਸਾਂ ਮਿਲੇ ? ਹਾਂ ਠੀਕ। ਹਿੰਦ ਵਿਚ। ਕੀ ਇਹ ਠੀਕ ਨਹੀਂ ?"

"ਮੇਰੇ ਖ਼ਿਆਲ ਅਨੁਸਾਰ ਬਰਲਨ ਵਿਚ", ਉਸ ਅਫ਼ਸਰ ਦਾ ਉਤਰ ਸੀ, ਏਸ ਗਲ ਨੂੰ ਸੁਣ ਕੇ ਮਾਤਾ ਹਰੀ ਨੂੰ ਚੋਕੰਨਿਆਂ ਹੋ ਜਾਣਾ ਚਾਹੀਦਾ ਸੀ ਕਿ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਹੀ ਬਰਤਾਨਵੀ ਖ਼ੁਫ਼ੀਆ ਮਹਿਕਮਾ ਮਾਤਾ ਹਰੀ ਉਤੇ ਸ਼ੱਕ ਕਰਦਾ ਸੀ ।

ਪਰ ਇਹ ਖ਼ਿਆਲ ਪੈਂਦਾ ਹੈ ਕਿ ਮਾਤਾ ਹਰੀ ਨੂੰ ਏਸ ਗਲ ਦੀ ਸਮਝ ਕਦੀ ਵੀ ਪੂਰੀ ਤਰ੍ਹਾਂ ਨਹੀਂ ਸੀ ਆਈ। ਅਤੇ ਨਾ ਹੀ ਮਾਤਾ ਹਰੀ ਇਤਨੀ "ਡਰਾਕਲ" ਸੀ ਕਿ ਇਨ੍ਹਾਂ ਛੋਟੀਆਂ ਮੋਟੀਆਂ ਗਲਾਂ ਦਾ ਪਤਾ ਆਪਣੇ ਅਫ-ਸਰਾਂ ਨੂੰ ਦੇਂਦੀ। ਇਸ ਲਈ ਖੁਫੀਆ ਮਹਿਕਮੇ ਦੇ ਅਫ਼ਸਰਾਂ ਨੂੰ ਪਤਾ ਨਾ ਲਗਣ ਕਰ ਕੇ ਉਹ ਦਸ ਨਾ ਸਕੇ ਕਿ ਇਹ ਖ਼ਤਰੇ ਦੀਆ ਘੰਟੀਆਂ ਸਨ। ਪਰ ਏਸ ਆਦਮੀ ਦਾ ਮਾਤਾ ਹਰੀ ਨੂੰ ਵੀ ਕੋਈ ਖੁਰਾ ਖੋਜ ਨਾ ਲਭਾ। ਮਾਤਾ ਹਰੀ ਮੁੜ ਜਰਮਨੀ ਵਾਪਸ ਆ ਗਈ, ਪਰ ਇੱਥੇ ਕੋਈ ਕੰਮ ਨਹੀਂ ਸੀ ਦਿਸਦਾ।

ਏਹ ਜਰਮਨ ਖੁਫ਼ੀਆ ਮਹਿਕਮੇ ਦੀ ਹਤਕ ਹੋਵੇਗੀ ਜੇਕਰ ਅਸੀਂ ਖ਼ਿਆਲ ਕਰ ਲਈਏ ਕਿ ਉਹ ਮਹਿਕਮਾ ਏਹ ਉਮੀਦ ਕਰਦਾ ਸੀ ਕਿ ਮਾਤਾ ਹਰੀ ਜਲਦੀ ਹੀ ਉਨ੍ਹਾਂ ਦੇ ਸ਼ਿਕਾਰ ਨੂੰ ਲਭ ਸਕੇਗੀ। ਉਹ ਕਾਫ਼ੀ ਸਿਆਣੇ ਸਨ ਜਿਸ ਕਰਕੇ ਉਹਨਾਂ ਚੰਗੀ ਕਿਸਮਤ ਲਈ ਹਦੋਂ ਬਾਹਰੀ ਉਮੀਦ ਰਖਦੇ ਸਨ ਅਤੇ ਨਾ ਹੀ ਆਪਣੇ ਚੋਰੀਆਂ ਨੂੰ ਬੇਹਦ ਤਾਕਤ ਵਾਲੇ ਮੰਨਦੇ ਸਨ, ਪਰ ਉਹ ਯਕੀਨ ਜ਼ਰੂਰ ਰਖਦੇ ਸਨ ਕਿ

ਕੋਈ ਰਾਹ ਲਭ ਪਵੇਗਾ। ਇਕ ਤਰੀਕਾ ਅਖ਼ਤਿਆਰ ਕੀਤਾ ਜਿਸ ਨਾਲ ਬੇਲਜੀਅਮ ਦੇ ਜਾਸੂਸਾਂ ਵਲੋਂ ਉਹ ਹਦ ਤਕ ਸੁਰਖਰੂ ਹੋ ਸਕੇ ਸਨ।

ਜਦ ਜਰਮਨ ਵਾਲਿਆਂ ਨੂੰ ਪਤਾ ਲਗਿਆ ਕਿ ਕਿਵੇਂ ਜਾਸੂਸਾਂ ਨੂੰ ਉਨ੍ਹਾਂ ਦੀਆਂ ਫੌਜਾਂ ਦੇ ਪਿਛਵਾੜੇ ਹਵਾਈ ਜਹਾਜ਼ਾਂ ਨਾਲ ਸੁਟਿਆ ਜਾਂਦਾ ਸੀ, ਤਾਂ ਉਹ ਬੜੇ ਖੁਸ਼ ਹੋਏ ਕਿਉਂਕਿ ਉਹ ਇਨ੍ਹਾਂ ਜਾਸੂਸਾਂ ਕੋਲੋਂ ਤੰਗ ਆ ਗਏ ਸਨ। ਬੇਲਜੀਅਮ ਵਿਚ ਜਿਹੜਾ ਜਾਸੂਸੀ ਕੰਮ ਦੁਵੱਲੀ ਹੋ ਰਿਹਾ ਸੀ ਬੜਾ ਹੀ ਮਜ਼ੇਦਾਰ ਹੋਣਾ ਏ ? ਬਰਤਾਨੀਆਂ ਅਤੇ ਫਰਾਂਸ ਵਾਲਿਆਂ ਨੂੰ ਲਗ ਭਗ ਹਰ ਬੇਲਜੀਅਮ ਦੇ ਦੇਸ ਵਾਸੀ ਦੀ ਮਦਦ ਮਿਲ ਜਾਂਦੀ ਸੀ। ਬੇਲਜੀਅਮ ਕਾਫੀ ਤਗੜੇ ਅਤੇ ਸਿਆਣੇ ਸਨ ਅਤੇ ਉਨ੍ਹਾਂ ਅੰਦਰ ਦੇਸ ਪਿਆਰ ਦੀ ਚਿਣੰਗ ਵੀ ਅਜੇ ਬਲਦੀ ਸੀ। ਏਸ ਦੇਸ਼ ਪਿਆਰ ਦੇ ਸਦਕੇ ਹਮਲਾ ਕਰਨ ਵਾਲੀ ਫ਼ੌਜ ਨੂੰ ਬੜਾ ਖੇਦ ਪਹੁੰਚਦਾ ਸੀ, ਕਿਉਂਕਿ ਏਸ ਤਰ੍ਹਾਂ ਸਾਰੇ ਸਿਆਣੇ ਦੀਮਾਗ਼ ਉਨ੍ਹਾਂ ਦੇ ਬਰਖਿਲਾਫ਼ ਕੰਮ ਕਰਦੇ ਸਨ—ਖੁਲ੍ਹੀ ਤਰ੍ਹਾਂ, ਜਾਸੂਸ ਬਣ ਕੇ, ਜਾਂ ਛਿਪ ਕੇ ਜਰਮਨੀ ਦੇ ਜਾਸੂਸਾਂ ਦੇ ਰਾਹ ਵਿਚ ਰੁਕਾਵਟਾਂ ਪਾ ਕੇ।

ਪਰ ਮਸ਼ਹੂਰ ਸਟੇਬਰ ਨੇ ਵੇਖਿਆ ਕਿ ਗੁਨਾਹਗਾਰ ਮੁਜਰਮ ਅਤੇ ਧੋਖੇਬਾਜ਼ ਭਾਵੇਂ ਕਮੀਨੇ ਲੋਕੀ ਹੁੰਦੇ ਹਨ, ਤਦ ਵੀ ਉਹ ਜਾਸੂਸਾਂ ਦਾ ਕੰਮ ਕਾਫ਼ੀ ਚੰਗੀ ਤਰ੍ਹਾਂ ਤੋਰ ਸਕਦੇ ਸਨ। ਏਸ ਲਈ ਜਰਮਨੀ ਵਾਲਿਆਂ ਨੇ ਫ਼ਰਾਂਸ ਅਤੇ ਬੇਲ-ਜੀਅਮ ਦੀਆਂ ਉਨ੍ਹਾਂ ਥਾਵਾਂ ਵਿਚ ਜਿਹੜੀਆਂ ਉਨ੍ਹਾਂ ਸਾਂਭ ਲਈਆਂ ਸਨ, ਹਰ ਉਸ ਕੈਦੀ ਨੂੰ ਛੱਡਣਾ ਸ਼ੁਰੂ ਕਰ ਦਿਤਾ ਜਿਹੜਾ ਆਪਣੀ ਰਿਹਾਈ ਬਦਲੇ ਆਪਣੇ ਦੇਸ ਨਾਲ ਧੋਖਾ ਕਮਾਨ ਲਈ ਤਿਆਰ ਸੀ। ਇਹ ਖ਼ੀਦੇ ਹੋਏ ਦੇਸ-ਧਰੋਹੀ ਉਸ ਛਾਪੇ ਵਿਚ ਬੜੇ ਹੀ ਕੀਮਤੀ ਸਾਬਤ ਹੋਏ ਜਿਸ ਵਿਚ

੬੬ ਫਰਾਂਸ ਦੇ ਜ਼ਾਸੂਸਾਂ ਨੂੰ ਪਕੜਿਆ ਗਿਆ ਸੀ । ਉਨ੍ਹਾਂ ਵਿਚੋਂ ਸਾਰਿਆਂ ਨਾਲੋਂ ਮਸ਼ਹੂਰ ਆਰਮੰਡ ਜੀਨਜ ਸੀ, ਜਿਹੜਾ ਏਸ ਗਲ ਦਾ ਮਾਨ ਕਰਦਾ ਸੀ ਕਿ ਉਹਨੇ ਆਪਣੇ ਦੇਸ ਦੇ ਇਕ ਸੌ ਵੀਹ ਮਨੁੱਖਾਂ ਇਸਤ੍ਰੀਆਂ ਨਾਲ ਧੋਖਾ ਕਮਾਇਆ ਸੀ ।

ਆਏ ਦੁਸ਼ਮਨ ਨੂੰ ਤੰਗ ਕਰਨ ਲਈ ਬੇਲਜੀਅਮ ਵਾਸੀਆਂ ਦੀ ਹਰ ਜਮਾਤ ਦੀ ਮਦਦ ਲਈ ਗਈ । ਗ਼ਰੀਬ ਕ੍ਰਿਸਾਨ ਵੀ ਜੋ ਕੁਝ ਕਰ ਸਕਦੇ ਸਨ । ਜੱਜ ਲੇਕਰੋਇਕਸ ਵਰਗੇ ਪੜ੍ਹੇ ਲਿਖੇ ਬਹੁਤ ਕੁਝ ਸੰਵਾਰ ਸਕੇ, ਕਿਉਂਕਿ ਉਨ੍ਹਾਂ ਦੀ ਮੰਨੀਂਦੀ ਕਾਫ਼ੀ ਸੀ । ਲੂਇਸ-ਡੀ ਬੈਟੇਟਿਗਨੀਜ ਵਰ-ਗੀਆਂ ਸੱਭਯਤਾ ਇਸਤ੍ਰੀਆਂ ਨੇ ਵੀ ਕਮਾਲ ਕਰ ਦਿਖਾਇਆ।

ਏਸ ਇਸਤ੍ਰੀ ਦੇ ਕੰਮਾਂ ਵਲ ਖਾਸ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਏਹ ਜਾਪਦਾ ਸੀ ਕਿ ਉਹਦੀ ਕੋਮਲਤਾ ਅਤੇ ਤਹਿਜ਼ੀਬ ਜ਼ਾਸੂਸੀ ਵਰਗੇ ਖਰਵੇਂ ਅਤੇ ਸਖ਼ਤ ਕੰਮ ਕਰਨ ਦੇ ਯੋਗ ਨਹੀਂ ਸੀ । ਪਰ ਉਹਨੇ ਇਕ ਦਸਤਾ ਇਸਤ੍ਰੀ ਜਾਸੂਸਾਂ ਦਾ ਬਣਾ ਕੇ ਬਰਤਾਨੀਆ ਲਈ ਬੜਾ ਕੰਮ ਕੀਤਾ। ਇਨ੍ਹਾਂ ਯੁਵਤੀਆਂ ਨੇ ਉਹ ਲਿਆਕਤ, ਬਹਾਦਰੀ, ਇਸਤਕਲਾਲ ਮਜ਼ਬੂਤੀ ਅਤੇ ਧੀਰਜ ਦਸਿਆ ਕਿ ਆਦਮੀ ਵੀ ਇਨ੍ਹਾਂ ਤੇ ਮਾਣ ਕਰ ਸਕਦਾ ਹੈ। ਇਕ ਦਿਨ ਲੂਇਸ ਬਿਨਾਂ ਮੰਨਜ਼ੂਰੀ ਲਏ ਦੇ ਹਾਲੈਂਡ ਦੀਆਂ ਸਰਹੱਦਾਂ ਨੂੰ ਪਾਰ ਕਰਨ ਦੀ ਕੋਸ਼ਿਸ਼ ਕਰਨ ਲਗੀ। ਉਹਦੇ ਕੋਲ ਕੁਝ ਜ਼ਰੂਰੀ ਕਾਗ਼ਜ਼ ਸਨ ਅਤੇ ਇਤਨੀ ਭੈੜੀ ਤਰ੍ਹਾਂ ਛਪਾਏ ਹੋਏ ਸਨ ਕਿ ਜੇਕਰ ਉਹਨੂੰ ਕੋਈ ਵੈਰੀ ਜਾਸੂਸ ਪਕੜ ਲੈਂਦਾ ਤਾਂ ਝਟ ਸਾਰਾ ਪਤਾ ਲਾ ਸਕਦਾ ਸੀ। ਜਦ ਸਰਹਦ ਪਾਰ ਕਰ ਰਹੀ ਸੀ ਤਾਂ ਗਸ਼ਤੀ ਪਟਰੋਲ ਨੇ ਉਹਨੂੰ ਤਕ ਲਿਆ । ਲੂਇਸ ਗੋਲੀਆਂ ਨਾਲ ਵਿੰਨ੍ਹਿਆ ਜਾਣਾ ਨਹੀਂ ਸੀ ਚਾਹੁੰਦੀ। ਕਿਸੇ ਹੋਰ ਤਰ੍ਹਾਂ ਦੁਖ ਦਾ ਸਾਹਮਣਾ ਕਰਨ ਲਈ ਤਿਆਰ ਹੋ ਗਈ। ਨਸਦੇ ਨਸਦੇ

ਉਹਨੂੰ ਉਹ ਤਾਰ ਪਾਰ ਕਰਨੀ ਪੈਂਦੀ ਸੀ ਜਿਸ ਵਿਚ ੧੪੦੦੦ ਵੋਲਟ ਦੀ ਤਾਕਤ ਵਾਲੀ ਬਿਜਲੀ ਲੰਘ ਰਹੀ ਸੀ। ੪੪੦ ਵੋਲਡ ਦੀ ਬਿਜਲੀ ਨਾਲ ਛੂਹਿਆਂ ਆਦਮੀ ਚਿੱਤ ਹੋ ਜਾਂਦਾ ਹੈ। ਉੱਥੇ ਤਾਂ ੧੪੦੦੦ ਵੋਲਡ ਦੀ ਤਾਕਤ ਸੀ। ਲੂਇਸ ਬਚਦੀ ਬਚਦੀ ਇਕ ਅਸਤਬਲ ਦੇ ਛਤ ਉੱਤੇ ਚੜ੍ਹ ਗਈ ਸੀ। ਇਹ ਪਤਾ ਲਾ ਕੇ ਕਿ ਉਹਨੂੰ ਵੈਰੀਆਂ ਨੇ ਤਕ ਲਿਆ ਸੀ, ਉਹਨੇ ਕੰਧ ਤੋਂ ਹੇਠਾਂ ਛਾਲ ਕਢ ਮਾਰੀ ਅਤੇ ਇਵੇਂ ਉਸ ਖ਼ਤਰੇ ਵਾਲੀ ਤਾਰ ਤੋਂ ਪਾਰ ਹੋ ਗਈ।

ਉੱਦੋਂ ਤੋ ਲੈਕੇ ਲੂਇਸ ਨੇ ਇਰਾਦਾ ਕਰ ਲਿਆ ਸੀ ਕਿ ਉਹ ਆਪਣੇ ਸਰੀਰ ਦੀ ਰਾਖੀ ਲਈ ਅਕਲ ਵੀ ਵਰ-ਤਿਆ ਕਰੇਗੀ। ਬਹੁਤ ਕਰਕੇ ਉਹ ਮੋਟੇ ਫ਼ੀਤੇ ਵੇਚਣ ਵਾਲੀ ਦਾ ਰੂਪ ਧਾਰ ਕੇ ਪਿੰਡ ਪਿੰਡ ਫਿਰਦੀ ਸੀ ਅਤੇ ਆਪਣੇ ਦਸਤੇ ਲਈ ਭਰਤੀ ਕਰਦੀ ਰਹਿੰਦੀ ਸੀ। ਪਰ ਇਥੇ ਉਹਦੀ ਕਈ ਵਾਰੀ ਤਲਾਸ਼ੀ ਹੋ ਜਾਂਦੀ ਸੀ। ਇਕ ਜਰਮਨ ਜਾਸੂਸਨ ਇਸਤ੍ਰੀ ਏਹਨੂੰ ਬਹੁਤ ਹੀ ਤੰਗ ਕਰਦੀ ਸੀ, ਕਿਉਂਕਿ ਉਹਨੇ ਆਪਣੀ ਕਾਰ ਹੀ ਇਹ ਬਣਾ ਲਈ ਸੀ ਕਿ ਜਦੋਂ ਤੇ ਜਿਥੇ ਲੂਇਸ ਮਿਲਦੀ ਸੀ ਉਹਦੀ ਤਲਾਸ਼ੀ ਲੈ ਲੈਂਦੀ ਸੀ।

ਇਕ ਵਾਰੀ ਲੂਇਸ ਏਸ ਚਾਲਾਕ ਜਾਸੂਸਨ ਨੂੰ ਉਸ ਵੇਲੇ ਮਿਲੀ ਜਦ ਲੂਇਸ ਕੋਲ ਬੜੇ ਜ਼ਰੂਰੀ ਕਾਗ਼ਜ਼ ਸਨ। ਜੇਕਰ ਪਕੜੀ ਜਾਂਦੀ ਤਾਂ ਕਰੜੀ ਸਜ਼ਾ ਮਿਲਣੀ ਸੀ। ਉਸ ਵੇਲੇ ਬਾਰਸ਼ ਹੋ ਰਹੀ ਸੀ। ਹਨੇਰੀ ਝਖੜ ਵੀ ਝੁਲ ਰਿਹਾ ਸੀ। ਲੂਇਸ ਨੇ ਉਸ ਜਾਸੂਸਨ ਨੂੰ ਆਪਣੀ ਛਤਰੀ ਥਲੇ ਆਸਰਾ ਦੇ ਲਿਆ। ਸ਼ਾਇਦ ਉਹ ਦੋਵੇਂ ਏਸ ਸਮੇਂ ਪਹਿਲੀ ਵਾਰੀ ਸਹੇਲੀਆਂ ਵਾਂਗ ਬੋਲੀਆਂ ਹੋਣਗੀਆਂ, ਪਰ ਚੰਗੇ ਜਾਸੂਸ ਵਾਂਗ ਉਸ ਜਾਸੂਸਨ ਨੇ ਏਸ ਸਹੇਲਪੁਣੇ ਨੂੰ ਆਪਣੇ ਕੰਮ ਵਿਚ ਰੁਕਾਵਟ ਨਾ ਹੋਣ ਦਿਤੀ। ਜਦੋਂ ਹੀ ਉਹ ਪਹਿਲੇ ਸ਼ਹਿਰ ਵਿਚ ਪਹੁੰਚੇ, ਲੂਇਸ ਨੂੰ ਹੁਕਮ ਹੋਇਆ ਕਿ ਉਹ

ਆਪਣੀ ਸਾਰੀ ਤਲਾਸ਼ੀ ਦਵਾਵੇ।

ਭਾਵੇਂ ਲੁਇਸ ਦੇ ਸਾਰੇ ਕਪੜੇ ਲਾਹ ਕੇ ਤਲਾਸ਼ੀ ਲਈ ਗਈ ਤਾਂ ਵੀ ਕੁਝ ਨਾ ਲਭਾ। ਪਰ ਤਲਾਸ਼ੀ ਨੇ ਖਵਰੇ ਯੁਵਤੀ ਨੂੰ ਘਬਰਾ ਪਾ ਦਿਤਾ ਸੀ। ਜਦ ਉਹਨੂੰ ਚਲੇ ਜਾਣ ਦਾ ਹੁਕਮ ਹੋਇਆ ਤਾਂ ਉਹ ਬੜੀ ਘਬਰਾਹਟ ਵਿਚ ਸੀ। ਇਹ ਘਬਰਾਹਟ ਕਿਸੇ ਮਨੋਰਥ ਲਈ ਸੀ। ਲੁਇਸ ਜਾਣਦੀ ਸੀ ਕਿ ਕਿਸੇ ਵਡੇ ਸ਼ੱਕ ਵਿਚ ਉਹਦੀ ਤਲਾਸ਼ੀ ਹੋ ਰਹੀ ਸੀ। ਏਸ ਲਈ ਜਾਸੂਸਾਂ ਦਾ ਸਾਰਾ ਧਿਆਨ ਉਸ ਛੁਪੇ ਹੋਏ ਖ਼ਜ਼ਾਨੇ ਤੋਂ ਉਖੇੜਨ ਦਾ ਯਤਨ ਲੁਇਸ ਨੇ ਕਰਨਾ ਸੀ। ਪਰ ਜਾਸੂਸ ਉਹਦੀ ਘਬਰਾਹਟ ਦਾ ਇਹ ਕਾਰਣ ਸਮਝਦੇ ਸਨ ਕਿ ਉਨ੍ਹਾਂ ਸਾਰਿਆਂ ਨੂੰ ਤਕ ਕੇ ਉਹਨੂੰ ਘਬਰਾਹਟ ਪੈ ਰਹੀ ਸੀ। ਏਸ ਲਈ ਜਦ ਲੁਇਸ ਆਪਣੀ ਛਤਰੀ ਛਡ ਕੇ ਬਾਹਰ ਚਲੀ ਗਈ ਅਤੇ ਮੁੜ ਕੁਝ ਚਿਰ ਪਿਛੋਂ ਆ ਕੇ ਛਤਰੀ ਲੈ ਗਈ ਤਾਂ ਪੁਲੀਸ ਨੂੰ ਕਿਸੇ ਗਲ ਦਾ ਸ਼ੱਕ ਨਾ ਹੋਇਆ। ਇਹ "ਮਾਰ" ਕਮਾਲ ਦੀ ਸੀ ਕਿਉਂਕਿ ਜਰਮਨੀ ਵਾਲਿਆਂ ਨੂੰ ਯਕੀਨ ਆ ਗਿਆ ਸੀ ਕਿ ਇਹ ਮਾਮੂਲੀ ਚੀਜ਼ ਸੀ, ਪਰ ਅਸਲ ਵਿਚ ਛਤਰੀ ਦੀ ਡੰਡੀ ਵਿਚ ਸਾਰੇ ਕਾਗ਼ਜ਼ ਛਪਾਏ ਹੋਏ ਸਨ। ਉਨ੍ਹਾਂ ਦੇ ਧਿਆਨ ਨੂੰ ਦੂਸਰੇ ਪਾਸੇ ਲਿਆਉਣ ਲਈ ਕੋਈ ਹੋਰ ਚੰਗਾ ਤਰੀਕਾ ਨਹੀਂ ਸੀ ਲਭ ਸਕੀ।

ਇਕ ਵਾਰੀ ਬਰਤਾਨੀਆ ਨੇ ਲੁਇਸ ਅਗੇ ਅਰਜ਼ ਕੀਤੀ ਕਿ ਉਹ ਉਨ੍ਹਾਂ ਨੂੰ ਠੀਕ ਠੀਕ ਪਤਾ ਦੇਵੇ ਕਿ ਲਿੱਲੀ ਦੇ ਆਲੇ-ਦੁਆਲੇ ਦੁਸ਼ਮਨਾਂ ਨੇ ਕਿਸ ਤਰ੍ਹਾਂ ਤੋਪਾਂ ਗੱਡੀਆਂ ਹੋਈਆਂ ਸਨ। ਇਹ ਪੂਰੀ ਵਾਕਫੀਅਤ ਗੁਝੀ ਬੋਲੀ ਰਾਹੀਂ ਨਹੀਂ ਸੀ ਦਿਤੀ ਜਾ ਸਕਦੀ। ਕੇਵਲ ਬੜਾ ਚੰਗਾ ਨਕਸ਼ਾ ਖ਼ਬਰ ਦੇ ਸਕਦਾ ਸੀ। ਲੂਇਸ ਨ਼ਾਲ ਕੰਮ ਕਰਨ ਵਾਲਿਆਂ ਵਿਚ ਕਈ ਇਹੋ ਜਹੇ ਸਨ ਜਿਹੜੇ ਬੜੀ ਚੰਗੀ ਨਕਸ਼ਾ-ਕਸ਼ੀ ਕਰਨ ਜਾਂਣਦੇ ਸਨ, ਅਤੇ ਨਾਲ ਹੀ ਕਈ ਫ਼ੋਟੋਗ੍ਰਾਫ਼ਰ ਸਨ

ਜਿਹੜੇ ਇਹਦੀਆਂ ਨਿਕੀਆਂ ਨਿਕੀਆਂ ਫ਼ੋਟੋ ਖਿਚ ਸਕਦੇ ਸਨ। ਅਖ਼ੀਰ ਵਿਚ ਉਸ ਨਕਸ਼ੇ ਨੂੰ ਇਤਨਾ ਛੋਟਾ ਕੀਤਾ ਗਿਆ ਕਿ ਮਸਾਂ ਪਿੰਨ ਦੇ ਸਿਰ ਜਿੰਨਾ ਰਹਿ ਗਿਆ। ਪਰ ਅਜੇ ਵੀ ਏਹਨੂੰ ਛਿਪਾਉਣ ਦੀ ਲੋੜ ਸੀ। ਅਖ਼ੀਰ ਵਿਚ ਐਨਕ ਦੇ ਸ਼ੀਸ਼ੇ ਨੂੰ ਫਰੇਮ ਵਿਚੋਂ ਕਢਿਆ, ਇਸ ਨਕਸ਼ੇ ਨੂੰ ਸ਼ੀਸ਼ੇ ਦੇ ਕਿਨਾਰੇ ਉਤੇ ਲਾ ਕੇ ਫੇਰ ਫਰੇਮ ਵਿਚ ਦੇ ਦਿਤਾ। ਇਵੇਂ ਸੁਨੇਹਾ ਸੁਖੀ-ਸਾਂਦੀ ਸਰਹੱਦਾਂ ਨੂੰ ਪਾਰ ਕਰ ਗਿਆ ਅਤੇ ਬਰਤਾਨੀਆ ਨੂੰ ਅਤਿ ਲੋੜੀਂਦੀ ਕਨਸੋ ਮਿਲ ਗਈ।

ਲੁਇਸ ਅਖ਼ੀਰ ਵਿਚ ਪਕੜੀ ਗਈ। ਉਹ ਅਥੱਕ ਮਿਹਨਤ ਕਰ ਕੇ ਚੂਰ ਹੋ ਗਈ ਸੀ। ਜਰਮਨ ਦੀ ਖੁਫ਼ੀਆ ਪੁਲੀਸ ਨੇ ਜਦ ਉਹਦੀ ਤਲਾਸ਼ੀ ਲਈ ਤਾਂ ਕਈ ਲੁੜੀਂ-ਦੀਆਂ ਗਲਾਂ ਦਾ ਪਤਾ ਲਗਾ, ਲੁਇਸ ਅਤੇ ਉਹਦੇ ਨਾਲ ਦੇ ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਹੋਈ ਭਾਵੇਂ ਲੁਇਸ ਦੀ ਸਜ਼ਾ ਸਤਾਈ ਸਾਲ ਦੀ ਕੈਦ ਵਿਚ ਬਦਲਾਈ ਗਈ। ਸੁਲਾਹ ਹੋਣ ਤੋਂ ਕੁਝ ਚਿਰ ਪਹਿਲਾਂ ਲੁਇਸ ਕੋਲਾਜ਼ਨੀ ਜੇਲ ਵਿਚ ਰਹਿੰਦੀ ਮਰ ਗਈ। ਬਰਤਨੀਆਂ ਅਤੇ ਫ਼ਰਾਂਸ ਵਾਲਿਆਂ ਨੂੰ ਪੂਰੀ ਜੰਗੀ-ਇਜ਼ਤ ਨਾਲ ਉਹਨੂੰ ਦਫਨ ਕੀਤਾ।

ਬੇਲਜੀਅਮ ਵਿਚ ਵੈਰੀਆਂ ਦੇ ਜਾਸੂਸਾਂ ਦੇ ਜ਼ੋਰ ਨੂੰ ਰੋਕਣ ਲਈ ਜਰਮਨ ਵਾਲਿਆਂ ਨੇ ਮਾਤਾ ਹਰੀ ਤੋਂ ਕੰਮ ਲੈਣ ਦਾ ਇਰਾਦਾ ਕੀਤਾ। ਮਾਤਾ ਹਰੀ ਨੂੰ ਮੁੜ ਪੈਰਸ ਭੇਜਿਆ ਗਿਆ ਤਾਂ ਜੋ ਉਥੇ ਜਾ ਕੇ ਪਤਾ ਕਰੇ, ਜਿਸ ਨਾਲ ਇਨ੍ਹਾਂ ਖੁਫੀਆ ਸਪਾਹੀਆਂ ਦਾ ਆਲ੍ਹਣਾ ਬਰਬਾਦ ਹੋ ਸਕੇ। ਜਿਹੜਾ ਕੌੜਾ ਤਜਰਬਾ ਪਿਛਲੀ ਵਾਰੀ ਲੰਡਨ ਹੋ ਚੁਕਿਆ ਸੀ ਉਸ ਤੋਂ ਡਰਦੀ ਮਾਤਾ ਹਰੀ ਉਹ ਰਾਹੇ ਨਹੀਂ ਸੀ ਜਾਣਾ ਚਾਹੁੰਦੀ।

ਕੀ ਮਾਤਾ ਹਰੀ ਨੇ ਸਰ ਬਾਸਲ ਟਾਮਸਨ ਨਾਲ ਇਕਰਾਰ ਨਹੀਂ ਸੀ ਕੀਤਾ ਕਿ ਉਹ ਮੁੜ ਫ਼ਰਾਂਸ ਨਹੀਂ

ਆਉਣ ਲਗੀ ! ਕੀ ਜਟਮਨੀ ਤੋਂ ਦੂਰ ਰਹਿਣ ਦਾ ਇਕਰਾਰ ਵੀ ਮਾਤਾ ਹਰੀ ਨਹੀਂ ਸੀ ਤੋੜਿਆ ?

ਸਵਿਜ਼ਰਲੈਂਡ ਵਲੋਂ ਹੁੰਦੀ ਹੋਈ ਮਾਤਾ ਹਰੀ ਪੈਰਸ ਪੁਜੀ। ਭਾਵੇਂ ਸਰਹੱਦਾਂ ਉਤੇ ਕਰੜਾ ਪਹਿਰਾ ਸੀ ਤਾਂ ਵੀ ਮਾਤਾ ਹਰੀ ਨੂੰ ਕੋਈ ਤਕਲੀਫ਼ ਨਾ ਹੋਈ।

ਜਦ ਮਾਤਾ ਹਰੀ ਨੂੰ ਆਪਣੀ ਮਨ-ਮਰਜ਼ੀ ਨਾਲ ਕੰਮ ਕਰਨਾ ਹੁੰਦਾ ਸੀ ਤਾਂ ਬਹੁਤ ਵਾਰੀ ਕਮਾਲ ਕਰ ਦਸਦੀ ਸੀ। ਪਰ ਹੁਣ ਇਕ ਪਹਿਲੋਂ ਮਿਥੀ ਸਕੀਮ ਉਤੇ ਚਲਣਾ ਸੀ, ਏਸ ਲਈ ਕੰਮ ਕੁਝ ਖ਼ਰਾਬ ਹੁੰਦਾ ਦਿਸਿਆ। ਹੁਣ ਇਕ-ਸਾਰ ਇਕ ਤਰ੍ਹਾਂ ਅਗੇ ਤੁਰਨਾ ਸੀ ਤੇ ਕੋਈ ਤਬਦੀਲੀ ਨਹੀਂ ਸੀ ਹੋ ਸਕਦੀ। ਉਥੇ ਮਾਸਟਰ-ਜਾਸੂਸ ਦੀ ਨਿਰਾਲੀ ਛੋਹ ਨਹੀਂ ਸੀ। ਮਾਤਾ ਹਰੀ ਦੇ ਆਉਣ ਵਾਲੇ ਕੰਮਾਂ ਦੀ ਪੂਰੀ ਸਮਝ ਲੈਣ ਲਈ ਅਸਾਂ ਨੂੰ ਜਾਸੂਸਾਂ ਬਾਰੇ ਕੁਝ ਹੋਰ ਵੀ ਜਾਣ ਲੈਣਾ ਚਾਹੀਦਾ ਹੈ।

ਚੰਗੇ ਸਿਖੇ ਹੋਏ ਸਪਾਹੀ ਨੂੰ ਮਿਥੇ ਹੋਏ ਆਮ ਇਖ਼ਲਾਕੀ ਕਾਨੂੰਨਾਂ ਨਾਲ ਪ੍ਰਖਣਾ ਅਸੰਭਵ ਹੈ। ਉਹਦੇ ਭਾਵਾਂ ਨੂੰ ਸਮਝਣਾ ਤਾਂ ਵਖਰਾ ਰਿਹਾ, ਉਹਦੀ ਹਰ ਇਕ ਹਰਕਤ ਨੂੰ ਜਾਚਣਾ ਪੈਂਦਾ ਹੈ ਜੇਕਰ ਉਹਦੇ ਤੇ ਸ਼ਕ ਹੋ ਜਾਵੇ। ਏਸ ਲਈ ਉਹ ਗਲ ਜਿਹੜੀ ਨਿਰਦੋਸ਼ ਲਈ ਕਰਨੀ ਬੜੀ ਹੀ ਸੌਖੀ ਹੁੰਦੀ ਹੈ। ਜਾਸੂਸ ਲਈ ਅਤਿ ਗੁੰਝਲਦਾਰ ਅਤੇ ਮੁਸ਼ਕਲ ਹੋ ਜਾਂਦੀ ਹੈ। ਜਦ ਜਾਸੂਸ ਨੂੰ ਪਤਾ ਲਗ ਜਾਵੇ ਕਿ ਉਸ ਦੀ ਹਰ ਹਰਕਤ ਨੂੰ ਪੁਲੀਸ ਦੇਖਦੀ ਰਹਿੰਦੀ ਹੈ ਤਾਂ ਉਸ ਜਾਸੂਸ ਨੂੰ ਅਤਿ ਕਠਿਨਾਈ ਦਾ ਮੂੰਹ ਦੇਖਣਾ ਪੈਂਦਾ ਹੈ। ਜੇਕਰ ਆਦਮੀ ਮਜ਼ਬੂਤ ਸੁਭਾਉ ਦਾ ਨਾ ਹੋਵੇ ਤਾਂ ਉਹ ਤਰਾਹ ਜਾਂਦਾ ਹੈ ਅਤੇ ਹੋ ਸਕਦਾ ਹੈ ਕਿ ਘਬਰਾਹਟ ਜਹੀ ਵਿਚ ਉਹ ਕੁਝ ਕਰ ਬੈਠੇ ਜਿਸ ਕਰ ਕੇ ਉਹ ਦੋਸ਼ੀ ਬਣ ਜਾਵੇ। ਏਸ ਸਮੇਂ ਦਾ ਖ਼ਿਆਲ ਰਖਦੇ ਹੋਏ ਹਰ ਇਕ ਜਰਮਨ ਸਿਪਾਹੀ

ਨੂੰ ਦਸਿਆ ਜਾਂਦਾ ਸੀ ਕਿ ਏਸ ਵੇਲੇ ਕਿਸ ਤਰ੍ਹਾਂ ਦਾ ਵਰ-ਤਾਓ ਕਰਨਾ ਸੀ। ਆਮ ਇਹ ਖ਼ਿਆਲ ਕੀਤਾ ਜਾਂਦਾ ਸੀ ਕਿ ਜੇਕਰ ਬੇਝੱਕ ਹੋ ਕੇ ਕੰਮ ਕੀਤਾ ਜਾਏ ਤਾਂ ਸ਼ੱਕ ਘਟ ਪੈਂਦਾ ਸੀ।

ਆਮ ਰਾਹ ਇਹ ਸੀ ਕਿ ਜਿਸ ਸਿਪਾਹੀ ਨੂੰ ਪਤਾ ਲਗ ਜਾਏ ਕਿ ਉਹਦੇ ਉਤੇ ਸ਼ਕ ਹੋ ਰਿਹਾ ਸੀ ਤਾਂ ਉਹ ਬੇਝੱਕ ਵੈਰੀਆਂ ਦੇ ਵਡੇ ਦਫ਼ਤਰ ਵਿਚ ਜਾ ਕੇ ਨੌਕਰੀ ਲਈ ਦਰਖ਼ਾ-ਸਤ ਕਰਦਾ ਸੀ ਕਿ ਉਹ ਉਨ੍ਹਾਂ ਦੇ ਹੱਕ ਵਿਚ ਕੰਮ ਕਰਨ ਨੂੰ ਤਿਆਰ ਸੀ। ਇਹ ਕੰਮ ਇਤਨੀ ਚੰਗੀ ਤਰ੍ਹਾਂ ਕੀਤਾ ਜਾਂਦਾ ਸੀ ਕਿ ਜੇਕਰ ਨੌਕਰੀ ਮਿਲ ਜਾਂਦੀ ਤਾਂ ਉਨ੍ਹਾਂ ਨੂੰ ਖ਼ਬਰਾਂ ਭੇਜਣ ਲਈ ਕਾਫ਼ੀ ਮਸਾਲਾ ਮਿਲ ਜਾਇਆ ਕਰਦਾ। ਇਹ ਖ਼ਬਰਾਂ ਬਹੁਤ ਵਾਰੀ ਖ਼ਤਰਨਾਕ ਹੁੰਦੀਆਂ ਸਨ। ਜਰਮਨ ਵਾਲੇ ਜਿਸ ਕਿਸੇ ਨੂੰ ਸਜ਼ਾ ਦੇਣੀ ਚਾਹੁੰਦੇ ਸਨ, ਉਹਨੂੰ "ਨੰਗਾ" ਕਰ ਕੇ ਗ੍ਰਿਫ਼ਤਾਰ ਕਰਾ ਦੇਂਦੇ ਸਨ।

ਇਹ ਖ਼ਿਆਲ ਕੀਤਾ ਜਾਵੇਗਾ ਕਿ ਏਸ ਤਰ੍ਹਾਂ ਜਾਸੂਸ ਦਾ ਕੰਮ ਕਰਨ ਲਈ ਆਪਣੇ ਆਪ ਨੂੰ ਪੇਸ਼ ਕਰਨਾ, ਖ਼ਤਰੇ ਵਿਚ ਪਾਉਣਾ ਸੀ। ਪਰ ਏਹਦਾ ਅਸਰ ਉਲਟ ਹੁੰਦਾ ਸੀ। ਖਵਰੇ ਜਰਮਨ ਦਾ ਖੁਫ਼ੀਆ ਮਹਿਕਮਾ ਹੀ ਸੀ ਜਿਹੜਾ ਕਿਸੇ ਨੂੰ ਆਖੇ ਤੇ ਨੌਕਰ ਰਖ ਲੈਂਦਾ ਸੀ। ਇਸੇ ਕਰ ਕੇ ਕਈ ਨੈਸ਼ਨਾਂ ਦੇ ਆਦਮੀ ਜਰਮਨ ਦੇ ਖੁਫ਼ੀਆ ਮਹਿਕਮੇ ਵਿਚ ਨੌਕਰ ਹੋ ਸਕੇ ਸਨ। ਅਤੇ ਏਸੇ ਲਈ ਜਰਮਨ ਵਾਲਿਆਂ ਨੂੰ ਇਨ੍ਹਾਂ ਸਿਪਾਹੀਆਂ ਦੀ—ਜਿਨ੍ਹਾਂ ਦੀ ਵਫ਼ਾਦਾਰੀ ਨੂੰ ਪਰ-ਖਿਆ ਨਹੀਂ ਸੀ ਹੁੰਦਾ—ਨਿਗਰਾਨੀ ਲਈ ਹੋਰ ਕਈ ਸਿਪਾਹੀ ਰਖਣੇ ਪੈਂਦੇ ਸਨ। ਹੋਰ ਕੋਈ ਨੈਸ਼ਨ ਇਤਨੀ ਜਲਦੀ ਰੰਗ-ਰੂਟ ਭਰਤੀ ਨਹੀਂ ਕਰਦਾ ਸੀ। ਕੰਮ ਬੜਾ ਪੇਚੀਦਾ ਅਤੇ ਜ਼ਿੰਮੇਵਾਰੀ ਵਾਲਾ ਹੈ, ਏਸਲਈ ਬੜੇ ਯਕੀਨਵਾਲੇ ਅਤੇ ਉਚੀ ਵਫ਼ਾਦਾਰੀ ਵਾਲੇ ਆਦਮੀ ਚੁਣੇ ਜਾਂਦੇ ਹਨ। ਦੇਸ-ਸੇਵਾ ਦੇ

ਨਾਮ ਉਤੇ ਕਿਸੇ ਆਦਮੀ ਕੋਲੋਂ ਨਾ ਦਸਣ ਵਾਲੇ ਭੇਦ ਦਾ ਪਤਾ ਪਾ ਲੈਣਾ, ਸਾਰਿਆਂ ਨਾਲੋਂ ਸਹਿਲ ਤਰੀਕਾ ਜਾਪਦਾ ਏ। ਏਸ ਲਈ ਜਦ ਪਹਿਲੋਂ ਹੀ ਦੇਖ ਭਾਲ ਕੇ ਜਾਸੂਸਾਂ ਨੂੰ ਭਰਤੀ ਕੀਤਾ ਜਾਵੇ ਤਾਂ ਫੇਰ ਉਨ੍ਹਾਂ ਦੇ ਸਿਰ ਉਤੇ ਹਰ ਵੇਲੇ ਨਿਗਰਾਨੀ ਰਖਣ ਦੀ ਲੋੜ ਨਹੀਂ ਰਹਿੰਦੀ। ਪਰ ਜਰਮਨੀ ਦੇ ਖੁਫ਼ੀਆ ਮਹਿਕਮੇ ਵਿਚ ਕਈ ਹੋਛੇ, ਕਮੀਨੇ ਅਤੇ ਬੇਵਫ਼ਾ ਆਦਮੀ ਭਰਤੀ ਕੀਤੇ ਜਾਂਦੇ ਸਨ, ਏਸ ਲਈ ਉਹ ਹਰ ਵੇਲੇ ਨਿਗਰਾਨੀ ਹੇਠ ਰਹਿੰਦੇ ਸਨ। ਇਹੋ ਜਹੇ ਆਦਮੀ ਜਲਦੀ ਹੀ ਜ਼ਬਤ ਹੇਠ ਆ ਜਾਂਦੇ ਸਨ, ਕਿਉਂਕਿ ਉਨ੍ਹਾਂ ਨੂੰ ਹਮੇਸ਼ ਡਰ ਰਹਿੰਦਾ ਸੀ ਕਿ ਜੇਕਰ ਉਨ੍ਹਾਂ ਕੁਝ ਏਧਰ-ਉਧਰ ਕੀਤਾ ਤਾਂ ਤਨਖ਼ਾਹ ਦੇਣ ਵਾਲੇ ਮਾਸਟਰ ਉਨ੍ਹਾਂ ਦੀ ਅਸਲੀਅਤ ਉਘੇੜ ਕੇ ਪਕੜਾ ਦੇਣਗੇ। ਦੂਜ਼ੇ ਪਾਸੇ ਨਿਗਰਾਨੀ ਕਰਨ ਵਾਲੀ ਪੁਲੀਸ ਵਿਚ ਬੜੀ ਪਰਖ ਪਿਛੋਂ ਭਰਤੀ ਕੀਤੀ ਜਾਂਦੀ ਸੀ। ਏਹ ਲਗ-ਭਗ ਬੜੇ ਕਠੋਰ ਦਿਲ ਵਾਲੇ ਹੁੰਦੇ ਸਨ ਅਤੇ ਨਿੱਕੀ ਨਿੱਕੀ ਗਲ ਪਿਛੇ ਸਜ਼ਾ ਦਿਵਾ ਦੇਂਦੇ ਸਨ।

ਉਸ ਦੇਸ ਦੇ ਜਾਸੂਸੀ ਮਹਿਕਮੇ ਵਿਚ, ਜਿਥੇ ਭਰਤੀ ਦੇਖ ਭਾਲ ਕੇ ਕੀਤੀ ਜਾਂਦੀ ਹੈ, ਆਪਣੇ ਆਪ ਨੂੰ ਭਰਤੀ ਲਈ ਪੇਸ਼ ਕਰਨਾ ਦੂਜਿਆਂ ਨੂੰ ਸ਼ਕ ਵਿਚ ਪਾਉਣਾ ਹੈ, ਕਿਉਂਕਿ ਉਹ ਕੁਦਰਤੀ ਤੌਰ ਤੇ ਖ਼ਿਆਲ ਕਰਨਗੇ ਕਿ ਏਸ ਨੌਕਰੀ ਨੂੰ ਲੈਣ ਵਿਚ ਕੋਈ ਲੁਕਿਆ ਮਨੋਰਥ ਹੋਣਾ ਏ! ਭਾਵੇਂ ਦੂਜੇ ਦੇਸਾਂ ਵਿਚ ਇਵੇਂ ਹੀ ਕੀਤਾ ਜਾਂਦਾ ਸੀ, ਅਤੇ ਜਰਮਨੀ ਵਾਲੇ ਵੀ ਏਸ ਗਲ ਨਾਲ ਕਾਫੀ ਵਾਕਫ ਸਨ, ਪਰ ਤਦ ਵੀ ਉਹ ਆਪਣੇ ਸਿਪਾਹੀਆਂ ਨੂੰ ਆਪਣੀ ਮਰਜ਼ੀ ਨਾਲ ਭਰਤੀ ਲਈ ਪੇਸ਼ ਕਰਨ ਦੀ ਸਲਾਹ ਦੇਂਦੇ ਸਨ—ਜੇਕਰ ਉਨ੍ਹਾਂ ਉਤੇ ਸ਼ਕ ਹੋਣਾ ਸ਼ੁਰੂ ਹੋ ਜਾਂਦਾ ਸੀ।

ਏਸ ਤਰ੍ਹਾਂ ਦੇ ਭਰਤੀ ਹੋਏ ਸਿਪਾਹੀ ਦਾ ਕੰਮ ਬੜੀਆਂ ਮੁਸ਼ਕਲਾਂ ਨਾਲ ਭਰਿਆ ਹੁੰਦਾ ਸੀ। ਪਹਿਲੇ ਤਾਂ ਉਹਦੇ

ਆਪਣੇ ਦੇਸ਼ ਦੀ ਨਿਗਰਾਨੀ ਕਰਨ ਵਾਲੀ ਪੁਲੀਸ ਹੀ ਕਈ ਵਾਰੀ ਖ਼ਿਆਲ ਕਰਦੀ ਸੀ ਕਿ ਉਹ ਕੁਰਾਹੇ ਜਾ ਰਿਹਾ ਸੀ, ਏਸ ਲਈ ਉਹਨੂੰ ਜ਼ਬਤ ਹੇਠ ਲਿਆਉਣ ਲਈ ਕਰੜੀ ਸਜ਼ਾ ਦਿਤੀ ਜਾਂਦੀ ਸੀ। ਦੂਜੇ ਏਸ ਜਾਸੂਸ ਨੂੰ ਹਰ ਕੰਮ ਕਰਨਾ ਪੈਂਦਾ ਸੀ, ਜਿਹੜਾ ਨਵਾਂ ਮਾਸਟਰ ਉਹਨੂੰ ਦੇਂਦਾ ਸੀ। ਉਹਨੂੰ ਉਤੋਂ ਉਤੋਂ ਦਸਣਾ ਪੈਂਦਾ ਸੀ ਕਿ ਉਹ ਕੰਮ ਕਰ ਰਿਹਾ ਸੀ ਅਤੇ ਨਾਲ ਹੀ ਕੰਮ ਦੀ ਰਪੋਟ ਵੀ ਦੇਣੀ ਪੈਂਦੀ ਸੀ, ਜਿਸ ਨੂੰ ਵੱਡਾ ਸਿਆਣਾ ਪ੍ਰਖਦਾ ਸੀ। ਏਸ ਤਰ੍ਹਾਂ ਉਹ ਦੋਹਰੇ ਖ਼ਤਰੇ ਹੇਠ ਸੀ। ਇਵੇਂ ਭਰਤੀ ਕਰ ਲੈਣ ਦਾ ਇਹ ਲਾਭ ਹੁੰਦਾ ਸੀ ਕਿ ਪਤਾ ਲਗ ਜਾਂਦਾ ਸੀ ਕਿ ਵੈਰੀ ਕਿਸ ਭੇਦ ਵਿਚ ਬਹੁਤੀ ਦਿਲਚਸਪੀ ਰਖਦੇ ਸਨ । ਜਰਮਨ ਦਾ ਵਾਸੀ ਏਸ ਤਰ੍ਹਾਂ ਜਦ ਭਰਤੀ ਹੋ ਜਾਂਦਾ ਸੀ ਤਾਂ ਝਟ-ਪਟ ਆਪਣੇ ਵਡੇ ਦਫ਼ਤਰ ਵਿਚ ਖ਼ਬਰ ਦੇ ਦੇਂਦਾ ਸੀ ਅਤੇ ਨਾਲ ਹੀ ਏਸ ਗਲ ਦਾ ਪਤਾ ਵੀ ਘਲ ਦੇਂਦਾ ਸੀ ਕਿ ਫਲਾਂਹ ਗਲ ਉਹਦੇ ਕੋਲੋਂ ਪੁਛੀ ਗਈ ਸੀ। ਜੇਕਰ ਵੱਡਾ ਦਫ਼ਤਰ ਉਹਦੀ ਨੌਕਰੀ ਨੂੰ ਠੀਕ ਸਮਝੇ ਤਾਂ ਉਹਦੇ ਸਵਾਲਾਂ ਦਾ ਜਵਾਬ ਵੀ ਘਲ ਦੇਂਦਾ ਸੀ । ਇਹ ਗਲ ਉਹ ਜਾਸੂਸ ਆਪਣੇ ਨਵੇਂ ਮਾਸਟਰ ਨੂੰ ਦਸਦਾ ਸੀ ਅਤੇ ਇਵੇਂ ਧੋਖੇ ਵਿਚ ਪਾਂਦਾ ਸੀ, ਪਰ ਉਹ ਸਿਪਾਹੀ, ਜਿਹੜੇ ਦੋਹਾਂ ਪਾਸੇ ਕੰਮ ਕਰਦੇ ਹੋਣ. ਉਨ੍ਹਾਂ ਉਤੇ ਕਦੀ ਯਕੀਨ ਨਹੀਂ ਕੀਤਾ ਜਾਂਦਾ, ਜਿਤਨਾ ਚਿਰ ਉਹ ਆਪਣੀ ਵਫ਼-ਦਾਰੀ ਦਾ ਪੂਰਾ ਸਬੂਤ ਨਾ ਦੇ ਦੇਣ। ਬਰਤਾਨਵੀ ਅਤੇ ਫ਼ਰਾਂਸ ਦੇ ਖੁਫ਼ੀਆ ਮਹਿਕਮੇ ਵਿਚ ਏਸ ਤਰ੍ਹਾਂ ਭਰਤੀ ਲਈ ਆਪਣੇ ਆਪ ਨੂੰ ਪੇਸ਼ ਕਰਨਾ। ਬਦੋ-ਬਦੀ ਆਪਣੇਆਪ ਨੂੰ ਜ਼ੇਰ ਨਗਰਾਨੀ ਲਈ ਪੇਸ਼ ਕਰਨਾ ਸੀ।

ਇਕ ਦਿਨ ਮਾਤਾ ਹਰੀ ਸੈਕੰਡ ਬੀਊਰੋ ਦੇ ਦਫਤਰ ਗਈ ਅਤੇ ਆਖਿਆ :

"ਮੈਂ ਅਫ਼ਸਰ ਨੂੰ ਮਿਲਣਾ ਚਾਹੁੰਦੀ ਹਾਂ।"

ਜਿਤਨੀ ਜਲਦੀ ਉਹਨੂੰ ਏਸ ਗਲ ਦੀ ਆਗਿਆ ਮਿਲ ਗਈ, ਸ਼ਾਇਦ ਹੀ ਕਿਸੇ ਹੋਰ ਨੂੰ ਮਿਲੀ ਹੋਵੇ। ਹਰ ਇਕ ਅਫ਼ਸਰ ਮਾਨੋਂ ਉਹਦੀ ਉਡੀਕ ਵਿਚ ਬੈਠਾ ਹੋਇਆ ਸੀ। ਹਰ ਕੋਈ ਅਫਸਰ ਜਾਣਦਾ ਸੀ ਕਿ ਮਾਤਾ ਹਰੀ ਜਾਸੂਸੀ ਕੰਮ ਕਰ ਰਹੀ ਸੀ, ਅਤੇ ਏਸ ਲਈ ਆਸਵੰਤ ਸੀ ਕਿ ਸ਼ਾਇਦ ਮਾਤਾ ਹਰੀ ਕੁਝ ਆਖ ਬੈਠੇ ਜਿਸ ਦੇ ਆਸਰੇ ਉਹ ਉਨ੍ਹਾਂ "ਬਚਾਉ-ਦੀਆਂ-ਕੰਧਾਂ" ਨੂੰ ਤੋੜ ਸਕਨ, ਜਿਹੜੀਆਂ ਮਾਤਾ ਹਰੀ ਨੇ ਆਪਣੇ ਆਲੇ ਦੁਆਲੇ ਉਸਾਰੀਆਂ ਹੋਈਆਂ ਸਨ ਤੇ ਮੁੜ ਉਹਦੇ ਅਪਰਾਧਾਂ ਦਾ ਕੋਈ ਪੱਕਾ ਸਬੂਤ ਮਿਲ ਜਾਵੇ। ਕੇਵਲ ਸਾਰਿਆਂ ਨੂੰ ਇਕ ਡਰ ਸੀ ਕਿ ਮਤਾਂ ਮਾਤਾ ਹਰੀ ਨਾਲ ਕੋਈ ਅਫਸਰ ਏਸੇ ਤਰ੍ਹਾਂ ਦੀ ਗਲ ਕਰ ਬੈਠੇ ਜਿਸ ਤੋਂ ਮਾਤਾ ਹਰੀ ਨੂੰ ਇਹ ਪਤਾ ਲਗ ਜਾਵੇ ਕਿ 'ਸਾਰੇ ਏਸ ਗਲ ਵਿਚ ਦਿਲਚਸਪੀ ਰਖਦੇ ਸਨ ਕਿ ਉਹ ਕੀ ਕਰ ਰਹੀ ਸੀ ਅਤੇ ਏਹ ਮਿਲਣੀ ਐਵੇਂ ਆਪਣੇ ਆਪ ਨੂੰ ਬਚਾਉਣ ਦਾ ਮਾਤਾ ਹਰੀ ਨੇ ਇਕ ਤਰੀਕਾ ਸੋਚਿਆ ਸੀ। ਜੇਕਰ ਇਨ੍ਹਾਂ ਗਲਾਂ ਦਾ ਪਤਾ ਮਾਤਾ ਹਰੀ ਨੂੰ ਹੋ ਗਿਆ ਤਾਂ ਉਹ ਬੜੀ ਸੋਚ ਸਮਝ ਕੇ ਗਲ ਕਰੇਗੀ ਜਿਸ ਕਰਕੇ ਕੋਈ ਲਾਭ ਨਹੀਂ ਹੋਣ ਲਗਾ। ਪਰ ਮਾਤਾ ਹਰੀ ਨੂੰ ਕੋਈ ਸ਼ਕ ਨਾ ਪਿਆ।

ਮਾਤਾ ਹਰੀ ਦਸਿਆ :

"ਮੈਂ ਫ਼ਰਾਂਸ ਦੇ ਖੁਫ਼ੀਆ ਮਹਿਕਮੇ ਵਿਚ ਨੌਕਰੀ ਕਰਨਾ ਚਾਹੁੰਦੀ ਹਾਂ। ਬਰਲਨ ਅਤੇ ਹੋਰ ਦੇਸਾਂਦੇ ਵਡੇ ਵਡੇ ਆਦਮੀਆਂ ਨਾਲ ਮੇਰੀ ਚੰਗੀ ਵਾਕਫ਼ੀਅਤ ਹੈ।" ਨਾਲ ਹੋਰ ਵੀ ਆਪਣਾ ਹੁਨਰ ਅਤੇ ਆਪਣੀ ਲਿਆਕਤ ਦਸੀ।

"ਪਰ" ਕਪਤਾਨ ਲੀਡਾਕਸ ਨੇ ਆਖਿਆ "ਤੁਸੀਂ ਗੁਸਾ ਨਹੀਂ ਕਰਨ ਲਗੇ ਜੇ ਕਰ ਅਸੀਂ ਏਸ ਸਵਾਲ ਬਾਰੇ ਹੋਰ

ਧਿਆਨ ਕਰ ਲਈਏ । ਸ੍ਰੀ ਮਤੀ ਜੀ, ਏਹ ਨੌਕਰੀ ਲੈਣ ਵਿਚ ਤੁਸਾਂ ਦਾ ਮਨੋਰਥ ਕੀ ਹੈ ? ਤੁਸੀਂ ਹਾਲੈਂਡ ਦੇ ਰਹਿਣ ਵਾਲੇ ਹੋ। ਦੇਸ ਪਿਆਰ ਤੇ ਹੋ ਨਹੀਂ ਸਕਦਾ ਜਿਹੜਾ ਤੁਸਾਂ ਨੂੰ ਏਹ ਕੰਮ ਕਰਨ ਲਈ ਆਖੇ। ਏਸ ਲਈ ਕੋਈ ਹੋਰ ਵੱਡਾ ਮਨੋਰਥ ਹੋਣਾ ਹੈ ਜਿਸ ਕਰਕੇ ਤੁਸੀਂ ਉਸ ਕੰਮ ਵਿਚ ਪੈਣ ਨੂੰ ਤਿਆਰ ਓ, ਜਿਥੇ ਮੌਤ ਦਾ ਸਵਾਲ ਵੀ ਹੋ ਸਕਦਾ ਹੈ।"

"ਮੇਰੇ ਲਈ ਦੇਸ-ਪਿਆਰ ਦਾ ਕੋਈ ਸਵਾਲ ਨਹੀਂ। ਨਾ ਹੀ ਕੋਈ ਧੋਖੇਬਾਜ਼ੀ ਦਾ ਸਵਾਲ ਹੈ, ਕਿਉਂਕਿ ਜਰਮਨੀ ਮੇਰਾ ਦੇਸ ਨਹੀਂ। ਮੇਰੀਆਂ ਹਮ-ਦਰਦੀਆਂ ਫ਼ਰਾਂਸ ਨਾਲ ਹਨ ਅਤੇ ਮੈਂ ਫਰਾਂਸ ਲਈ ਕੰਮ ਕਰਨ ਨੂੰ ਤਿਆਰ ਹਾਂ ਜੇਕਰ ਫਰਾਂਸ ਵਾਲੇ ਮੇਰੇ ਕੰਮ ਲਈ ਚੰਗੇ ਪੈਸੇ ਦੇ ਦੇਣ ਤਾਂ। ਮੈਨੂੰ ਪੈਸੇ ਦੀ ਬੜੀ ਲੋੜ ਹੈ।"

ਏਹ ਸਚ ਮੁਚ ਬੜਾ ਹੀ ਅਜੀਬ ਉਤਰ ਸੀ, ਕਿਉਂਕਿ ਮਾਤਾ ਹਰੀ ਨੇ ਹੁਣੇ ਜਹੇ ਨਾਚ ਕਰਕੇ ਕਾਫ਼ੀ ਪੈਸਾ ਕਮਾ ਲਿਆ ਸੀ ਅਤੇ ਨਾਲੇ ਜਾਇਦਾਦ ਨੂੰ ਨੀਲਾਮ ਕਰਕੇ ਜਿਹੜਾ ਪੈਸਾ ਮਿਲਿਆ ਸੀ ਉਹ ਵੀ ਖ਼ਤਮ ਨਹੀਂ ਸੀ ਹੋਇਆ। ਪੈਸੇ ਕਮਾਣ ਦੇ ਹੋਰ ਵੀ ਕਈ ਰਾਹ ਉਹਦੇ ਲਈ ਖੁਲ੍ਹੇ ਸਨ। ਉਹ ਕਿਉਂ ਜਰਮਨ ਦੇ ਬਰਖਿਲਾਫ ਜਾਸੂਸੀ ਕੰਮ ਕਰਕੇ ਇਤਨੇ ਖ਼ਤਰੇ ਵਿਚ ਪੈਂਦੀ ਸੀ।

"ਕਿਉਂਕਿ ਤੁਹਾਨੂੰ ਸ਼ਕ ਹੈ, ਕਿਉਂਕਿ ਮੈਂ ਬੇਤਰਫ਼-ਦਾਰ ਹਾਂ ਏਸ ਲਈ ਹੋ ਸਕਦਾ ਹੈ ਕਿ ਤੁਹਾਨੂੰ ਸ਼ਕ ਹੋਵੇ ਕਿ ਫ਼ਰਾਂਸ ਦੀ ਵਫ਼ਾਦਾਰੀ ਮੇਰੇ ਕੋਲੋਂ ਏਹ ਕੁਝ ਨਹੀਂ ਕਰ ਰਹੀ। ਪਰ ਮੈਂ ਤੁਹਾਨੂੰ ਸਬੂਤ ਦਿਆਂਗੀ ਜਿਸ ਤੋਂ ਤੁਸਾਂ ਨੂੰ ਪਤਾ ਲਗ ਜਾਏਗਾ ਕਿ ਮੈਂ ਫ਼ਰਾਂਸ ਨਾਲ

ਕਿਤਨੀ ਕੁ ਬੱਧੀ ਹੋਈ ਹਾਂ। ਹਾਂ, ਮੈਂ ਤੁਹਾਨੂੰ ਪਹਿਲੇ ਉਹ ਸਬੂਤ ਦੇਵਾਂਗੀ, ਅਤੇ ਮੁੜ ਨੌਕਰੀ ਲਈ ਆਖਾਂਗੀ।'

ਉਨ੍ਹਾਂ ਕਈ ਸਵਾਲਾਂ ਦੇ ਜਵਾਬ ਪੁਛੇ ਪਰ ਉਹ ਕੁਝ ਉਨ੍ਹਾਂ ਨੂੰ ਨ ਮਿਲ ਸਕਿਆ ਜਿਸਦੀ ਉਹ ਉਡੀਕ ਕਰਦੇ ਸਨ। ਉਹ ਮਾਤਾ ਹਰੀ ਦੀ ਵੱਡੀ ਭੇਦ ਭਰੀ ਵਾਕਫ਼ੀਅਤ ਤੋਂ ਜਾਣੂ ਨਹੀਂ ਸਨ।

"ਕੀ ਸ੍ਰੀ ਮਾਨ ਜੀ, ਤੁਸੀਂ ਜਾਣਦੇ ਹੋ ਕਿ ਮਾਰੋਕੋ ਦੇ ਵਾਸੀਆਂ ਨੂੰ ਹਥਿਆਰ ਕਿਵੇਂ ਦਿਤੇ ਜਾਂਦੇ ਹਨ?" ਮਾਤਾ ਹਰੀ ਨੇ ਪੁਛਿਆ ਜਦ ਉਨ੍ਹਾਂ ਦੇ ਸਵਾਲ ਪੂਰੇ ਹੋ ਗਏ।

"ਹਾਂ ਅਸੀਂ ਜਾਣਦੇ ਹਾਂ।"

"ਏਹ ਤੇ ਤੁਸੀਂ ਜਾਣਦੇ ਹੋ ਕਿ ਉਹ ਸ਼ਬਮਰੀਨਾਂ ਤੋਂ ਉਤਾਰੇ ਜਾਂਦੇ ਹਨ, ਪਰ ਕੀ ਤੁਸੀਂ ਇਹ ਵੀ ਜਾਣਦੇ ਹੋ ਕਿੱਥੇ ਅਤੇ ਕਦੋਂ ? ਸਾਫ਼ ਦਿਸਦਾ ਹੈ ਕਿ ਤੁਸੀਂ ਨਹੀਂ ਜਾਣਦੇ ਨਹੀਂ ਤੇ ਹੁਣ ਤਕ ਤੁਸਾਂ ਬੰਦ ਕਰ ਦਿਤਾ ਹੁੰਦਾ। ਜੇ ਕਰ ਤੁਸਾਂ ਨੂੰ ਏਹਦੇ ਵਿਚ ਕੁਝ ਦਿਲਚਸਪੀ ਹੋਵੇ ਤਾਂ ਮੈਂ ਤੁਹਾਨੂੰ ਦਸਾਂਗੀ।"

ਦਿਲਚਸਪੀ !

ਜੰਗ ਸ਼ੁਰੂ ਹੋਣ ਤੋਂ ਪਹਿਲਾਂ ਹੀ ੧੯੧੨ ਵਿਚ ਮਾਰੋਕੋ ਅਤੇ ਅਲਗੇਰੀਆ ਦੇ ਵਾਸੀ ਯੂਰੋਪੀਅਨ ਨੂੰ ਬੜੀ ਬੇਰਹਿਮੀ ਨਾਲ ਕਤਲ ਕਰਕੇ ਏਸ ਗਲ ਦਾ ਸਬੂਤ ਦੇ ਰਹੇ ਸਨ ਕਿ ਉਹ ਫ਼ਰਾਂਸ ਦੀ "ਛਤਰ ਛਾਇਆ" ਹੇਠ ਨਹੀਂ ਸਨ ਰਹਿਣਾ ਚਾਹੁੰਦੇ। ਅਤੇ ਜਦ ਜੰਗ ਸ਼ੁਰੂ ਹੋ ਗਿਆ ਤਾਂ ਜਰਮਨ ਦਾ ਪ੍ਰਾਪੇਗੰਡਾ ਕਰਨ ਵਾਲੇ ਹੋਰ ਵੀ ਇਨ੍ਹਾਂ ਦੇਸਾਂ ਦੇ ਵਾਸੀਆਂ ਮੂਰਜ਼–ਨੂੰ ਭੜਕਾ ਰਹੇ ਸਨ। ਜਰਮਨ ਵਾਲੇ ਉਨ੍ਹਾਂ ਨੂੰ ਕਿਤਨੀ ਦੇਰ ਤੋਂ ਬੰਦੂਕਾਂ ਆਦਿ ਭੇਜ ਰਹੇ ਸਨ ਕਿ ਉਹ ਹਲਾ ਗੁਲਾ ਪਾਈ ਰਖ਼ਣ, ਤਾਕਿ ਏਸ "ਬਗਾਵਤ" ਨੂੰ ਰੋਕਣ ਲਈ ਫ਼ਰਾਂਸ ਦੀ

ਕਾਫ਼ੀ ਫ਼ੌਜ ਉਧਰ ਰੁਝੀ ਰਵੇ। ਏਸ ਗਲ ਤੋਂ ਬੜਾ ਡਰ ਹੋ ਰਿਹਾ ਸੀ ਕਿਉਂਕਿ ਮਾਰੋਕੋ ਤੋਂ ਜਿਤਨੇ ਵੀ ਸਿਪਾਹੀ ਹੋ ਸਕਦੇ ਸਨ ਹਟਾ ਕੇ ਜੰਗ ਵਿਚ ਭੇਜਣੇ ਜ਼ਰੂਰੀ ਸਨ। ਬੜੀ ਕੋਸ਼ਿਸ਼ ਕੀਤੀ ਗਈ ਕਿ ਕਿਵੇਂ ਪਤਾ ਲਗ ਜਾਏ ਕਿ ਹਥਿਆਰ ਕਿਸ ਤਰ੍ਹਾਂ ਪੁਜਦੇ ਸਨ, ਪਰ ਕੋਈ ਪਤਾ ਨਾ ਲਗਿਆ। ਸੋ ਜਦ ਮਾਤਾ ਹਰੀ ਨੇ ਏਹਦੀ ਬਾਬਤ ਖ਼ਬਰ ਦੇਣ ਦੀ ਸਲਾਹ ਕੀਤੀ ਤਾਂ ਸਾਰੇ ਬੜੀ ਹੈਰਾਨੀ ਨਾਲ ਭਰ ਗਏ। ਇਕ ਅਫਸਰ ਨੇ ਕਹਿ ਦਿਤਾ :

'ਜੇ ਕਰ ਤੂੰ ਏਸ ਗਲ ਉੱਤੇ ਰੋਸ਼ਨੀ ਪਾਏਂ, ਤਾਂ ਅਸੀਂ ਤੇਰੀ ਵਫ਼ਾਦਾਰੀ ਦਾ ਹੋਰ ਕੋਈ ਸਬੂਤ ਨਹੀਂ ਮੰਗਣ ਲਗੇ।'

"ਤਾਂ ਫਿਰ ਸ੍ਰੀ ਮਾਨ ਜੀ, ਜੇ ਕਰ ਤੁਸੀਂ ਮਾਰਚ ਦੇ ਸ਼ੁਰੂ ਵਿਚ ਮੇਹੇਦੀਆਂ ਬੰਦਰਗਾਹ ਉੱਤੇ ਨਿਗਰਾਨੀ ਰੱਖੋਗੇ ਤਾਂ ਤੁਸਾਂ ਨੂੰ ਬਹੁਤ ਕੁਝ ਲਭ ਜਾਏਗਾ। ਸਬ-ਮਰੀਨ ਆਪਣਾ ਮਾਲ ਅਸਬਾਬ ਪਹਿਲੇ ਉੱਥੇ ਲਾਹ ਕੇ ਮੁੜ ਮੈਡੀਟਰੇਰੀਅਨ ਸਾਗਰ ਦੇ ਰਾਹ ਵਿਚ ਖੜੇ ਹੁੰਦੇ ਹਨ।"

"ਇਹ ਬੜੀ ਦਿਲਚਸਪ ਗਲ ਹੈ, ਸ੍ਰੀ ਮਤੀ ਜੀ, ਜੇਕਰ ਸੱਚੀ ਹੋਵੇ ਤਾਂ। ਕੀ ਏਸ ਗਲ ਦੀ ਸਚਿਆਈ ਜਾਣਨ ਲਈ ਤੁਸੀਂ ਅਸਾਂ ਨੂੰ ਕੁਝ ਸਮਾਂ ਦੇ ਸਕਦੇ ਹੋ? ਜੇ ਕਰ ਜੋ ਤੁਸੀਂ ਆਖਦੇ ਹੋ ਸਚ ਹੋਇਆ ਤਾਂ ਅਸੀਂ ਤੁਸਾਂ ਨੂੰ ਆਪਣੇ ਮਹਿਕਮੇ ਵਿਚ ਰਖ ਲਵਾਂਗੇ। ਕੀ ਤੁਸੀਂ ਏਹ ਦਸ ਸਕਦੇ ਹੋ ਕਿ ਪੈਰਸ ਵਿਚ ਰਹਿੰਦੇ ਹੋਏ ਤੁਸਾਂ ਨੂੰ ਇਤਨੀ ਭੇਦ ਵਾਲੀ ਗਲ ਦਾ ਕਿਵੇਂ ਪਤਾ ਲਗ ਗਿਆ ?"

"ਮੈਂ ਕਈ ਵਾਰੀ ਡਿਪਲੋਮੈਂਟਾਂ ਦੇ ਘਰ ਆਏ ਪ੍ਰਾਹੁਣਿਆਂ ਦੇ ਦਿਲ ਪਰਚਾਉਣ ਲਈ ਉਨ੍ਹਾਂ ਦੇ ਘਰ

ਜਾਂਦੀ ਹਾਂ । ਉਨ੍ਹਾਂ ਵਿਚੋਂ ਕਈਆਂ ਨਾਲ ਮੇਰੀ ਗੂੜ੍ਹੀ ਮਿੱਤ੍ਰਤਾ ਹੋ ਜਾਂਦੀ ਹੈ ਅਤੇ ਏਸ ਲਈ ਜੋ ਗਲਾਂ ਉਹ ਰੋਟੀ ਖਾਂਦਿਆਂ ਕਰਦੇ ਹਨ ਮੈਂ ਸੁਣ "ਸਕਦੀ ਹਾਂ । ਏਹ ਡਿਪਲੋਮੈਂਟ ਕਈ ਵਾਰੀ ਇਤਨੇ ਸਿਆਣੇ ਨਹੀਂ ਰਹਿੰਦੇ ਜਿਨਾਂ ਉਨ੍ਹਾਂ ਨੂੰ ਹੋਣਾ ਚਾਹੀਦਾ ਹੈ। ਹੁਣੇ ਜਹੇ ਮੈਂ ਜੋ ਕੁਝ ਇਨ੍ਹਾਂ ਸਬਮਰੀਨਾ ਬਾਰੇ ਸੁਣਿਆ ਸੀ, ਮੈਂ ਤੁਸਾਂ ਨੂੰ ਦਸ ਦਿਤਾ ਹੈ ਕਿ ਖ਼ਬਰੇ ਤੁਸਾਂ ਲਈ ਇਹ ਗਲ ਕਿਸੇ ਕੀਮਤ ਦੀ ਹੋਵੇ ।'

ਕੁਝ ਦਿਨਾਂ ਬਾਦ ਮਾਤਾ ਹਰੀ ਨੂੰ ਸੈਕੰਡ ਬੀਊਰੋ ਦੇ ਦਫ਼ਤਰ ਬੁਲਾਇਆ ਗਿਆ। ਹੁਣ ਫਰਾਂਸ ਵਾਲੇ ਮਾਤਾ ਹਰੀ ਨੂੰ ਹੋਰ ਸਮਝ ਗਏ ਸਨ। ਅਖ਼ੀਰ ਵਿਚ ਜਦ ਉਹ ਕਪਤਾਨ ਲੀਡਾਕਸ਼ ਅਤੇ ਉਹਦੇ ਕਰਨੈਲ ਨੂੰ ਮਿਲੀ ਤਾਂ ਉਹਨੂੰ ਦਸਿਆ ਗਿਆ ਕਿ ਜੋ ਖ਼ਬਰ ਉਹਨੇ ਸਬਮਰੀਨਾ ਬਾਰੇ ਦਿਤੀ ਸੀ, ਠੀਕ ਸੀ। ਪਿਛਲੀ ਰਾਤੇ ਜਦ ਦੋ ਸਬਮਰੀਨਾ ਨੇ ਮੋਹੇਦੀਆਂ ਬੰਦਰਗਾਹ ਉਤੇ ਹਥਿਆਰ ਲਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹ ਗਰਕ ਕੀਤੇ ਗਏ।

"ਅਸਾਂ ਨੂੰ ਤੇਰੀ ਵਫ਼ਾਦਾਰੀ ਦਾ ਕਾਫ਼ੀ ਸਬੂਤ ਮਿਲ ਗਿਆ ਹੈ। ਜੇ ਕਰ ਤੂੰ ਏਸ ਤਰ੍ਹਾਂ ਕੰਮ ਕਰਦੀ ਰਹੀ ਜਿਵੇਂ ਤੂੰ ਆਰੰਭ ਕੀਤਾ ਹੈ ਤਾਂ ਅਸਾਂ ਲਈ ਤੂੰ ਕੀਮਤੀ ਸਾਬਤ ਹੋਵੇਂਗੀ। ਹੁਣ ਅਸਾਂ ਲਈ ਤੇਰੇ ਕੋਲੋਂ ਚੰਗੇ ਤੋਂ ਚੰਗਾ ਕੰਮ ਲੈਣ ਦਾ ਸਵਾਲ ਹੈ । ਕੀ ਤੂੰ ਕੋਈ ਸਲਾਹ ਦੇਣੀ ਹੈ ?'

"ਕਰਨੈਲ ਜੀ, ਮੈਂ ਹੁਣੇ ਜਹੇ ਇਕਰਾਰ ਕੀਤਾ ਹੈ ਕਿ ਮੈਂ ਬਰੱਸਸੀਲਜ ਨਾਚ ਕਰਨਾ ਹੈ । ਤੁਸੀਂ ਜਾਣਦੇ ਹੋ ਕਿ "ਮੈਂ ਡਚ ਹਾਂ ਏਸ ਲਈ ਉਨ੍ਹਾਂ ਦੇਸਾਂ ਦੇ ਅਲਾਕਿਆਂ ਵਿਚ ਫਿਰਨ ਦਾ ਹੱਕ ਰਖਦੀ ਹਾਂ ਜਿਹੜੇ ਜੰਗ ਵਿਚ ਜੁਟੇ ਹੋਏ ਹਨ । ਮੈਂ ਆਪਣੇ ਦੇਸ ਤੋਂ ਬਰੱਸਸੀਲਜ ਸੁਖਾਲੀ ਤਰ੍ਹਾਂ ਜਾ

ਸਕਦੀ ਹਾਂ, ਕਿਉਂਕਿ ਕਈ ਅਫ਼ਸਰ ਮੇਰੇ ਜਾਣੂ ਹਨ। ਉਹ ਮੇਰੀ ਮਦਦ ਤੇ ਹਨ। ਪਰ ਮੈਂ ਉੱਥੇ ਤੁਸਾਂ ਲਈ ਕੀ ਕਰ ਸਕਦੀ ਹਾਂ? ਕੀ ਤੁਸਾਂ ਨੂੰ ਆਪਣੇ ਜਾਸੂਸਾਂ ਤਾਂਈਂ ਉੱਥੇ ਸੁਨੇਹਾ ਪਹੁੰਚਾਣ ਵਿਚ ਕੋਈ ਤਕਲੀਫ਼ ਹੁੰਦੀ ਹੈ? ਇਕ ਮੇਰੇ ਡਿਪਲੋਮੈਂਟ ਮਿੱਤ੍ਰ ਨੇ ਦਸਿਆ ਸੀ ਕਿ ਉਨ੍ਹਾਂ ਜਾਸੂਸਾਂ ਕੋਲੋਂ ਜਿਹੜੇ ਵੈਰੀਆਂ ਨਾਲ ਮਿਲੇ ਹੋਏ ਦੇਸਾਂ ਵਿਚ ਕੰਮ ਕਰਦੇ ਹਨ, ਲੋੜੀਂਦੀ ਗਲ ਦਾ ਪਤਾ ਲਾਉਣਾ ਏਸ ਲਈ ਮੁਸ਼ਕਲ ਹੈ ਕਿਉਂਕਿ ਜਾਸੂਸਾਂ ਨੂੰ ਇਹ ਦਸਣਾ ਕਿ ਕਿਸ ਗਲ ਦੀ ਲੋੜ ਹੈ, ਬੜਾ ਕਠਨ ਹੈ। ਏਸ ਲਈ ਮੈਂ ਏਹ ਸਲਾਹ ਦੇਂਦੀ ਹਾਂ ਕਿ ਤੁਸੀਂ ਮੈਨੂੰ ਉਨ੍ਹਾਂ ਜਾਸੂਸਾਂ ਤਾਂਈਂ ਖ਼ਬਰ ਪਹੁਚਾਣ ਦੇ ਕੰਮ ਵਿਚ ਲਾ ਲਵੋ। ਮੈਂ ਇਸਤ੍ਰੀ ਹਾਂ, ਜੇਕਰ ਆਪਣੇ ਆਪ ਤੇ ਛਡੀ ਜਾਵਾਂ ਤਾਂ ਹੋ ਸਕਦਾ ਹੈ ਕਿ ਮੈਨੂੰ ਪਤਾ ਨਾ ਲਗੇ ਕਿ ਕੀ ਕਰਨਾ ਹੈ। ਪਰ ਜੇਕਰ ਉੱਥੇ ਹੋਰ ਕੰਮ ਕਰਨ ਵਾਲੇ ਹੋਏ ਤਾਂ ਮੈਂ ਖੁਸ਼ੀ ਨਾਲ ਉਨ੍ਹਾਂ ਦੀ ਵਾਕਫ਼ੀ ਕਰ ਲਵਾਂਗੀ ਅਤੇ ਤੁਹਾਡੇ ਕਹੇ ਤੇ ਚਲ ਸਕਾਂਗੀ।"

"ਏਹ ਸ਼ੁਭ ਖਿਆਲ ਹੈ। ਸਫ਼ਰ ਲਈ ਤਿਆਰੀ ਕਰ ਲਵੋ। ਜਦੋਂ ਤੁਸੀਂ ਜਾਣ ਲਈ ਤਿਆਰ ਹੋ ਗਏ ਅਸੀਂ ਆਪਣੇ ਜਾਸੂਸਾਂ ਦੀ ਲਿਸਟ ਦੇ ਦੇਵਾਂਗੇ ਅਤੇ ਨਾਲ ਹੀ ਸਾਰੀਆਂ ਹਦਾਇਤਾਂ ਵੀ ਦੇ ਭੇਜਾਂਗੇ।"

ਜਦ ਬਾਰਾਂ ਜਾਸੂਸਾਂ ਦੇ ਨਾਮਾਂ ਦੀ ਕੀਮਤੀ ਲਿਸਟ ਮਾਤਾ ਹਰੀ ਨੂੰ ਦਿਤੀ ਗਈ ਤਾਂ ਸੈਕੰਡ ਬੀਊਰੋ ਦੇ ਅਫਸਰ ਨੇ ਆਖਿਆ:

"ਏਹਨੂੰ ਬੜਾ ਸਾਂਭ ਕੇ ਰਖਣਾ। ਇਹਨੂੰ ਜਿੰਦ ਜਾਣ ਕੇ ਏਹਦੀ ਰਾਖੀ ਕਰਨੀ। ਜਰਮਨੀ ਲਈ ਏਹ ਬੜੀ ਹੀ ਕੀਮਤੀ ਖ਼ਬਰ ਹੈ, ਅਤੇ ਜੇਕਰ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਤੂੰ ਏਹਨੂੰ ਲਈ ਜਾਂਦੀ ਏਂ ਤਾਂ ਉਹ ਪੂਰੀ ਕੋਸ਼ਸ਼ ਕਰਨਗੇ ਕਿ ਤੇਰੇ ਕੋਲੋਂ ਇਹਦਾ ਪਤਾ ਲਿਆ ਜਾਵੇ।"

ਨਾਲੇ ਹਦਾਇਤਾਂ ਵੀ ਘਟ ਕੀਮਤੀ ਨਹੀਂ ਸਨ ਕਿਉਂਕਿ ਉਨ੍ਹਾਂ ਦੇ ਪਤਾ ਲਗ ਜਾਣ ਨਾਲ ਵੈਰੀਆਂ ਨੂੰ ਏਸ ਗਲ ਦਾ ਪਤਾ ਲਗ ਜਾਣਾ ਸੀ ਕਿ ਫਰਾਂਸ ਵਾਲੇ ਕਿਸ ਕਿਸ ਗਲ ਦਾ ਪਤਾ ਲਾਉਣਾ ਚਾਹੁੰਦੇ ਸਨ ਅਤੇ ਇਵੇਂ ਉਨ੍ਹਾਂ ਦੀ ਦੂਣੀ ਰਾਖੀ ਕਰ ਸਕਦੇ ਸਨ। ਫੇਰ ਅਫਸਰ ਨੇ ਸ਼ੁਭ ਇੱਛਾਂ ਕੀਤੀਆਂ ਕਿ ਫਰਾਂਸ ਲਈ ਪਹਿਲਾ ਕੰਮ ਕਰਨ ਵਿਚ ਉਹਦੀ ਸਫਲਤਾ ਹੋਵੇ।

ਮਾਤਾ ਹਰੀ ਨੇ ਇਨ੍ਹਾਂ ਕਾਗ਼ਜ਼ਾਂ ਨੂੰ ਆਪਣੇ ਕੋਲ ਛਪਾ ਰਖਣ ਦੀ ਖੇਚਲ ਨਾ ਕੀਤੀ। ਜਿਸ ਮਨੋਰਥ ਲਈ ਉਹ ਕਾਗ਼ਜ਼ ਸਨ, ਉਹ ਮਨੋਰਥ ਇਨ੍ਹਾਂ ਕਾਗ਼ਜ਼ਾਂ ਨੂੰ ਖ਼ਤ ਰਾਹੀਂ ਪਹਿਲੋਂ ਮਿੱਥੇ ਹੋਏ ਰਾਹਾਂ ਥਾਂਈਂ ਭੇਜ ਕੇ ਚੰਗੀ ਤਰ੍ਹਾਂ ਪੂਰਾ ਹੋ ਸਕਦਾ ਸੀ। ਉਹਨੇ ਏਹ ਕਾਗ਼ਜ਼ ਇਵੇਂ ਹਾਲੈਂਡ ਦੇ ਖੁਫ਼ੀਆ ਅਫ਼ਸਰ ਕੋਲ ਭੇਜ ਦਿਤੇ। ਉਹਦੇ ਆਪਣੇ ਸਫ਼ਰ ਵਿਚ ਦੇਰ ਹੋਣੀ ਅਵੱਸ਼ ਸੀ, ਕਿਉਂਕਿ ਉਨ੍ਹਾਂ ਜੰਗ ਦੇ ਦਿਨਾਂ ਵਿਚ ਹਾਲੈਂਡ ਜਾਣ ਲਗਿਆਂ ਬਰਤਾਨੀਆਂ ਵਲੋਂ ਹੋਕੇ ਜਾਣਾ ਪੈਂਦਾ ਸੀ। ਫ਼ਰਾਂਸ ਤੋਂ ਜਾਣ ਲਗਿਆਂ ਏਹ ਰਾਹ ਪਕੜਨਾ ਹੋਰ ਵੀ ਜ਼ਰੂਰੀ ਸੀ। ਲੰਡਨ ਦੀ ਪੁਲੀਸ ਦਾ ਮਾਤਾ ਹਰੀ ਨੂੰ ਕਾਫ਼ੀ ਡਰ ਸੀ ਪਰ ਉਹ ਬਹੁਤ ਹਦ ਤਕ ਦੂਰ ਹੋ ਗਿਆ ਕਿਉਂਕਿ ਫਰਾਂਸ ਵਾਲਿਆਂ ਨੇ ਕਹਿ ਕਹਾ ਕੇ ਰਾਹ ਸਾਫ਼ ਕਰਾ ਦਿਤਾ ਸੀ।

ਬਰਤਾਨੀਆ ਦੀ ਪੁਲੀਸ ਨੇ ਮਾਤਾ ਹਰੀ ਦੀ ਆਮਦ ਬਾਰੇ ਕੀ ਖ਼ਿਆਲ ਕੀਤਾ? ਏਹਦਾ ਪਤਾ ਨਹੀਂ। ਇਹ ਖ਼ਿਆਲ ਨਹੀਂ ਕਰ ਲੈਣਾ ਚਾਹੀਦਾ ਕਿ ਪੁਲੀਸ ਇਕ ਜਾਸੂਸ ਨੂੰ ਆਪਣੇ ਵਿਚ ਵੇਖ ਕੇ ਘਾਬਰ ਜਾਂਦੀ ਹੈ। ਨਾਲੇ ਇੱਥੇ ਤਾਂ ਦੂਜੀ ਪੁਲੀਸ ਨੇ "ਸਿਗਨਲ' ਦੇ ਦਿਤਾ ਹੋਇਆ ਸੀ। ਜਦ ਏਹ ਪਤਾ ਲਗਦਾ ਹੈ ਕਿ ਕੋਈ ਸ਼ਕੀ ਜਾਂ ਉੱਘਾ ਜਾਸੂਸ ਆ ਗਿਆ ਹੈ ਤਾਂ ਲੰਡਨ ਦੀ ਪੁਲੀਸ ਨੂੰ ਖੁਸ਼ੀ ਹੁੰਦੀ

ਹੈ। ਹੁਣ ਉਹਨੂੰ ਲੱਭਣਾ ਨਹੀਂ ਪੈਂਦਾ । ਹੁਣ ਕੇਵਲ ਇਹ ਹੀ ਕੰਮ ਰਹਿ ਜਾਂਦਾ ਹੈ ਕਿ ਉਹਦੀ ਨਿਗਰਾਨੀ ਕੀਤੀ ਜਾਵੇ । ਏਸ ਨਿਗਰਾਨੀ ਕਰਨ ਦੇ ਕੰਮ ਵਿਚ ਸਕਾਟਲੈਂਡ ਯਾਰਡ ਦੇ ਸਿਪਾਹੀ ਮਸ਼ਹੂਰ ਹਨ। ਇਕ ਵਾਰੀ ਆਦਮੀ ਨੂੰ ਲਭ ਲੈਣ ਤਾਂ ਮੁਸ਼ਕੀ ਕੁਤੇ ਵਾਂਗ ਉਹਦਾ ਪਿੱਛਾ ਨਹੀਂ ਛਡਦੇ । ਬਰਤਾਨੀਆਂ ਦੀ ਖੁਫ਼ੀਆ ਪੁਲੀਸ ਮਾਤਾ ਹਰੀ ਨੂੰ ਚੰਗਾ ਨਹੀਂ ਸੀ ਜਾਣਦੀ। ਉਹ ਉਹਦੀ ਬਾਬਤ ਬਹੁਤ ਕੁਝ ਜਾਣਦੀ ਸੀ ਏਸ ਲਈ ਕਦੀ ਗੂੜ੍ਹੀ ਮਿੱਤ੍ਰਤਾ ਪਾਉਣ ਨੂੰ ਤਿਆਰ ਨਹੀਂ ਸੀ ਹੁੰਦੀ । ਅਤੇ ਨਾ ਹੀ ਉਹ ਯਕੀਨ ਕਰਦੇ ਸਨ ਕਿ ਮਾਤਾ ਹਰੀ ਜਰਮਨੀ ਵਲੋਂ ਹਟ ਕੇ ਫਰਾਂਸ ਲਈ ਕੰਮ ਕਰ ਰਹੀ ਸੀ, ਪਰ ਉਹ ਫਰਾਂਸ ਦੀ ਪੁਲੀਸ ਦਾ ਮਾਣ ਰਖਣ ਨੂੰ ਤਿਆਰ ਸਨ ।

ਜਦੋਂ ਮਾਤਾ ਹਰੀ ਬਰਤਾਨੀਆ ਪਹੁੰਚੀ ਤਾਂ ਏਹ ਉਮੀਦ ਕੀਤੀ ਜਾਂਦੀ ਸੀ ਕਿ ਜਦ ਉਹ ਡੋਵਰ ਉਤਰੀ, ਉਸ ਨੇ ਜੰਗੀ ਸਾਮਾਨ ਦੀ ਸਾਰੇ ਚੰਗੀ ਤਰ੍ਹਾਂ ਦੇਖ ਭਾਲ ਕੀਤੀ ਹੋਵੇਗੀ। ਚੰਗੀ ਕਿਸਮਤ ਨਾਲ ਮਾਤਾ ਹਰੀ ਨੂੰ ਲੰਡਨ ਵਿਚ ਕੁਝ ਚਿਰ ਲਈ ਰਹਿਣਾ ਪੈ ਗਿਆ । ਉਹ ਏਸ ਸਮੇਂ ਵਿਚ ਦੇਖਦੀ ਰਹੀ ਕਿ ਹਵਾਈ ਹਮਲਿਆਂ ਦਾ ਕੀ ਅਸਰ ਪੈਂਦਾ ਸੀ ਅਤੇ ਏਹਦਾ ਮੁਕਾਬਲਾ ਕਰਨ ਲਈ ਕੀ ਕੀਤਾ ਜਾਂਦਾ ਸੀ। ਜਰਮਨ ਵਾਲਿਆਂ ਮਾਤਾ ਹਰੀ ਨੂੰ ਕਿਹਾ ਸੀ ਕਿ ਪਤਾ ਕਰਨਾ ਕਿ ਇਨ੍ਹਾਂ ਹਵਾਈ ਹਮਲਿਆਂ ਦਾ ਪੈਰਸ ਉੱਤੇ ਕੀ ਅਸਰ ਹੁੰਦਾ ਸੀ । ਅਤੇ ਜਦ ਉਹ ਹੁਣ ਲੰਡਨ ਵਿਚ ਸੀ ਤਾਂ ਮਾਤਾ ਹਰੀ ਲੰਡਨ ਤੇ ਹੁੰਦਾ ਅਸਰ ਕਿਉਂ ਨਾ ਤਕ ਲੈਂਦੀ ?

ਮਾਤਾ ਹਰੀ ਦਾ ਲੰਡਨ ਵਿਚ ਰੁਕ ਜਾਣਾ ਕੋਈ ਅਵੱਸ਼ ਨਹੀਂ ਸੀ, ਪਰ ਲੰਡਨ ਦੀ ਪੁਲੀਸ ਏਹ ਜਾਣਨਾ ਚਾਹੁੰਦੀ ਸੀਕਿ ਲੰਡਨ ਵਿਚ ਤਾਂ ਕੋਈ ਐਸਾ ਆਦਮੀ ਨਹੀਂ

ਸੀ ਜਿਸ ਨਾਲ ਏਹ ਖ਼ਤ ਪਤ੍ਰ ਜਾਰੀ ਕਰ ਸਕੇ। ਏਸ ਗਲ ਨੂੰ ਜਾਣਨ ਲਈ ਜਹਾਜ਼ ਦੀਆਂ ਟਿਕਟਾਂ ਦੇਣ ਵਾਲੇ ਕਲਰਕ ਨੂੰ ਕਹਿ ਦਿਤਾ ਸੀ ਕਿ ਉਹ ਮਾਤਾ ਹਰੀ ਨੂੰ ਆਖ ਦੇਵੇ: "ਜਿਸ ਜਹਾਜ਼ ਉੱਤੇ ਤੇਰੀ ਜਾਣ ਦੀ ਸਲਾਹ ਸੀ ਉਸ ਉੱਤੇ ਕੋਈ ਥਾਂ ਨਹੀਂ ਰਹੀ। ਏਸ ਲਈ ਕੁਝ ਦਿਨਾਂ ਲਈ ਤੈਨੂੰ ਇੱਥੇ ਠਹਿਰਨਾ ਪਵੇਗਾ। ਜਦੋਂ ਕਿ ਦੂਜਾ ਜਹਾਜ਼ ਚਲੇਗਾ।"

ਜਦ ਸਾਰੀ ਤਰ੍ਹਾਂ ਆਪਣੇ ਆਪ ਨੂੰ ਯਕੀਨ ਦਿਵਾ ਲਿਆ ਤਾਂ ਉਹਨੂੰ ਜਹਾਜ਼ੇ ਚੜ੍ਹਾ ਦਿਤਾ।

ਜਦੋਂ ਏਸ ਰੁਕਾਵਟ ਉੱਤੇ ਜਿਤ ਪਾ ਲਈ ਤਾਂ ਮਾਤਾ ਹਰੀ ਜਹਾਜ਼ ਉੱਤੇ ਚੜ੍ਹ ਗਈ। ਉਹ ਖ਼ੁਸ਼ ਸੀ ਅਤੇ ਆਪਣੇ ਦਿਲ ਨਾਲ ਇਉਂ ਗਲਾਂ ਕਰ ਰਹੀ ਸੀ:

"ਮੈਂ ਆਪਣੇ ਪੁਰਾਣੇ ਵੈਰੀਆਂ ਦੀਆਂ ਅੱਖਾਂ ਵਿਚ ਘੱਟਾ ਪਾ ਸਕੀ ਹਾਂ। ਫਰਾਂਸ ਵਾਲਿਆਂ ਨਾਲ ਪੂਰੀ ਧੋਖੇਬਾਜ਼ੀ ਕੀਤੀ ਹੈ। ਮੈਂ ਇਕ ਹੋਰ ਵੱਡੇ ਮਾਰਕੇ ਦਾ ਕੰਮ ਕਰ ਸਕੀ ਹਾਂ। ਅਗੇ ਵੀ ਮੇਰੇ ਨਾਮ ਉਤੇ ਉਹ ਉਹ ਕਾਰਨਾਮੇ ਲੱਗੇ ਹੋਏ ਹਨ ਜਿਹੜੇ ਕਿਸੇ ਗਲੋਂ ਰੁਮਾਂਚ ਨਾਲੋਂ ਘਟ ਨਹੀਂ। ਸੁਖ ਦੇਣ ਵਾਲੀ। ਡਰ ਤੋਂ ਰਹਿਤ ਬੰਦਰਗਾਹ ਸਾਮ੍ਹਣੇ ਹੈ। ਹਾਲੈਂਡ ਵਿਚ ਮੇਰੇ ਮਾਲਕ ਮੈਨੂੰ ਬਾਂਹਾਂ ਪਸਾਰ ਕੇ ਮਿਲਣਗੇ। ਮੇਰਾ ਧੰਨਵਾਦ ਕਰਨਗੇ। ਹੁਣ ਮੈਨੂੰ ਅਮਿਟ ਡਰ ਹੇਠਾਂ ਨਹੀਂ ਰਹਿਣਾ ਪਏਗਾ। ਮੈਂ ਹੁਣ ਫੇਰ ਆਪਣੇ ਪਿਆਰੇ ਪ੍ਰੀਤਮ ਨੂੰ ਮਿਲ ਸਕਾਂਗੀ ਜਿਸ ਤੋਂ ਵਿਛੜਿਆਂ ਕਿਤਨਾ ਚਿਰ ਹੋ ਗਿਆ ਹੈ। ਮੈਂ ਉਹਦੇ ਲਈ ਇਤਨੀ ਦੇਰ ਤਕ ਦੇਸ਼-ਨਿਕਾਲਾ ਲਈ ਰਖਿਆ। ਬੜੀ ਬਹਾਦਰੀ ਦੇ ਕੰਮ ਕੀਤੇ। ਹਮੇਸ਼ ਜਿਤ ਹਾਸਲ ਕਰਦੀ ਰਹੀ। ਉੱਥੇ ਅਫ਼ਸਰਾਂ ਦੀ ਜਮਾਤ ਹੋਵੇਗੀ। ਉਨ੍ਹਾਂ ਨੂੰ ਪਿਆਰਨਾ ਮੈਂ ਜਾਣਦੀ ਹਾਂ। ਨਾਲੇ ਮੈਂ ਹੁਣ ਪੈਰਸ ਤੋਂ ਹੁਸੜ ਗਈ ਹਾਂ। ਮੈਨੂੰ ਲੋੜ ਹੈ ਕਿ ਖ਼ੁਸ਼ੀਆਂ ਅਤੇ ਅਯਾਸ਼ੀਆਂ ਵਿਚ ਤਬਦੀਲੀ ਲਿਆਵਾਂ।"

# ਕਾਂਡ ੧੧

## ਛਲਣਹਾਰ ਛਲੀ ਗਈ ।

ਅਸਲ ਵਿਚ ਸੈਕੰਡ ਬੀਊਰੋ ਦੇ ਅਫ਼ਸਰ ਇਤਨੇ ਬੁਧੂ ਨਹੀਂ ਸਨ ਜਿਨਾਂ ਮਾਤਾ ਹਰੀ ਖਿਆਲ ਕਰਦੀ ਸੀ। ਜਦ ਮਾਤਾ ਹਰੀ ਨੇ ਰੁਪਿਆ ਕਮਾਣ ਦਾ ਬਹਾਨਾ ਲਾਕੇ ਨੌਕਰੀ ਲਈ ਅਰਜ਼ ਕੀਤੀ ਤਾਂ ਫਰਾਂਸ ਦੇ ਖੁਫ਼ੀਆਂ ਮਹਿਕਮੇ ਨੇ ਬੈਂਕਾਂ ਤੋਂ ਪਤਾ ਲਾਇਆ ਤਾਂ ਉਹਦੇ ਨਾਮ ਤੇ ਬੜਾ ਰੁਪਿਆ ਜਮ੍ਹਾਂ ਸੀ। ਏਸ ਤੋਂ ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਮਾਤਾ ਹਰੀ ਦਾ ਅਸਲੀ ਮਨੋਰਥ ਕੁਝ ਹੋਰ ਸੀ। ਉਹ ਸਬਰ ਕਰਕੇ ਏਹਦੀ ਉਡੀਕ ਕਰਨ ਲਗੇ।

ਜਿਹੜੀ ਸੱਚੀ ਖ਼ਬਰ ਉਨ੍ਹਾਂ ਨੂੰ ਸਬਮਰੀਨਾ ਬਾਰੇ ਮਿਲੀ ਉਹਨੇ ਉਨ੍ਹਾਂ ਦੀ ਘਬਰਾਹਟ ਨੂੰ ਵਧਾ ਦਿਤਾ ਸੀ। ਜਿਨ੍ਹਾਂ ਨੂੰ ਖੁਫ਼ੀਆ ਕੰਮਾਂ ਦੀ ਵਾਕਫ਼ੀਅਤ ਨਹੀਂ ਉਹ ਨਹੀਂ ਜਾਣਦੇ ਕਿ ਏਡੀ ਬੇਵਫ਼ਾਈ ਕਿਉਂ ਮਾਤਾ ਹਰੀ ਨੇ ਕੀਤੀ। ਮਾਤਾ ਹਰੀ ਜਿਹੜੀ ਐਮਬੂਲੈਂਸ ਵਿਚ ਕੰਮ ਕਰਦੀ ਰਹੀ ਅਤੇ ਸਪੇਨ ਵਿਚ ਨਾਚ ਕਰਦੀ ਰਹੀ, ਹੁਣ ਏਡੇ ਵੱਡੇ ਭੇਦ ਨੂੰ ਖੋਲ੍ਹਣ ਦਾ ਦਾਹਵਾ ਕਿਕੁਰ ਕਰ ਸਕੀ ! ਸਚ ਮੁਚ ਉਹ ਬੜੀ ਚਲਾਕੀ ਨਾਲ ਸਾਰਾ ਕੰਮ ਨਿੱਜਠਦੀ ਹੋਣੀ ਏ ? ਜੇਕਰ ਸਬ ਮੀਰੀਨਾ ਬਾਰੇ ਖ਼ਬਰ ਝੂਠੀ ਸੀ ਤਾਂ ਦਸਣ ਵਿਚ ਕੋਈ ਲਾਭ ਨਹੀਂ ਸੀ। ਜੇਕਰ ਸਚੀ ਸੀ ਤਾਂ ਉਹਨੇ ਕਿਵੇਂ ਇਹ ਖ਼ਬਰ

ਪਾ ਲਈ ? ਪੈਰਸ ਵਿਚ ਕੋਈ ਇਤਨਾ ਵੱਡਾ ਡਿਪਲੋਮੈਂਟ ਹੈ ਨਹੀਂ ਸੀ ਜਿਹੜਾ ਏਡੇ ਵੱਡੇ ਭੇਦ ਦਾ ਮਾਲਕ ਹੋ ਸਕਦਾ। ਜੇਕਰ ਮਾਤਾ ਹਰੀ ਨੇ ਖ਼ਬਰ ਬਾਹਰੋਂ ਪਾ ਲਈ ਤਾਂ ਕੀ ਉਹਨੂੰ ਡਰ ਨਾ ਆਇਆ ਕਿ ਏਡੀ ਵੱਡੀ ਬੇਵਫ਼ਾਈ ਕਰ ਰਹੀ ਸੀ? ਅਤੇ ਕੀ ਉਹ ਜਾਣਦੀ ਨਹੀਂ ਸੀ ਕਿ ਏਸ ਤਰ੍ਹਾਂ ਕਰਨ ਨਾਲ ਉਹ ਆਪਣੇ ਆਪ ਨੂੰ ਕਿਤਨੇ ਵੱਡੇ ਖ਼ਤਰੇ ਵਿਚ ਪਾ ਰਹੀ ਸੀ ? ਜਿਹੋ ਜਹੀਆਂ ਖ਼ਬਰਾਂ ਇਤਨੀਆਂ ਛਿਪਾ ਕੇ ਰਖੀਆਂ ਜਾਂਦੀਆਂ ਸਨ ਕਿ ਕੇਵਲ ਕੰਮ ਕਰਨ ਵਾਲਿਆਂ ਨੂੰ ਹੀ ਪਤਾ ਲਗ ਸਕਦਾ ਸੀ। ਇਸ ਲਈ ਏਸ ਭੇਦ ਨੂੰ ਪਾ ਲੈਣ ਦਾ ਇਹ ਅਰਥ ਸੀ ਕਿ ਮਾਤਾ ਹਰੀ ਖੁਫ਼ੀਆ ਮਹਿਕਮੇ ਵਿਚ ਦੂਰ ਤਕ ਗਈ ਹੋਈ ਸੀ। ਵੈਰੀਆਂ ਦਾ ਯਕੀਨ ਜਿਤਣ ਲਈ ਜਰਮਨੀ ਦਾ ਖੁਫ਼ੀਆ ਮਹਿਕਮਾ ਇਹੋ ਜਹੀਆਂ ਬੇਵਫ਼ਾਈਆਂ ਦੀ ਆਗਿਆ ਦੇ ਸਕਦਾ ਸੀ।

ਏਹ ਦਸਣ ਲਈ ਕਿ ਜਰਮਨ ਖੁਫ਼ੀਆ ਮਹਿਕਮਾਂ ਹਰ ਥਾਂ ਕੰਮ ਕਰਦਾ ਸੀ, ਜਰਮਨ ਦਾ ਖੁਫ਼ੀਆ ਮਹਿਕਮਾ ਬਹੁਤ ਦੂਰ ਤਕ ਚਲਾ ਜਾਂਦਾ ਸੀ। ਫ਼ਰਾਂਸ ਵਾਲਿਆ ਦਾ ਮਾਤਾਹਰੀ ਵਿਚ ਯਕੀਨ ਬਠਾਨ ਦੀ ਖ਼ਾਤਰ ਦੋ ਸਬਮਰੀਨਾਂ ਦੀ ਕੁਰਬਾਨੀ ਕੀਤੀ ਗਈ ਸੀ, ਤਾਕਿ ਫਰਾਂਸ ਵਾਲੇ ਕੁਲ ਭੇਦ ਮਾਤਾ ਹਰੀ ਨੂੰ ਦੇਣ ਅਤੇ ਉਹ ਮੁੜ ਉਨ੍ਹਾਂ ਨੂੰ ਦਸੇ। ਇੱਥੇ ਮੁੜ ਜਰਮਨੀ ਵਾਲਿਆਂ ਭੁਲ ਕੀਤੀ। ਏਸ ਗਲ ਕਰਕੇ ਮਾਤਾ ਹਰੀ ਤੇ ਆਪਣੇ ਉਤੇ ਹੋ ਰਹੇ ਸ਼ਕ ਨੂੰ ਵਧਾ ਦਿਤਾ, ਕਿਉਂਕਿ ਉਹ ਜਾਣ ਗਏ ਸਨ ਕਿ ਇਤਨੇ ਵਡੇ ਭੇਤ ਨੂੰ ਨੰਗਿਆਂ ਕਰਨ ਵਿਚ ਗੁਝਾ ਰਾਜ਼ ਸੀ।

ਏਸ ਤਰ੍ਹਾਂ ਸਬਮਰੀਨਾਂ ਦੇ ਆਦਮੀਆਂ ਨੂੰ ਮਰਵਾ ਦੇਣਾ ਨਿਰੀ ਬੇਦਰਦੀ ਹੀ ਨਹੀਂ ਸੀ ਸਗੋਂ ਵਡੀ ਭੁਲ ਵੀ ਸੀ। ਬਜਾਏ ਏਸ ਦੇ ਕਿ ਮਾਤਾ ਹਰੀ ਵਿਚ ਯਕੀਨ ਬੈਠਦਾ ਸਗੋਂ ਉਹਦੇ ਤੇ ਸ਼ਕ ਪੱਕਾ ਹੋ ਗਿਆ।

ਹੁਣ ਮਾਤਾ ਹਰੀ ਦੇ ਅਸਲੀ ਮਨੋਰਥ ਨੂੰ ਪਾਉਣ ਦਾ ਕੰਮ ਸੀ ਫਰਾਂਸ ਵਾਲੇ ਕੁਝ ਕੁਝ ਏਸ ਗਲ ਨੂੰ ਜਾਣਦੇ ਸਨ ਕਿ ਮਾਤਾ ਹਰੀ ਦੇ ਜ਼ਿੰਮੇ ਨਿਰਾ ਇਹ ਹੀ ਕੰਮ ਨਹੀਂ ਸੀ ਸੌਂਪਿਆ ਗਿਆ ਕਿ ਉਹ ਪਤਾ ਲਾਵੇ ਕਿ ਜਾਸੂਸ ਕਿਸ ਥਾਂਵਾਂ ਤੇ ਹਵਾਈ ਜਹਾਜ਼ਾਂ ਤੋਂ ਉਤਾਰੇ ਜਾਂਦੇ ਸਨ ਤੇ ਖੁਲ੍ਹੀ ਬਹਾਰੇ ਕਦ ਹਮਲਾ ਬੋਲਿਆ ਜਾਣਾ ਸੀ । ਫ਼ਰਾਂਸ ਵਾਲਿਆਂ ਨੂੰ ਮਾਤਾ ਹਰੀ ਦੀ ਡਾਕ ਨੂੰ ਫੋਲਦੇ ਹੋਏ ਇਹ ਵੀ ਪਤਾ ਲਗਿਆ ਕਿ ਉਹਨੂੰ ਜਲਦੀ ਕੰਮ ਕਰਨ ਲਈ ਆਖਿਆ ਗਿਆ ਸੀ ਜਿਸ ਤੋਂ ਪਤਾ ਲਗਦਾ ਸੀ ਜਿ ਕੰਮ ਕੋਈ ਜ਼ਰੂਰੀ ਸੀ । ਮਾਤਾ ਹਰੀ ਨੇ ਬੈਲਜੀਅਮ ਵਿਚ ਫਰਾਂਸ ਦੇ ਜਾਸੂਸਾਂ ਨੂੰ ਮਿਲਣ ਦੇ ਕੰਮ ਦੀ ਚੋਣ ਕਰਕੇ ਇਹ ਦਸ ਦਿਤਾ ਕਿ ਜਰਮਨ ਵਾਲੇ ਫਰਾਂਸ ਦੇ ਚੰਗੇ ਕੰਮ ਤੋਂ ਕੁਝ ਅਵਾਜ਼ਾਰ ਹੋ ਰਹੇ ਸਨ । ਮਾਤਾ ਹਰੀ ਨੇ ਬੈਲਜੀਅਮ ਵਿਚ ਫਰਾਂਸ ਦੇ ਜਾਸੂਸਾਂ ਨੂੰ ਮਿਲਣ ਦੇ ਕੰਮ ਦੀ ਚੋਣ ਕਰਕੇ ਇਹ ਦਸ ਦਿਤਾ ਕਿ ਜਰਮਨ ਵਾਲੇ ਫਰਾਂਸ ਦੇ ਚੰਗੇ ਕੰਮ ਤੋਂ ਕੁਝ ਅਵਾਜ਼ਾਰ ਹੋ ਰਹੇ ਸਨ । ਮਾਤਾ ਹਰੀ ਨੇ ਉਹ ਦੋ ਖ਼ਤ ਕਿਵੇਂ ਆਪਣੇ ਅਫ਼ਸਰਾਂ ਤਾਈਂ ਪਹੁੰਚਾਏ । ਇਹਦਾ ਪਤਾ ਅਜ ਤਕ ਨਹੀਂ ਲਗ ਸਕਿਆ !

ਫਰਾਂਸ ਵਾਲੇ ਕਿਵੇਂ ਆਪਣੇ ਜਾਸੂਸਾਂ ਦੀ ਬੇਵਫ਼ਾਈ ਕਰਦੇ ਸਨ ? ਕੀ ਉਹ ਵੀ ਜਰਮਨ ਵਾਂਗ ਹੀ ਕਰਦੇ ਸਨ ? ਬਿਲਕੁਲ ਉਸ ਤਰ੍ਹਾਂ ਨਹੀਂ ।

ਜਦੋਂ ਮਾਤਾ ਹਰੀ ਆਪਣੇ ਮਿਸ਼ਨ ਉਤੇ ਚਲੀ ਉਹਦੇ ਕੁਝ ਚਿਰ ਪਿਛੋਂ ਜਰਮਨ ਦੇ ਖੁਫ਼ੀਆ ਮਹਿਕਮੇ ਨੇ ਇਕ ਫਰਾਂਸੀਸੀ ਜਾਸੂਸ ਨੂੰ ਫਰੱਸਸੀਲਜ ਵਿਚ ਪਕੜ ਲਿਆ । ਏਸ ਜਾਸੂਸ ਦਾ ਨਾਮ ਉਸ ਨਾਮ ਦੀ ਲਿਸਟ ਵਿਚ ਸੀ ਜਿਹੜੀ ਮਾਤਾ ਹਰੀ ਨੂੰ ਦਿਤੀ ਗਈ ਸੀ । ਤਿੰਨ ਹਫ਼ਤਿਆਂ ਪਿਛੋਂ ਉਹਨੂੰ ਗੋਲੀ ਨਾਲ ਉਡਾ ਦਿਤਾ ਗਿਆ । ਉਨ੍ਹਾਂ ਬਾਰਾਂ

ਆਦਮੀਆਂ ਵਿਚੋਂ ਕੇਵਲ ਇਕ ਨੂੰ ਹੀ ਕਿਉਂ ਸਜ਼ਾ ਮਿਲੀ? ਇਹਦਾ ਕੀ ਕਾਰਨ ਸੀ ? ਕੇਵਲ ਉਹ ਹੀ ਉਨ੍ਹਾਂ ਬਾਰਾਂ ਵਿਚੋਂ ਇਕ ਜਾਸੂਸ ਸੀ, ਬਾਕੀ ਤਾਂ ਸਾਰੇ ਬਨਾਵਟੀ ਨਾਮ ਸਨ। ਉਹ ਜਾਸੂਸ ਦੋ ਮਾਸਟਰਾਂ ਦੀ ਨੌਕਰੀ ਅਕੱਠੀ ਕਰ ਰਿਹਾ ਸੀ। ਦੋਵਾਂ ਪਾਸਿਆਂ ਤੋਂ ਪੈਸੇ ਅਟੇਰੀ ਜਾਂਦਾ ਸੀ। ਕਿਸੇ ਨੇਸ਼ਨ ਨੂੰ ਏਸ ਤਰ੍ਹਾਂ ਦੇ ਦੁਬਾਜਰੇ ਜਾਸੂਸ ਦੀ ਲੋੜ ਨਹੀਂ ਸੀ ਹੁੰਦੀ। ਉਹਦੇ ਨਾਲ ਠੀਕ ਵਰਤਾ ਹੋਇਆ।ਦੋਵੇਂ ਪਾਸੇ ਖੁਸ਼ ਸਨ।

ਹੁਣ ਮਾਤਾ ਹਰੀ ਦਾ ਸਵਾਲ ਆਇਆ। ਫ਼ਰਾਂਸ ਵਾਲੇ ਕਹਿੰਦੇ ਸਨ ਕਿ ਮਾਤਾ ਹਰੀ ਉਨ੍ਹਾਂ ਨੂੰ ਧੋਖਾ ਦੇ ਰਹੀ ਸੀ। ਏਸ ਧੋਖੇ ਦਾ ਜ਼ਰੂਰ ਉਨ੍ਹਾਂ ਨੂੰ ਪਤਾ ਲਗ ਜਾਣਾ ਸੀ। ਏਸ ਲਈ ਆਪਣੇ ਆਪ ਨੂੰ ਬਚਾਣ ਲਈ ਹਾਲੈਂਡ ਜਾ ਰਹੀ ਸੀ ਅਤੇ ਨਾ ਜਾਣੀਏ ਕਿ ਹੋਰ ਕੋਈ ਭੇਦ ਲੈਕੇ ਜਾ ਰਹੀ ਸੀ। ਫ਼ਰਾਂਸ ਵਾਲੇ ਨਹੀਂ ਸਨ ਚਾਹੁੰਦੇ ਕਿ ਉਹ ਆਪਣੇ ਜਰਮਨ ਅਫ਼ਸਰ ਕੋਲ ਪਹੁੰਚ ਸਕੇ, ਪਰ ਉਨ੍ਹਾਂ ਨੂੰ ਇਹ ਵੀ ਡਰ ਸੀ ਕਿ ਜੇਕਰ ਰੋਕਿਆ ਤਾਂ ਮਾਤਾ ਹਰੀ ਨੂੰ ਪਤਾ ਲਗ ਜਾਵੇਗਾ ਕਿ ਉਹਦੇ ਤੇ ਸ਼ਕ ਹੋ ਰਿਹਾ ਸੀ। ਏਹਦੇ ਨਾਲ ਜਾਸੂਸਾਂ ਦੀ ਲਿਸਟ ਨੂੰ ਹਾਲੈਂਡ ਪਹੁੰਚਾਣਾ ਚਾਹੁੰਦੇ ਸਨ। ਕਿਉਂਕਿ ਉਹ ਦੇ ਪੁਜਣ ਤੇ ਉਸ ਬੇਵਫਾ ਜਾਸੂਸ ਦਾ ਨਾਸ ਹੋ ਜਾਣਾ ਸੀ ਅਤੇ ਦੂਜੇ ਇਹ ਵੀ ਖ਼ਿਆਲ ਸੀ ਕਿ ਇਹ ਲਿਸਟ ਖ਼ਬਰੇ ਮਾਤਾ ਹਰੀ ਦੀ ਬੇਵਫਾਈ ਦਾ ਸਬੂਤ ਦੇ ਸਕੇ। ਪਰ ਬਦ-ਕਿਸਮਤੀ ਨਾਲ ਉਹ ਪੂਰਾ ਸਬੂਤ ਨਾ ਲੇ ਸਕੇ। ਉਹ ਉਨ੍ਹਾਂ ਕੋਲੋਂ ਖਿਸਕ ਗਈ ਸੀ। ਉਨ੍ਹਾਂ ਬਰਤਾਨੀਆਂ ਦੀ ਪੁਲੀਸ ਦੀ ਮਦਦ ਲਈ। ਬਹੁਤ ਕੋਸ਼ਿਸ਼ ਕੀਤੀ ਗਈ ਪਰ ਕੋਈ ਲਾਭ ਨਾ ਹੋਇਆ। ਜਦ ਉਹ ਹੋਟਲ ਵਿਚ ਨਹੀਂ ਸੀ ਤਾਂ ਉਹਦੇ ਅਸਬਾਬ ਦੀ ਤਲਾਸ਼ੀ ਲਈ ਗਈ ਪਰ ਕੁਝ ਨਾ ਲਭਿਆ। ਪਰ ਹੁਣ ਕੋਸ਼ਿਸ਼ ਸੀ ਕਿ ਅਗੋਂ ਮਾਤਾ ਹਰੀ ਕੁਝ

ਹਾਨੀ ਨਾ ਕਰ ਸਕੇ ।

ਸੋ ਜਦ ਮਾਤਾ ਹਰੀ ਨੇ ਅਧੀ ਰਾਤ ਨੂੰ ਲੰਡਨ ਛਡਿਆ ਤਾਂ ਉਹਨੇ ਸੁਖ ਦਾ ਸਾਹ ਲਿਆ ਕਿ ਦੋ ਦੇਸਾਂ ਦੀ ਅਕੱਠੀ ਪੁਲੀਸ ਨੂੰ ਧੋਖਾ ਦਿਤਾ। ਉਹ ਹੁਣ ਸੁਖਦਾਇਕ ਬੰਦਰਗਾਹ ਦੇ ਸੁਪਨੇ ਲੈ ਰਹੀ ਸੀ। ਉਹਨੂੰ ਪਤਾ ਨਹੀਂ ਸੀ ਕਿ ਦਿਨ ਚੜ੍ਹਦੇ ਤਕ ਉਹ ਕਿਸ ਹਾਲਤ ਵਿਚ ਹੋਵੇਗੀ । ਜਦੋਂ ਦਿਨ ਚੜ੍ਹਿਆ ਤਾਂ ਆਪਣੇ ਦੇਸ ਦੇ ਨੀਵੇਂ ਕੰਢਿਆਂ ਨੂੰ ਵੇਖਣ ਦੀ ਆਸ ਵਿਚ ਡੇਕ ਤੇ ਆਈ, ਪਰ ਅਥਾਹ ਸਾਗਰ ਨੇ ਉਹ-ਦੀਆਂ ਨਜ਼ਰਾਂ ਮਲ ਲਈਆਂ । ਹੋਰ ਕੁਝ ਨਹੀਂ ਸੀ ਦਿਸਦਾ। ਜਦ ਉਸ ਨੇ ਇਕ ਅਫਸਰ ਤੋਂ ਪੁਛਿਆ ਤਾਂ ਉਹਨੇ ਵੱਡਾ ਮਖੌਲ ਭਰਿਆ ਉੱਤਰ ਦਿਤਾ ।

"ਅਸੀਂ ਦੋ ਦਿਨ ਹੋਰ ਜਹਾਜ਼ ਤੋਂ ਨਹੀਂ ਉਤਰਾਂਗੇ, ਸ੍ਰੀ ਮਤੀ ਜੀ" ਅਫਸਰ ਨੇ ਆਖਿਆ ।

"ਕੀ ਹਾਲੈਂਡ ਤਕ ਜਾਣ ਲਈ ਹੁਣ ਇਤਨੀ ਦੇਰ ਲਗਦੀ ਹੈ" ਮਾਤਾ ਹਰੀ ਨੇ ਨਿਰਾਸਤਾ ਵਿਚ ਆਖਿਆ ।

"ਹਾਲੈਂਡ ? ਹਾਲੈਂਡ ਕਿਉਂ ? ਅਸੀਂ ਸਪੇਨ ਜਾ ਰਹੇ ਹਾਂ। ਦੋ ਦਿਨਾਂ ਵਿਚ ਅਸੀਂ ਕੇਡਿਜ ਹੋਵਾਂਗੇ—ਜੇਕਰ ਸਬਮਰੀਨਾ ਤੋਂ ਬਚ ਨਿਕਲੇਂ ਤਾਂ ।"

ਡੇਡਿਜ ਤੋਂ ਸਪੇਨ ਦੀ ਰਾਜਧਾਨੀ, ਮੈਡਰਿਡ ਵਿਚ ਜਾਣਾ ਸੀ । ਮਾਤਾ ਹਰੀ ਦੁਨੀਆਂ ਦੇ ਹੋਰ ਹਰ ਹਿੱਸੇ ਵਿਚ ਜਾਣ ਨੂੰ ਤਿਆਰ ਸੀ ਪਰ ਇਥੇ ਨਹੀਂ ਸੀ ਜਾਣਾ ਚਾਹੁੰਦੀ ।

# ਕਾਂਡ ੧੨

## ਬੇੜੀਆਂ ਸੜਨ ਲਗੀਆਂ

ਜਦੋਂ ਮਾਤਾ ਹਰੀ ਮੈਡਰਿਡ ਪੁਜੀ ਉਸ ਵੇਲੇ ਲਗ ਭਗ ਉਹਦੀ ਉਹ ਹੀ ਬੁਰੀ ਹਾਲਤ ਸੀ ਜਿਹੜੀ ਚੌਦਾਂ ਸਾਲ ਪਹਿਲੇ ਹੋਈ ਸੀ ਜਦੋਂ ਉਹਦੇ ਲਈ ਆਪਣੇ ਘਰ ਦੇ ਬੂਹੇ ਵੀ ਬੰਦ ਕੀਤੇ ਗਏ ਸਨ। ਕੇਵਲ ਇਤਨਾ ਹੀ ਫ਼ਰਕ ਸੀ ਕਿ ਉਸ ਵੇਲੇ ਉਹ ਇਕ ਨਾ-ਤਜਰਬੇਕਾਰ ਇਸਤ੍ਰੀ ਸੀ ਜਿਸ ਨੂੰ ਪਤਾ ਨਹੀਂ ਸੀ ਕਿ ਦੁਨੀਆਂ ਵਿਚ ਕਿਵੇਂ ਰਾਹ ਬਣਾਨਾ ਸੀ, ਪਰ ਹੁਣ ਇਕ ਵਡੀ ਕਾਮਯਾਬ ਤਜਰਬਿਆਂ ਵਾਲੀ ਇਸਤ੍ਰੀ ਸੀ। ਏਹਨੇ ਬੜੀ ਸਿਆਣਪ ਨਾਲ ਮੈਡਰਿਡ ਵਿਚ ਰਹਿਣ ਲਈ ਠੀਕ ਥਾਂ ਚੁਣ ਲਿਆ। ਉਹ ਆਪਣੀ ਜਾਤੀ ਹਾਰ ਕਦੀ ਵੀ ਮੰਨਣ ਵਾਲੀ ਨਹੀਂ ਸੀ। ਉਹ ਰਿਜ਼ ਹੋਟਲ ਵਿਚ ਰਹਿਣ ਲਗ ਪਈ। ਏਸ ਹੋਟਲ ਵਿਚ ਖ਼ਰਚਾ ਬੜਾ ਹੀ ਹੁੰਦਾ ਸੀ, ਪਰ ਇਕ ਗਲ ਸੀ ਕਿ ਲੰਮੇ ਹੁਦਾਰ ਉੱਤੇ ਚੀਜ਼ਾਂ ਮਿਲਦੀਆਂ ਰਹਿੰਦੀਆਂ ਸਨ। ਦੂਜੇ ਏਸ ਹੋਟਲ ਵਿਚ ਸਾਰੇ ਦੇਸਾਂ ਦੇ ਡਿਪਲੋਮੈਂਟ ਅਤੇ ਸਫੀਰ ਆਦਿ ਵੀ ਠਹਿਰਦੇ ਸਨ। ਇਨ੍ਹਾਂ ਦੋਵਾਂ ਕਾਰਣਾਂ ਕਰਕੇ ਮਾਤਾ ਹਰੀ ਨੇ ਏਹ ਥਾਂ ਪਸੰਦ ਕੀਤੀ। ਮਾਤਾ ਹਰੀ ਇਥੇ ਰਹਿਕੇ

ਕਿਸੇ ਮਨੁਖ ਨੂੰ ਲਭਣਾ ਚਾਹੁੰਦੀ ਸੀ ਜਿਹੜਾ ਉਹਦੇ ਥੁੜ ਦੇ ਨਿਜ ਦੇ ਖ਼ਰਚੇ ਨੂੰ ਪੂਰਾ ਕਰਦਾ ਰਹੇ।

ਇਹੋ ਜਿਹਾ ਮਨੁਖ ਲਭਣ ਲਈ ਇਥੇ ਇਤਨੀ ਤਕਲੀਫ਼ ਹੋਈ ਜਿਤਨੀ ਕਿ ਕਦੀ ਪਹਿਲੇ ਨਹੀਂ ਸੀ ਹੋਈ। ਖੁਲ੍ਹੀ ਤਰ੍ਹਾਂ ਜਰਮਨ ਅਫ਼ਸਰਾਂ ਦੀ ਮਿੱਤ੍ਰਤਾ ਦੀ ਮੰਗ ਕਰਨੀ ਠੀਕ ਨਹੀਂ ਸੀ, ਕਿਉਂਕਿ ਏਸ ਤਰ੍ਹਾਂ ਵੈਰੀਆਂ ਦਾ ਧਿਆਨ ਉਧਰ ਹੋ ਜਾਣਾ ਸੀ। ਬਰਤਾਨੀਆਂ ਵਾਲਿਆਂ ਨੂੰ ਨਿਤ ਵਾਂਗ ਉਹਦੀ ਆਮਦ ਦੀਆਂ ਖ਼ਬਰਾਂ ਪੁਜ ਗਈਆਂ ਸਨ। ਏਸ ਲਈ ਉਹ ਉਸ ਤੋਂ ਇਵੇਂ ਹੀ ਦੂਰ ਰਹਿਣ ਲਗੇ ਜਿਵੇਂ ਕੋਈ ਦਬਾ ਤੋਂ ਪਰ੍ਹਾਂ ਭਜਦਾ ਹੈ। ਸਪੇਨ ਵਾਲੇ ਬਹੁਤੀਆਂ ਅਯਾਸ਼ੀਆਂ ਵਿਚ ਸਨ ਪੈਣ ਵਾਲੇ ਕਿਉਂਕਿ ਉਨ੍ਹਾਂ ਦੀ ਮਿਤ੍ਰਤਾ ਆਮ ਕਰਕੇ ਉੱਥੇ ਮੁਕ ਜਾਂਦੀ ਸੀ ਜਦ ਹੋਟਲ ਦਾ ਬਿਲ ਦੇਣ ਦਾ ਸਵਾਲ ਆ ਪੈਂਦਾ ਸੀ। ਬਾਕੀ ਫ਼ਰਾਂਸ ਵਾਲੇ ਹੀ ਰਹਿੰਦੇ ਸਨ। ਥੋੜੀ ਜਹੀ ਕੋਸ਼ਸ਼ ਕਰਕੇ ਮਾਤਾ ਹਰੀ ਖਾਣ ਵਾਲੇ ਕਮਰੇ ਵਿਚ ਉਸ ਮੇਜ਼ ਉਤੇ ਬੈਠਣ ਲਗ ਪਈ ਜਿਸਦੇ ਨਾਲ ਫਰਾਂਸ ਦਾ ਫੌਜੀ ਸਫ਼ੀਰ ਬੈਠਦਾ ਹੁੰਦਾ ਸੀ। ਪਹਿਲੇ "ਨਮਸਤੇ" ਕਰਨਾ ਸ਼ੁਰੂ ਕੀਤਾ ਅਤੇ ਨਾਲ ਹੀ ਕਈ ਅਦਾਵਾਂ ਕਰਨੀਆਂ ਅਰੰਭ ਕਰ ਦਿਤੀਆਂ। ਪਰ ਏਸ ਵਾਰੀ ਹਰ ਇਕ ਆਰਟ ਦੀ ਹਾਰ ਹੋਈ; ਹਰ ਕਦਮ ਉੱਤੇ ਰੁਕਾਵਟ ਪਈ, ਹਰ ਪਿਆਰ ਦੀ ਗਲ ਨੂੰ ਰੁੱਖੀ ਤਰ੍ਹਾਂ ਜੀ-ਆਇਆਂ ਆਖਿਆ ਗਿਆ। ਇਨ੍ਹਾਂ ਗਲਾਂ ਤੋਂ ਪਤਾ ਲਗਿਆ ਕਿ ਫਰਾਂਸ ਵਾਲਾ ਉਸ ਫੰਧੇ ਵਿਚ ਫਸਣ ਨੂੰ ਤਿਆਰ ਨਹੀ ਸੀ। ਏਸ ਤਰ੍ਹਾਂ ਮਾਤਾ ਹਰੀ ਦੇ ਖਿਆਲਾਂ ਮੁਤਾਬਕ ਉਹ ਮਨੁਖ ਜਿਸ ਨੇ ਜਲਦੀ ਹੀ ਹਾਰ ਖਾ ਜਾਣੀ ਸੀ, ਅਜਿੱਤ ਸਾਬਤ ਹੋਇਆ।

ਫਰਾਂਸ ਅਫ਼ਸਰ ਦੇ ਏਸ ਵਤੀਰੇ ਨੇ ਮਾਤਾ ਹਰੀ ਦੇ ਦਿਲ ਵਿਚ ਸ਼ੰਕੇ ਪਾ ਦਿਤੇ। ਕੀ ਇਹ ਠੀਕ ਸੀ ਕਿ ਫਰਾਂਸ

ਵਾਲਿਆਂ ਨੂੰ ਪਤਾ ਲਗ ਗਿਆ ਸੀ ਕਿ ਉਹ ਵੈਰੀਆਂ ਦੀ ਜਾਸੂਸਾ ਸੀ ? ਏਸ ਗਲ ਨੇ ਜਰਮਨ ਅਫ਼ਸਰ ਨਾਲ ਮਿਲਣੀ ਕਰਨ ਨੂੰ ਜ਼ਰੂਰੀ ਕਰ ਦਿਤਾ । ਨਾਲੇ ਪੈਸੇ ਲਈ ਅਗੇ ਹੀ ਏਸ ਗਲ ਦੀ ਲੋੜ ਦਿਸ ਰਹੀ ਸੀ । ਸਪੇਨ ਦੇ ਕਈ ਵਾਸੀ ਅਜੇ ਵੀ ਉਹਦੀ "ਸਿਫਤ ਸਲਾਹ" ਕਰਨ ਵਾਲੇ ਹੈ ਸਨ। ਜਲਦੀ ਹੀ ਸਪੇਨ ਦੇ ਹਰ ਤਬਕੇ ਦੇ ਆਦਮੀ ਮਾਤਾ ਹਰੀ ਦੇ ਆਲੇ ਦੁਆਲੇ ਫਿਰਨ ਲਗ ਪਏ। ਪਰ ਏਸ "ਕਚਹਿਰੀ" ਤੋਂ ਮਾਤਾ ਹਰੀ ਨੂੰ ਕੋਈ ਲਾਭ ਨਾ ਹੋਇਆ । ਜਦ ਉਹ ਇਤਨੀ ਗਲ ਵੀ ਨਾ ਦਸ ਸਕੇ ਕਿ "ਕੀ ਮਾਤਾ ਹਰੀ ਪੈਰਸ ਜਾ ਸਕਦੀ ਸੀ ਕਿ ਨਹੀਂ," ਤਾਂ ਮਾਤਾ ਹਰੀ ਨੂੰ ਪਤਾ ਲਗਿਆ ਕਿ ਮਦਦਗਾਰ ਵੀ ਉਹ ਕਿਸੇ ਕੰਮ ਦੇ ਨਹੀਂ ਸਨ ਹੋ ਸਕਦੇ ।

ਸ਼ੁਰੂ ਤੋਂ ਏਸ ਗਲ ਦਾ ਪਤਾ ਲਗ ਗਿਆ ਸੀ ਕਿ ਬਰਤਾਨੀਆ ਦਾ ਸਮੁੰਦਰੀ ਤਖ਼ਤਾ ਇਤਨਾ ਔਕੜਾ ਸੀ ਕਿ ਹਾਲੈਂਡੋਂ ਵਾਪਸ ਜਾਣਾ ਲਗ ਭਗ ਅਸੰਭਵ ਹੋ ਗਿਆ ਸੀ। ਬਟੂਆ ਖਾਲੀ ਸੀ, ਸਲਾਹ ਅਤੇ ਮਦਦ ਦੀ ਲੋੜ ਸੀ ਏਸ ਲਈ ਉਹਨੇ ਜਰਮਨ ਅਫ਼ਸਰ ਕੋਲੋਂ ਇਨ੍ਹਾਂ ਦੀ ਮੰਗ ਕੀਤੀ ਅਤੇ ਉਹਨੂੰ ਮਿਲ ਗਈਆਂ । ਏਸ ਗਲ ਦਾ ਪਤਾ ਲਗ ਜਾਣ ਤੇ ਇਹ ਹਾਲ ਹੋਇਆ ਕਿ ਕਈਆਂ ਸਪੇਨ ਵਾਸੀਆਂ ਦੀ ਮਦਦ ਖੁਸ ਗਈ ਜਿਹੜੇ ਜਰਮਨ ਲਈ ਹਮਦਰਦੀ ਨਹੀਂ ਸਨ ਰਖਦੇ ਸਗੋਂ ਬਰਤਾਨੀਆ ਅਤੇ ਫਰਾਂਸ ਲਈ । ਇਕ ਮਸ਼ਹੂਰ ਲਿਖਾਰੀ, ਐਜੀਕਵੇਲ ਵੈਨਡਰਿਜ ਨੇ ਉੱਘੀ ਮੈਗਜ਼ੀਨ–"ਦੀ ਲਿਬਰਲ"–ਵਿਚ ਲਗਾਤਾਰ ਲੇਖ "ਚਿੱਟੀ ਬੁਰ ਵਾਲੀ ਇਸਤ੍ਰੀ" ਦੀ ਸੁਰਖੀ ਹੇਠ ਕਢਵਾਏ ਕਿ ਉਹ ਨਾਚੀ ਜਿਹੜੀ ਰਿਜ ਹੋਟਲ ਵਿਚ ਠਹਿਰ ਰਹੀ ਸੀ ਅਸਲ ਵਿਚ ਜਰਮਨ ਦੀ ਜਾਸੂਸਾ ਸੀ । ਬਰਤਾਨੀਆ ਅਤੇ ਫਰਾਂਸ ਦੇ ਅਫਸਰਾਂ ਨੂੰ ਪਹਿਲੇ ਹੀ ਏਸ ਗਲ ਦਾ ਪਤਾ ਸੀ ਕਿ

ਵਾਨ ਕਰੂਨ—ਜਰਮਨ ਸਫ਼ੀਰ—ਨੇ ਮਾਤਾ ਹਰੀ ਨੂੰ ਨੌਕਰ ਰਖਿਆ ਹੋਇਆ ਸੀ। ਪਰ ਏਸ ਗਲ ਤੋਂ ਇਹ ਪਤਾ ਲਗਦਾ ਹੈ ਕਿ ਮਾਤਾ ਹਰੀ ਨੇ ਪਬਲਿਕ ਨੂੰ ਏਸ ਗਲ ਦਾ ਪਤਾ ਦੇਕੇ ਕਿ ਉਹ ਜਰਮਨ ਲਈ ਜਾਸੂਸੀ ਦਾ ਕੰਮ ਕਰ ਰਹੀ ਸੀ, ਆਪਣੀਆਂ ਬੇੜੀਆਂ ਆਪ ਸਾੜ ਰਹੀ ਸੀ।

ਅਮਰੀਕਾ ਵਿਚ ਰਾਨ ਬਰਨਸਟਰਾਫ, ਵਾਨ ਪੇਪਨ ਅਤੇ ਬੋਆਏ ਐਡ, ਡਿਪਲੋਮੇਂਟ ਦੇ ਪੜਦੇ ਹੇਠਾਂ ਜਾਸੂਸਾਂ ਦਾ ਕੰਮ ਕਰ ਰਹੇ ਸਨ। ਹਾਲੈਂਡ ਅਤੇ ਸਵਿਜ਼ਰਲੈਂਡ ਵਿਚ ਵੀ ਜਾਸੂਸਾਂ ਦੇ ਦਫ਼ਤਰ ਖੋਲ੍ਹੀ ਬੈਠੇ ਸਨ। ਸਪੇਨ ਵਿਚ ਵੀ ਇਹ ਕੁਝ ਹੋ ਰਿਹਾ ਸੀ, ਪਰ ਕੇਵਲ ਸਪੇਨ ਉੱਤੇ ਹੀ ਤ੍ਰਿਗੁਣਾ ਦੂਸ਼ਨ ਲਗਿਆ : ਸੈਨ ਸੀਬੈਸਚਨ ਵਿਚ ਉਨ੍ਹਾਂ "ਤਿੰਨ ਵਡੇ" ਜਾਸੂਸਾਂ ਦਾ ਵੱਡਾ ਦਫ਼ਤਰ ਸੀ ਜਿਥੋਂ ਜਰਮਨ ਵਾਲਿਆਂ ਦਾ ਬੇਤਰਫ਼ਦਾਰ ਦੇਸਾਂ ਵਿਚ ਪ੍ਰਾਪੇਗੈਂਡਾ ਹੁੰਦਾ ਸੀ; ਮੈਡਿਰਡ ਵਿਚ ਖ਼ਬਰਾਂ ਅਕੱਠੀਆਂ ਹੁੰਦੀਆਂ ਸਨ; ਬਾਰਸੀਲੋਨਾ ਵਿਚੋਂ ਜਿਥੋਂ ਦੀ ਵਸੋਂ ਬਦਅਮਨੀ ਵਰਤਾ ਰਹੀ ਸੀ—ਜਰਮਨ ਦੇ ਜਾਸੂਸੀ ਮਹਿਕਮੇ ਲਈ ਰਜ ਕੇ ਭਰਤੀ ਹੁੰਦੀ ਸੀ।

ਸਪੇਨ ਵਿਚ ਹਰ ਦੇਸ ਦੇ ਜਾਸੂਸ ਰਹਿਕੇ ਆਪਣਾ ਆਪਣਾ ਕੰਮ ਕਰ ਰਹੇ ਸਨ। ਇਥੇ ਕਈ ਅਤਿ ਦਿਲਚਸਪ ਜਾਸੂਸੀ ਗਲਾਂ ਹੋਈਆਂ ਹੋਸਣ, ਪਰ ਉਹ ਸਾਰੀਆਂ ਦੇਸ ਦੇ ਅਣਅੰਕਿਤ ਕੀਤੇ ਇਤਿਹਾਸ ਵਿਚ ਹੀ ਪਈਆਂ ਰਹਿ ਗਈਆਂ ਹਨ। ਜਰਮਨ ਵਾਲੇ ਪੂਰੀ ਕੋਸ਼ਿਸ਼ ਕਰਦੇ ਰਹੇ ਕਿ ਕਿਵੇਂ ਸਪੇਨ ਵਾਲੇ ਮਧ-ਤਾਕਤਾਂ ਨਾਲ ਰਲ ਕੇ ਬਰਤਾਨੀਆ ਅਤੇ ਫ਼ਰਾਂਸ ਦੇ ਬਰਖਿਲਾਫ਼ ਹਥਿਆਰ ਚੁੱਕਣ। ਪਰ ਬਰਤਾਨੀਆ ਅਤੇ ਫਰਾਂਸ ਵਾਲੇ ਏਸ ਅਸਰ ਤੋਂ ਨਾਵਾਕਫ ਨਹੀਂ ਸਨ। ਉਹ ਵੀ ਬੜੇ ਚੌਕੰਨੇ ਰਹਿੰਦੇ ਸਨ। ਉਹ ਜਾਣਦੇ ਸਨ ਕਿ ਬਾਦਸ਼ਾਹ ਐਲਫੋਨਸੋ ਅਤੇ ਉਹਦੇ ਕੁਝ ਵਫ਼ਾਦਾਰ ਸਰਦਾਰਾਂ ਦੀ ਅਥੱਕ ਮਿਹਨਤ ਸਦਕੇ ਸਪੇਨ, ਜਰਮਨੀ

ਨਾਲ ਰਲਣ ਤੋਂ ਬਚਿਆ ਰਿਹਾ ਸੀ । ਜੇਕਰ ਸਪੇਨ ਜੰਗ ਵਿਚ ਦਾਖ਼ਲ ਹੋ ਜਾਂਦਾ ਤਾਂ ਖ਼ਬਰੇ ਦੂਸਰੇ-ਦਰਜੇ ਦਾ ਨੇਸ਼ਨ ਹੁੰਦਾ ਹੋਇਆ ਕਿਤੇ ਹੋਰ ਨੀਵਾਂ ਹੋ ਜਾਂਦਾ ।

ਲੈਫਟੀਨੈਂਟ ਵਾਨ ਕਰੂਨ ਨੇ ਮਾਤਾ ਹਰੀ ਨੂੰ ਆਪਣੇ ਹੇਠਾਂ ਨੌਕਰ ਰਖ ਲਿਆ ਅਤੇ ਗੂੜ੍ਹੀ ਮਿੱਤ੍ਰਤਾ ਵੀ ਪਾ ਲਈ। ਵਾਨ ਕਰੂਨ ਨੇ ਮਾਤਾ ਹਰੀ ਨੂੰ ਮੁੜ ਬਾਰਸੀਲੋਨਾ ਕਿਸੇ ਕੰਮ ਲਈ ਭੇਜਿਆ ਅਤੇ ਨਾਲ ਉੱਧਰ ਭੇਜਣ ਦਾ ਇਹ ਮਨੋਰਥ ਵੀ ਸੀ ਕਿ ਮਾਤਾ ਹਰੀ ਫਰਾਂਸ ਅਤੇ ਬਰਤਾਨੀਆਂ ਦੇ ਜਾਸੂਸੀ ਖੁਫ਼ੀਆ ਮਹਿਕਮਿਆਂ ਦੀਆਂ ਅੱਖੀਆਂ ਤੋਂ ਉਹਲ ਹੋ ਜਾਏਗੀ । ਉਹਦੀ ਗੈਰਹਾਜ਼ਰੀ ਵਿਚ ਪਤਾ ਕੀਤਾ ਗਿਆ ਕਿ ਉਹਦੇ ਮੁੜ ਪੈਰਸ ਜਾਣ ਵਿਚ ਕੋਈ ਖ਼ਤਰਾ ਤੇ ਨਹੀਂ ਸੀ। ਉੱਥੇ ਮਾਤਾ ਹਰੀ ਦੀ ਹਾਜ਼ਰੀ ਦੀ ਲੋੜ ਸੀ । ਇਤਨੇ ਸਿਆਣੇ ਜਾਸੂਸਾਂ ਲਈ ਸਪੇਨ ਵਰਗੀ ਥਾਂ ਠੀਕ ਨਹੀਂ ਸੀ। ਜੇਕਰ ਕੋਈ ਏਸ ਬਾਰ ਖ਼ਬਰਾਂ ਆਈਆਂ ਤਾਂ ਹੱਕ ਵਿਚ ਹੀ ਦਿਸ-ਦੀਆਂ ਸਨ । ਏਸ ਲਈ ਮਾਤਾ ਹਰੀ ਨੂੰ ਬਾਰਸੀਲੀਨਾ ਤੋਂ ਵਾਪਸ ਬੁਲਾਇਆ ਗਿਆ ਅਤੇ ਪੈਰਸ ਜਾਣ ਲਈ ਆਖਿਆ ਗਿਆ ? ਮਾਤਾ ਹਰੀ ਜਾਣਦੀ ਸੀ ਕਿ ਏਸ ਰਾਹ ਤੇ ਜਾਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ ਏਸ ਲਈ ਉਹਨੇ ਡਚ ਸਫ਼ੀਰ ਮਿ: ਡੀ ਵਿਚ ਕੋਲੋਂ ਜਾਕੇ ਪੁਛਿਆ :

"ਕੀ ਫ਼ਰਾਂਸ ਤੋਂ ਕੋਈ ਖ਼ਬਰ ਆਈ ਹੈ ਕਿ ਮੇਰੀ ਆਉ-ਭਗਤ ਉੱਥੇ ਚੰਗੀ ਤਰ੍ਹਾਂ ਨਹੀਂ ਹੋਣ ਲਗੀ ।"

ਇਹ ਮਿਲਣੀ ਰਿਟ ਹੋਟਲ ਵਿਚ ਹੋਈ । ਮਾਤਾ ਹਰੀ ਨੇ ਗਲ ਸ਼ੁਰੂ ਕਰਦਿਆਂ ਆਖਿਆ ;

"ਪੈਰਸ ਦੇ ਬੈਂਕ ਵਿਚ ਮੇਰੇ ਕੁਝ ਪੈਸੇ ਹਨ; ਕੀ ਤੁਸੀਂ ਉਹ ਕਢਾਉਣ ਵਿਚ ਮੈਨੂੰ ਮਦਦ ਦੇ ਸਕਦੇ ਹੋ ?"

"ਇਹ ਕੰਮ ਉਹ ਹੀ ਕਰ ਸਕਦੇ ਹਨ ਜਿਹੜੇ ਉੱਥੇ ਹਨ । ਤੂੰ ਉਨ੍ਹਾਂ ਦੀ ਮਦਦ ਮੰਗ", ਅਫਸਰ ਨੇ ਉੱਤਰ ਦਿਤਾ।

ਪਰ ਮਾਤਾ ਹਰੀ ਨੇ ਉਨ੍ਹਾਂ ਦੀ ਮਦਦ ਨਾ ਮੰਗੀ।

ਮਾਤਾ ਹਰੀ ਨੇ ਆਪਣੇ ਦੇਸ ਦੇ ਸਫ਼ੀਰ ਨੂੰ ਆਪਣੀ ਜ਼ਿੰਦਗੀ ਬਾਰੇ ਬਹੁਤ ਕੁਝ ਦਸਿਆ ਅਤੇ ਕਿਹਾ :

"ਫਰਾਂਸ ਦਾ ਸਫ਼ੀਰ ਜਿਹੜਾ ਮੈਡਰਿਡ ਵਿਚ ਰਹਿੰਦਾ ਹੈ, ਉਹਦੇ ਵਲ ਮੈਨੂੰ ਇਕ ਸਫਾਰਸ਼ੀ ਚਿੱਠੀ ਲਿਖ ਦਿਓ, ਕਿਉਂਕਿ ਮੈਨੂੰ ਸ਼ਕ ਹੈ ਕਿ ਸਰਹੱਦਾਂ ਨੂੰ ਟਪਣ ਵਿਚ ਮੈਨੂੰ ਬੜੀ ਕਠਨਾਈ ਹੋਵੇਗੀ।"

"ਏਹ ਮੈਂ ਨਹੀਂ ਕਰਨਾ ਚਾਹੁੰਦਾ। ਜੇਕਰ ਤੇਰੀ ਆਤਮਾ ਸ਼ਾਂਤ ਅਤੇ ਸੱਚੀ ਹੈ ਤਾਂ ਤੈਨੂੰ ਸਰਹੱਦਾਂ ਟੱਪਣ "ਵਿਚ ਕੋਈ ਤਕਲੀਫ ਨਹੀਂ ਹੋਣ ਲਗੀ। ਬੇਤਰਫਦਾਰ ਲਈ ਇਹੋ ਜਹੀ ਸ਼ਾਂਤ ਅਤੇ ਸਾਫ਼ ਆਤਮਾ ਦਾ ਰਖਣਾ ਜ਼ਰੂਰੀ ਹੈ। ਜੇਕਰ ਉਹ ਉਨ੍ਹਾਂ ਦੇਸਾਂ ਵਿਚ ਸਫ਼ਰ ਕਰਨਾ ਚਾਹੁੰਦਾ ਹੈ ਜਿਹੜੇ ਜੰਗ ਵਿਚ ਜੁਟੇ ਹੋਏ ਹਨ।"

"ਮੈਨੂੰ ਇਨ੍ਹਾਂ ਨਸੀਹਤਾਂ ਦੀ ਕੋਈ ਲੋੜ ਨਹੀਂ," ਮਾਤਾ ਹਰੀ ਨੇ ਗੁਸੇ ਜਹੇ ਵਿਚ ਆਖਿਆ।

ਏਸ ਗੁਸੇ ਨੂੰ ਤਕ ਕੇ ਸਫ਼ੀਰ ਨੂੰ ਹੋਰ ਵੀ ਸ਼ਕ ਹੋ ਗਿਆ ਕਿ ਮਾਤਾ ਹਰੀ ਬਿਦੇਸ਼ੀ ਨਹੀਂ ਸੀ। ਉਹ ਅੱਗੇ ਵੀ ਸ਼ਕ ਕਰਦਾ ਸੀ ਕਿਉਂਕਿ ਉਹਨੇ ਤਕਿਆ ਸੀ ਕਿ ਮਾਤਾ ਹਰੀ ਕਈ ਵਾਰੀ ਅਮਸਟਰਡਮ ਦੇ ਵਿਕਟੋਰੀਆ ਹੋਟਲ ਵਿਚ ਜਰਮਨੀ ਦੇ ਅਫਸਰਾਂ ਨਾਲ ਮਿਲਦੀ ਜੁਲਦੀ ਸੀ।

ਪਰ ਕੁਝ ਵੀ ਹੋਵੇ ਹਾਲੈਂਡ ਵਿਚ ਰਹਿੰਦੀ ਜਰਮਨ ਖੁਫ਼ੀਆ ਪੁਲੀਸ ਇਹ ਚਾਹੁੰਦੀ ਸੀ ਕਿ ਮਾਤਾ ਹਰੀ ਪੈਰਸ ਜਾਵੇ ਅਤੇ ਜਾਕੇ ਪਤਾ ਲਾਵੇ ਕਿ ਟੈਂਕ ਕਿਸ ਤਰ੍ਹਾਂ ਅਤੇ ਕਿਤਨੇ ਬਣ ਰਹੇ ਸਨ। ਪਤਾ ਨਹੀਂ ਕਿ ਵਾਨ ਕਰੂਨ ਮਾਤਾ ਹਰੀ ਕੋਲੋਂ ਵਖ ਹੋਣਾ ਚਾਹੁੰਦਾ ਸੀ ਕਿ ਨਹੀਂ। ਕਿਉਂਕਿ ਮਾਤਾ ਹਰੀ ਦੀ ਉਹਨੂੰ ਕਾਫ਼ੀ ਮਦਦ ਸੀ। ਜਦੋਂ ਜਾਣੇ ਦਾ ਸਮਾਂ ਆਇਆ ਤਾਂ ਮਾਤਾ ਹਰੀ ਇਕ ਪਕੀ ਬਿਉਪਾਰੀ

ਬਣ ਗਈ ਅਤੇ ਆਖਿਆ :"ਖਰਚੇ ਲਈ ਮੈਨੂੰ ਪੈਸੇ ਦਿਉ।"

ਵਾਨ ਕਰੂਨ ਆਪਣੇ ਜਾਤੀ ਪੈਸਿਆਂ ਨਾਲ ਮਦਦ ਨਹੀਂ ਸੀ ਕਰਨਾ ਚਾਹੁੰਦਾ ਜਾਂ ਕਰ ਨਹੀਂ ਸੀ ਸਕਦਾ। ਮਾਤਾ ਹਰੀ ਆਪਣੀ ਮਿਹਨਤ ਦਾ ਚੰਗਾ ਇਵਜ਼ ਚਾਹੁੰਦੀ ਸੀ। ਖ਼ਬਰੇ ਆਪਣੇ ਆਪ ਜਾਂ ਮਾਤਾ ਹਰੀ ਦੇ ਕਹੇ ਉੱਤੇ ਵਾਨ ਕਰੂਨ ਨੇ ਅਮਸਟਰਡਮ ਸੁਨੇਹਾ ਭੇਜਿਆ ਕਿ ਮਾਤਾ ਹਰੀ ਦੇ ਖ਼ਰਚੇ ਲਈ ਪੰਦਰਾਂ ਹਜ਼ਾਰ ਮਾਰਕਸ (ਤਿੰਨ ਹਜ਼ਾਰ ਡਾਲਰ) ਭੇਜ ਦਿਤੇ ਜਾਣ। ਦੋਵੇਂ ਧਿਰਾਂ ਏਸ ਗਲ ਉੱਤੇ ਰਜ਼ਾਮੰਦ ਹੋ ਗਈਆਂ।

ਏਸ ਸੁਨੇਹੇ ਭੇਜਣ ਵਿਚ ਕੋਈ ਦਿਸਦੀ ਨਾਦਾਨੀ ਨਹੀਂ ਸੀ। ਏਸ ਸੁਨੇਹੇ ਨੂੰ ਸੁਖੀ ਸਾਂਦੀ ਪਹੁੰਚਾਣ ਵਿਚ ਸਭ ਕੁਝ ਕੀਤਾ ਗਿਆ। ਜਦ ਦੂਰ ਰਹਿੰਦੇ ਡਿਪਲੋਮੈਂਟ ਇਕ ਦੂਜੇ ਨਾਲ ਗਲਾਂ ਕਰਨਾ ਚਾਹੁੰਦੇ ਸਨ ਤਾਂ ਉਹ ਰੇਡੀਉ ਦੀ ਮਦਦ ਲੈ ਲੈਂਦੇ ਸਨ। ਪਰ ਏਸ ਰੇਡੀਉ ਉੱਤੇ ਭੇਜੇ ਸੁਨੇਹੇ ਵੈਰੀ ਵੀ ਪਕੜ ਸਕਦੇ ਸਨ ਏਸ ਲਈ ਵਾਨ ਕਰੂਨ ਨੇ ਇਹ ਸੁਨੇਹਾ ਭੇਜਣ ਲਈ ਉਹ ਗੁਝੀ ਬੋਲੀ ਵਰਤੀ ਜਿਸ ਕਰਕੇ ਕੇਵਲ ਉਨ੍ਹਾਂ ਨੂੰ ਹੀ ਸਮਝ ਆ ਸਕਦੀ ਸੀ ਜਿਨ੍ਹਾਂ ਕੋਲ ਉਹਦੀ ਕੁੰਜੀ ਸੀ। ਮਹਿਕਮੇ ਦੇ ਹਿਸਿਆਂ ਵਿਚ ਵੀ ਜਿਥੋਂ ਤਕ ਹੋ ਸਕੇ ਭੇਦ ਰਖੇ ਜਾਂਦੇ ਸਨ। ਏਸ ਲਈ ਇਹ ਸੁਨੇਹਾ ਉਨ੍ਹਾਂ ਤਰੀਕਿਆਂ ਨਾਲ ਭੇਜਿਆ ਗਿਆ ਜਿਹੜੇ ਕੇਵਲ ਉਹ ਹੀ ਸਮਝ ਸਕਦੇ ਸਨ ਜਿਨ੍ਹਾਂ ਨੂੰ ਏਹਦੇ ਨਾਲ ਵਾਕਫ਼ੀਅਤ ਸੀ।

ਵਾਨਕਰੂਨ ਨੇ ਕੇਵਲ ਇਹ ਹੀ ਆਖਿਆ ਸੀ।
'ਐਚ-੨੧ ਨੂੰ ਆਮ ਤਰੀਕਿਆਂ ਰਾਹੀਂ ਪੈਸਾ ਭੇਜ ਦਿਤਾ ਜਾਵੇ।'

ਆਮ ਦੇਖਣ ਨੂੰ ਤਾਂ ਇਹ ਜਾਪਦਾ ਹੈ ਕਿ ਵਾਨਕਰੂਨ ਨੇ ਇਹ ਮੰਗ ਕਰਕੇ ਕੋਈ ਭੁਲ ਨਾ ਕੀਤੀ। ਪਰ ਅਸਲ ਵਿਚ ਜਦ ਉਹਨੇ ਰੇਡੀਉ ਉੱਤੇ ਆਪਣਾ ਨਾਮ ਬੋਲਿਆ ਤਾਂ ਮਾਤਾ ਹਰੀ ਦੇ ਫ਼ਾਂਸੀ ਵਾਲੇ ਕਾਗ਼ਜ਼ ਉੱਤੇ ਵਾਨ ਕਰੂਨ ਨੇ ਆਪਣੇ ਦਸਖ਼ਤ ਕਰ ਦਿਤੇ ਸਨ।

# ਕਾਂਡ ੧੩

## ਪੈਰਸ ਦੀ ਫਾਹੀ ਵਲ

ਮਾਤਾ ਹਰੀ ਦੇ ਤਜਰਬਿਆਂ ਵਿਚ ਕੁਝ ਇਹੋ ਜਹੀਆਂ ਗਲਾਂ ਹਨ ਜਿਨ੍ਹਾਂ ਨੂੰ ਸੁਣਕੇ ਆਦਮੀ ਹੈਰਾਨ ਹੁੰਦਾ ਹੈ ਜੇਕਰ ਉਹਦੇ ਨਾਲ ਲਗਦੀਆਂ ਸਾਰੀਆਂ ਗਲਾਂ ਦਾ ਪਤਾ ਨਾ ਲਗੇ ਤਾਂ। ਏਹ ਪੈਰਸ ਨੂੰ ਵਾਪਸੀ ਉਹਦੇ ਸਾਰੇ ਤਜਰਬਿਆਂ ਵਿਚੋਂ ਸਾਰਿਆਂ ਨਾਲੋਂ ਬਹੁਤੀ ਹੈਰਾਨ ਕਰਨ ਵਾਲੀ ਗਲ ਹੈ। ਜਦ ਉਹ ਬਰਤਾਨੀਆਂ ਤੋਂ ਜਹਾਜ਼ੇ ਚੜ੍ਹਾ ਦਿਤੀ ਗਈ ਤਾਂ ਨਿਗਰਾਨੀ ਕਰਨ ਵਾਲਿਆਂ ਜਾਸੂਸਾਂ ਵੇਖਿਆ ਕਿ ਉਹਦੇ ਆਚਰਨ ਵਿਚ ਬਹੁਤ ਕੁਝ ਇਹੋ ਜਿਹਾ ਸੀ ਜਿਹੜਾ ਉਨ੍ਹਾਂ ਨੂੰ ਹੈਰਾਨ ਕਰਨ ਵਾਲਾ ਸੀ। ਉਨ੍ਹਾਂ ਖਿਆਲ ਕੀਤਾ ਕਿ ਕੇਵਲ ਕਿਸੇ ਗਲ ਦਾ ਪਤਾ ਲਾਉਣ ਲਈ ਹੀ ਮਾਤਾ ਹਰੀ ਨੂੰ ਮੁੜ ਪੈਰਸ ਨਹੀਂ ਸੀ ਭੇਜਿਆ ਜਾ ਰਿਹਾ ਜ਼ਰੂਰ ਕੋਈ ਮੰਤਵ ਹੋਵੇਗਾ।

ਵਾਨ ਕਰੂਨ ਉਹਦੇ ਖ਼ਤਰੇ ਤੋਂ ਅਨਜਾਣ ਨਹੀਂ ਸੀ। ਉਹ ਜਾਣਦਾ ਸੀ ਕਿ ਫਰਾਂਸ ਵਾਲਿਆਂ ਨੇ ਉਹਦੇ ਉੱਤੇ ਇਤਬਾਰ ਕਰਕੇ ਕਿਸੇ ਕੰਮ ਨੂੰ ਕਰਨ ਲਈ ਆਖਿਆ ਸੀ। ਜੇਕਰ ਮਾਤਾ ਹਰੀ ਨਹੀਂ ਸੀ ਕਰ ਸਕੀ ਤਾਂ ਉਹਦਾ ਫਰਜ਼ ਸੀ ਕਿ ਫ਼ਰਾਂਸ ਦੇ ਖੁਫ਼ੀਆ ਮਹਿਕਮੇ ਨੂੰ ਇਹਦਾ ਪਤਾ ਦੇ ਦੇਂਦੀ। ਮਾਤਾ ਹਰੀ ਨੇ ਨਾ ਹੀ ਮੈਡਰਿਡ ਵਿਚ ਰਹਿੰਦੇ

ਸਫ਼ੀਰ ਨੂੰ ਇਹ ਗਲ ਦਸੀ ਅਤੇ ਨਾ ਹੀ ਸਿੱਧਾ ਸੈਕੰਡ ਬੀਊਰੋ ਨੂੰ ਪਤਾ ਦਿਤਾ। ਬਜਾਏ ਏਸਦੇ ਕਿ ਫ਼ਰਾਂਸ ਵਿਚ ਰਹਿੰਦੇ ਫੌਜੀ ਸਫ਼ੀਰ ਨਾਲ ਉਹ ਸਰਕਾਰੀ ਤੌਰ ਉੱਤੇ ਗਲ ਬਾਤ ਕਰਦੀ, ਉਹ ਉਹਦੇ ਨਾਲ ਐਵੇਂ ਵਾਕਫੀ ਗੰਢਣ ਲਗ ਪਈ। ਉਹ ਸਫ਼ੀਰ ਉਹਨੂੰ ਪੇਰਸ ਜਾਣ ਲਈ ਜਲਦੀ ਹੀ ਆਗਿਆ ਦਿਵਾ ਸਕਦਾ ਸੀ। ਜੇਕਰ ਮਾਤਾ ਹਰੀ ਆਪ ਪੇਰਸ ਜਾਣਾ ਚਾਹੁੰਦੀ ਹੁੰਦੀ ਤਾਂ ਏਸ ਭੁਲ ਦਾ ਕੋਈ ਉੱਤਰ ਨਹੀਂ ਲਭ ਸਕਦਾ। ਅਸਲ ਵਿਚ ਮਾਤਾ ਹਰੀ ਨੇ ਫਰਾਂਸ ਦੇ ਖੁਫ਼ੀਆ ਮਹਿਕਮੇ ਵਿਚ ਉਸ ਵੇਲੇ ਨੌਕਰੀ ਕਰਨੀ ਚਾਹੀ, ਜਦੋਂ ਉਹਨੂੰ ਪਤਾ ਲਗ ਗਿਆ ਕਿ ਫਰਾਂਸ ਦੇ ਜਾਸੂਸ ਉਹਦੇ ਉੱਤੇ ਸ਼ਕ ਕਰਨ ਲਗ ਪਏ ਸਨ ਅਤੇ ਬੈਲਜੀਅਮ ਵਿਚ ਰਹਿੰਦੇ ਜਾਸੂਸਾਂ ਤਾਈਂ ਏਸ ਲਈ ਸੁਨੇਹਾ ਪਹੁੰਚਾਣ ਦਾ ਕੰਮ ਹਥ ਵਿਚ ਲਿਆ ਸੀ ਕਿ ਉਹ ਫਰਾਂਸ ਦੇ ਖੁਫੀਆ ਮਹਿਕਮੇ ਦੇ ਫੰਦਿਆਂ ਤੋਂ ਸੁਰਖਰੂ ਹੋਣਾ ਲੋੜਦੀ ਸੀ । ਬਰਤਾਨੀਆਂ ਵਿਚ ਰਹਿੰਦੇ ਹੋਏ ਉਹਨੂੰ ਡਰ ਸੀ ਕਿ ਮਤਾਂ ਕਦੀ ਪਕੜੀ ਜਾਵੇ ਪਰ ਸਪੇਨ ਵਰਗੇ ਬੇਤਰਫਦਾਰ ਦੇਸ ਵਿਚ ਉਹ ਏਸ ਡਰ ਤੋਂ ਬਿਲਕੁਲ ਬਚੀ ਰਹਿ ਸਕਦੀ ਸੀ।

ਏਸ ਲਈ ਇਹ ਯਕੀਨ ਕੀਤਾ ਜਾਂਦਾ ਹੈ ਕਿ ਮਾਤਾ ਹਰੀ ਨੇ ਜਦ ਉਹ ਜਾਸੂਸਾਂ ਦੀ ਲਿਸਟ ਨੂੰ ਅਮਸਟਰਡਮ ਭੇਜ ਦਿਤਾ ਤਾਂ ਉਹ ਆਪਣੇ ਫਰਜ਼ ਨੂੰ ਪੂਰਾ ਹੋਇਆ ਸਮਝਦੀ ਸੀ।ਜਦਉਹ ਸੈਂਕੜੇ ਬੀਊਰੋ ਦੇ ਜਾਲਾਂ ਵਿਚੋਂ ਨਿਕਲਗਈ ਤਾਂ ਸਮਝਦੀ ਸੀ ਕਿ ਏਸ ਗਲ ਦਾ ਭੋਗ ਪੈ ਗਿਆ ਸੀ।ਜੋ ਵਤੀਰਾ ਮਾਤਾ ਹਰੀ ਨੇ ਸਪੇਨ ਵਿਚ ਪਕੜਿਆ ਉਸ ਤੋਂ ਵੀ ਇਹ ਹੀ ਪ੍ਰਤੱਖ ਹੁੰਦਾ ਸੀ। ਉਹਨੇ ਆਪਣੀ ਹਾਰ ਬਾਰੇ ਕੋਈ ਖ਼ਬਰ ਭੇਜਣ ਦੀ ਕੋਸ਼ਿਸ਼ ਨਾ ਕੀਤੀ ਅਤੇ ਨਾ ਹੀ ਆਪਣੇ ਆਪ ਨੂੰ ਅਫਸਰੀ-ਅੱਖਾਂ ਸਾਹਮਣੇ ਲਿਆਉਣ ਦਾ ਯਤਨ ਕੀਤਾ । ਏਸ ਦੇ ਉਲਟ ਉਹਨੇ ਹੋਰ ਭੇਦ ਭਰੇ ਕੰਮ ਕਰਨ ਦੀ ਜ਼ਿੰਮੇਵਾਰੀ

ਆਪਣੇ ਸਿਰ ਤੇ ਲੈ ਲਈ ਜਿਸ ਦਾ ਪਤਾ ਡਚ ਸਫ਼ੀਰ ਨੇ ਚਲਾਕੀ ਨਾਲ ਉਸ ਵੇਲੇ ਲੈ ਲਿਆ ਸੀ ਜਦ ਮਾਤਾ ਹਰੀ ਨੂੰ ਪੈਰਸ ਜਾਣ ਤੋਂ ਰੋਕਿਆ। ਉਹਦੀ ਨੌਕਰੀ ਬਾਰੇ ਇਤਨੀ ਖ਼ਬਰ ਗਰਮ ਸੀ ਕਿ ਇਹ ਨਹੀਂ ਮੰਨਿਆ ਜਾ ਸਕਦਾ ਕਿ ਮਾਤਾ ਹਰੀ ਦੇ ਮਾਲਕਾਂ ਨੂੰ ਏਹਦਾ ਪਤਾ ਨਹੀਂ ਸੀ। ਉਹ ਬਰਤਾਨੀਆ ਅਤੇ ਫਰਾਂਸ ਦੇ ਖੁਫ਼ੀਆ ਮਹਿਕਮੇ ਬਾਰੇ ਬਹੁਤ ਕੁਝ ਜਾਣਦੇ ਸਨ, ਏਸ ਲਈ ਉਹ ਉਨ੍ਹਾਂ ਗਲਾਂ ਉਤੇ ਅੱਖੀਆਂ ਨਹੀਂ ਸਨ ਮੀਟ ਸਕਦੇ ਜਿਹੜੀਆਂ ਦੂਜਿਆਂ ਨੂੰ ਨਜ਼ਰ ਆ ਰਹੀਆਂ ਸਨ। ਤਾਂ ਫਿਰ ਕਿਉਂ ਇਤਨੀਆਂ ਬਦ-ਸਗਨ ਨਿਸ਼ਾਨੀਆਂ ਦੇ ਦਿਸਦਿਆਂ ਮਾਤਾ ਹਰੀ ਨੇ ਪੈਰਸ ਜਾਣ ਦੀ ਕੋਸਿਸ਼ ਕੀਤੀ? ਪਰ ਸਾਰਿਆਂ ਨਾਲੋਂ ਵਧ ਜਰਮਨ ਵਾਲਿਆਂ ਨੇ ਕਿਉਂ ਮਾਤਾ ਹਰੀ ਨੂੰ ਇਤਨੇ ਖ਼ਤਰੇ ਵਿਚ ਪੈਣ ਦੀ ਆਗਿਆ ਦੇ ਦਿਤੀ ?

ਮਾਤਾ ਹਰੀ ਦੀ ਬਹੁਤੀ ਸ਼ਲਾਘਾ ਕਰਨ ਵਾਲੇ ਬਹੁਤ ਸਾਰੇ ਲੋਕੀ ਮਾਤਾ ਹਰੀ ਦੇ ਜੀਵਣ ਵਿਚ ਏਸ ਗਲ ਵਲ ਇਸ਼ਾਰਾ ਕਰਕੇ ਕਹਿੰਦੇ ਹਨ ਕਿ ਮਾਤਾ ਹਰੀ ਨੂੰ ਬਿਲਕੁਲ ਪਤਾ ਨਹੀਂ ਸੀ ਕਿ ਉਹਨੇ ਫ਼ਰਾਂਸ ਨਾਲ ਕਿਸੇ ਗਲ ਵਿਚ ਧੋਖਾ ਕੀਤਾ ਹੋਵੇ। ਮਾਤਾ ਹਰੀ ਨੇ ਸਵਾਏ ਚੰਗੀ ਤਰ੍ਹਾਂ ਪਾਸਪੋਰਟ ਲੈਣ ਦੇ ਹੋਰ ਕੋਈ ਇਹਤਿਆਤ ਵੀ ਨਾ ਕੀਤੀ, ਜਿਸ ਤੋਂ ਪਤਾ ਲਗਦਾ ਹੈ ਕਿ ਮਾਤਾ ਹਰੀ ਨੂੰ ਡਰ ਵੀ ਕੋਈ ਨਹੀਂ ਸੀ ਦਿਸਦਾ। ਮਾਤਾ ਹਰੀ ਨੂੰ ਕੋਈ ਪਾਗਲ ਵੀ ਨਹੀਂ ਆਖਦਾ, ਪਰ ਜੇਕਰ ਦੇਖਿਆ ਜਾਵੇ ਤਾਂ ਕੀ ਉਹਨੇ ਨਾਦਾਨੀ ਨਹੀਂ ਸੀ ਕੀਤੀ ਕਿ ਪੈਰਸ ਵਲ ਤੁਰ ਪਈ ਜਦ ਉਹਦੇ ਉੱਤੇ ਬੇਵਫਾਈ ਦਾ ਦੂਸ਼ਨ ਲਾਏ ਜਾਣ ਦਾ ਡਰ ਸੀ? ਉਹ ਚੰਗੀ ਸਮਝਦਾਰ ਇਸਤ੍ਰੀ ਸੀ, ਫੇਰ ਪਤਾ ਨਹੀਂ ਉਹਨੇ ਕਿਉਂ ਏਹ ਕਦਮ ਪੁਟਿਆ !

ਕਈ ਕਾਰਨ ਏਸ ਜਲਦੀ ਨਾਲ ਪੁਟੇ ਕਦਮ ਬਾਰੇ

ਦਸੇ ਜਾਂਦੇ ਹਨ। ਕਈ ਆਖਦੇ ਹਨ ਕਿ ਮਾਤਾ ਹਰੀ ਆਪਣੀ ਲਿਆਕਤ ਤੇ ਮਾਣ ਕਰਦੀ ਹੋਈ ਸੈਕੰਡ ਬੀਊਰੋ ਦੀਆਂ ਕੋਸ਼ਿਸ਼ਾਂ ਉੱਤੇ ਹਸਦੀ ਸੀ ਤੇ ਪ੍ਰਵਾਹ ਨਹੀਂ ਸੀ ਕਰਦੀ। ਦੂਜੇ ਆਖਦੇ ਹਨ ਕਿ ਮੈਡਰਿਡ ਵਿਚ ਰਹਿੰਦੇ ਜਰਮਨ ਅਫ਼ਸਰਾਂ ਨੇ ਮਾਤਾ ਹਰੀ ਨੂੰ ਯਕੀਨ ਦਿਵਾ ਦਿਤਾ ਸੀ ਕਿ ਉਹਨੂੰ ਪੈਰਸ ਵਿਚ ਕੋਈ ਤਕਲੀਫ ਨਹੀਂ ਹੋਣ ਲਗੀ। ਪਰ ਇਹ ਗਲ ਬੜੀ ਬੇਹੂਦਾ (ਅਢੁਕਵੀਂ) ਜਾਪਦੀ ਹੈ. ਕਿਉਂਕਿ ਮਾਤਾ ਹਰੀ ਜਾਣਦੀ ਸੀ ਕਿ ਉਹਨੇ ਫਰਾਂਸ ਵਾਲਿਆਂ ਨੂੰ ਇਹ ਨਾ ਦਸ ਕੇ. ਕਿ ਉਹ ਉਨ੍ਹਾਂ ਦੇ ਘਲੇ ਸੁਨੇਹੇ ਨੂੰ ਤੋੜ ਨਹੀਂ ਸੀ ਪਹੁੰਚਾ ਸਕਦੀ. ਵਡੀ ਗ਼ਲਤੀ ਕੀਤੀ ਸੀ। ਫਰਾਂਸ ਵਾਲਿਆਂ ਨੂੰ ਜ਼ਰੂਰ ਏਸ ਗਲ ਦਾ ਗੁਸਾ ਸੀ। ਕਈ ਆਖਦੇ ਹਨ ਕਿ ਫਰਾਂਸ ਵਾਲਿਆਂ ਨੂੰ ਮਾਤਾ ਹਰੀ ਦੀ ਇਸ ਅਨਗਹਿਲੀ ਜਾਂ ਬੇਵਫ਼ਾਈ ਦਾ ਪਤਾ ਨਹੀਂ ਸੀ ਲਗਿਆ, ਪਰ ਇਹ ਭੁਲ ਹੈ। ਫ਼ਰਾਂਸ ਵਾਲਿਆਂ ਨੂੰ ਪਤਾ ਸੀ ਅਤੇ ਉਨ੍ਹਾਂ ਲੰਡਨ ਦੀ ਪੁਲੀਸ ਨੂੰ ਏਸ ਬਾਰੇ ਹੋਰ ਤਫਤੀਸ਼ ਕਰਨ ਲਈ ਵੀ ਆਖ ਦਿਤਾ ਹੋਇਆ ਸੀ, ਅਤੇ ਬਰਤਾਨੀਆ ਵਾਲਿਆਂ ਨੇ ਅਰਜ਼ ਮੰਨਜ਼ੂਰ ਕਰ ਲਈ ਸੀ।

ਸਚੀ ਗਲ ਤਾਂ ਇਹ ਹੈ ਕਿ ਮਾਤਾ ਹਰੀ ਪੈਰਸ ਨਹੀਂ ਸੀ ਜਾਣਾ ਚਾਹੁੰਦੀ। ਉਹ ਖ਼ਤਰੇ ਨੂੰ ਜਾਣਦੀ ਸੀ। ਉਹਨੂੰ ਜਾਣ ਦਾ ਹੁਕਮ ਹੋਇਆ ਸੀ। ਉਹਨੂੰ ਜਾਣਾ ਪੈਣਾ ਸੀ ਨਹੀਂ ਤੇ ਹੁਕਮ ਮੋੜਨ ਦੀ ਸਜ਼ਾ ਭੁਗਤਣੀ ਪੈਣੀ ਸੀ। ਉਹਨੇ ਬੇਅਰਥ ਕੋਸ਼ਿਸ਼ ਕੀਤੀ ਕਿ ਉਹ ਵਾਨ ਕਰੂਨ ਦੇ ਹੇਠਾਂ ਹਮੇਸ਼ ਲਈ ਕੰਮ ਕਰਦੀ ਰਵ੍ਹੇ, ਅਤੇ ਮੁੜ ਜਦ ਸਮਾਂ ਮਿਲੇ ਤਾਂ ਹਾਲੈਂਡ ਚਲੀ ਜਾਵੇ, ਪਰ ਜਰਮਨ ਖੁਫ਼ੀਆ ਮਹਿਕਮੇ ਵਿਚ ਕੋਈ "ਨਾਂਹ" ਨਹੀਂ ਸੀ ਹੋ ਸਕਦੀ। ਜਿਸ ਕਿਸੇ ਨੇ ਹੁਕਮ ਅਦੂਲੀ ਕਰਨ ਦੀ ਕੋਸ਼ਿਸ਼ ਕੀਤੀ, ਉਹਨੂੰ ਕਰੜੀ ਸਜ਼ਾ ਮਿਲੀ। ਏਸ ਲਈ "ਨਾਂਹ" ਕਰਨੀ ਕੋਈ

ਸੌਖੀ ਗਲ ਨਹੀਂ ਸੀ । ਭਰਤੀ ਕਰਨ ਲਗਿਆਂ ਹਰ ਇਕ ਨੂੰ ਕਿਹਾ ਜਾਂਦਾ ਸੀ ਕਿ ਹਰ ਹੁਕਮ ਨੂੰ ਮੰਨਣਾ ਜ਼ਰੂਰੀ ਹੋਵੇਗਾ, ਅਤੇ ਜਦ ਕੋਈ ਹੁਕਮ ਅਦੂਲੀ ਕੀਤੀ ਗਈ ਤਾਂ ਕਿਸੇ ਤਰਸ ਲਈ ਉਮੀਦ ਰਖਨਾ ਭੁਲ ਹੋਵੇਗੀ। ਜਦ ਬੇਵਫ਼ਾ ਐਸਟੇਵਾ ਨਾਮੀ ਜਾਸੂਸ ਨੇ ਬਾਰਸੀਲੋਨਾ ਵਿਚ ਰਹਿਕੇ ਨੌਕਰੀ ਲਈ ਆਖਿਆ, ਤਾਂ ਉਹਨੂੰ ਫਰਾਂਸ ਵਲ ਸੁਨੇਹਾ ਲੈ ਜਾਣ ਲਈ ਆਖਿਆ ਗਿਆ ਸੀ। ਉਹ ਜਾਣਦਾ ਸੀ ਕਿ ਏਸ ਕੰਮ ਕਰਨ ਵਿਚ ਉਹਦੀ ਮੌਤ ਅਵੱਸ਼ ਸੀ । ਉਸਦੇ ਸਾਰਿਆਂ ਇਤਰਾਜ਼ਾਂ ਨੂੰ ਪਰੇ ਸੁਟਿਆ ਗਿਆ ਅਤੇ ਇਹ ਧਮਕੀ ਦਿਤੀ ਗਈ ਕਿ ਜੇਕਰ ਉਹ ਇਹ ਨਾ ਕਰੇਗਾ ਤਾਂ ਉਹਦੇ ਉੱਤੇ ਬੇਵਫਾਈ ਦਾ ਦੂਸ਼ਨ ਲਾਕੇ ਉੱਥ ਫਰਾਂਸ ਵਾਲਿਆਂ ਦੇ ਹੱਥੀਂ ਮਰਵਾ ਦਿਤਾ ਜਾਇਗਾ।

ਜੇਕਰ ਮਾਤਾ ਹਰੀ ਨੂੰ ਇਹ ਪਤਾ ਨਾ ਵੀ ਹੁੰਦਾ ਕਿ ਹੁਕਮ ਅਦੂਲੀ ਕੀਤਿਆਂ ਜਾਨ ਤੇ ਖੇਡਣ ਦਾ ਡਰ ਸੀ, ਤਦ ਵੀ ਉਹਦੇ ਸਾਹਮਣੇ ਇਕ ਵੱਡੀ ਸ਼ਹਾਦਤ ਸੀ ਕਿ ਜਰਮਨੀ ਦਾ ਖੁਫ਼ੀਆ ਮਹਿਕਮਾ ਬਦਲਾ ਲੈਣ ਵਿਚ ਬੜਾ ਸ਼ੇਰ ਸੀ। ਉਹਦੀ ਅਤਿ ਨਿਕਟੀ ਸਹੇਲੀ ਮਾਰੂਸੀਆ ਡੇਸ-ਟਰੋਲੀਜ਼ ਏਹਦਾ ਸ਼ਿਕਾਰ ਹੋ ਚੁਕੀ ਸੀ, ਉਹ ਚੰਗੀ ਤਰ੍ਹਾਂ ਏਸ ਹਾਦਸੇ ਨੂੰ ਜਾਣਦੀ ਸੀ। ਇਹ ਜਾਣਨ ਲਈ ਕਿ ਮਾਤਾ ਹਰੀ ਨੇ ਪੈਰਸ ਜਾਣ ਦੇ ਡਰ ਨੂੰ ਕਿਵੇਂ ਰੋਕਿਆ, ਅਸੀਂ ਇਹ ਤਕ ਲਈਏ ਕਿ ਜਰਮਨੀ ਵਾਲੇ ਕਿਕੁਰ ਲੋੜ ਅਨੁਸਾਰ ਬਦਲਾ ਲੈ ਲੈਂਦੇ ਸਨ।

ਮਾਰੂਸੀਆ ਕੁਝ ਸਾਲ ਪੈਰਸ ਵਿਚ ਰਹਿੰਦੀ ਰਹੀ। ਜਾਣੂਆਂ ਨੂੰ ਇਹ ਹੀ ਦਸਦੀ ਰਹੀ ਕਿ ਉਹਦਾ ਪਤੀ ਪੋਲੈਂਡ ਦਾ ਰਹਿਣ ਵਾਲਾ ਸੀ। ਹੁਣ ਉਹ ਵਿਧਵਾ ਸੀ। ਉਹਦੇ ਵਿਚ ਸੁਹੱਪਣਤਾ ਸੀ। ਨਾਲੇ ਮਿਕਨਾਤੀਸੀ ਸ਼ਖ਼ਸੀਅਤ । ਏਸ

ਲਈ ਉਹ ਜਲਦੀ ਹੀ ਕਈ ਮਿੱਤ੍ਰਾਂ ਦੇ ਦਿਲ ਦੀ ਪਿਆਰੀ ਹੋ ਸਕੀ। ਭਾਵੇਂ ਉਹ ਥੀਏਟਰਾਂ ਵਿਚ ਕੰਮ ਕਰਦੀ ਸੀ ਤਦ ਵੀ ਮਾਰੂਸੀਆ ਥੀਏਟਰਾਂ ਵਿਚ ਬਹੁਤੀ ਮੇਹਨਤ ਨਹੀਂ ਕਰਦੀ ਸੀ ਅਤੇ ਨਾ ਹੀ ਆਪਣਾ ਸਾਰਾ ਸਮਾਂ ਏਧਰ ਗੁਜ਼ਾਰਦੀ ਸੀ। ਫਰਾਂਸ ਦੀ ਬੋਲੀ ਦੇ ਨਾਲ ਨਾਲ ਉਹ ਬਰਤਾਨੀਆ, ਰੂਸ, ਪੋਲੈਂਡ, ਜਰਮਨ ਅਤੇ ਇਟਲੀ ਦੀਆਂ ਬੋਲੀਆਂ ਵੀ ਚੰਗੀ ਤਰਾਂ ਜਾਣਦੀ ਸੀ। ਉਹ ਠੀਕ ਪੋਲੈਂਡ ਦੇ ਰਹਿਣ ਵਾਲੀ ਜਾਪਦੀ ਸੀ ਏਸ ਲਈ ਮਾਤਾ ਹਰੀ ਵਾਂਗ ਆਪਣੀ ਜਨਮ ਭੂਮੀ ਉਤੇ ਪੜਦਾ ਪਾਉਣ ਦੀ ਨਾ ਕੀਤੀ, ਪਰ ਇਹ ਆਪਣੇ ਘਰਾਣੇ ਬਾਰੇ ਘਟ ਹੀ ਗਲਾਂ ਕਰਦੀ ਸੀ।

ਇਹ ਬੜੀ ਅਜੀਬ ਗੱਲ ਸੀ ਕਿ ਕੋਈ ਬੇਸ਼ਕ ਫ਼ਾਰਸੀ, ਪਸ਼ਤੋ, ਚੀਨੀ, ਜਾਂ ਹੋਰ ਕੋਈ ਮੁਸ਼ਕਲ ਜ਼ਬਾਨ ਪਿਆ ਬੋਲੇ ਤਾਂ ਕੋਈ ਉਹਦੇ ਤੇ ਸ਼ਕ ਨਹੀਂ ਸੀ ਕਰਦਾ, ਪਰ ਜੇਕਰ ਉਹ ਰੂਸੀ ਬੋਲਦਾ ਸੁਣਿਆ ਜਾਂਦਾ ਸੀ ਤਾਂ ਕਈ ਸ਼ਕ ਕਰਦੇ ਸਨ ਕਿ ਉਹ ਜ਼ਰੂਰ ਖੁਫੀਆ ਮਹਿਕਮੇ ਵਿਚ ਕੰਮ ਕਰਦਾ ਹੋਵੇਗਾ, ਇਹ ਹੀ ਹਾਲ ਮਾਰੂਸੀਆ ਨਾਲ ਹੋਇਆ। ਮਾਰੂਸੀਆ ਵਖ ਰੀਆਂ ਵਖਰੀਆਂ ਜ਼ਬਾਨਾਂ ਬੋਲਨ ਵਿਚ ਕਮਾਲ ਕਰ ਦੇਂਦੀ ਸੀ ਅਤੇ ਖ਼ਬਰੇ ਰੱਬ ਨੇ ਜਾਸੂਸ ਦਾ ਕੰਮ ਕਰਨ ਲਈ ਹੀ ਇਹ ਬਖਸ਼ਸ਼ ਕੀਤੀ ਸੀ। ਜੰਗ ਸ਼ੁਰੂ ਹੋਣ ਤੋਂ ਪਹਿਲਾਂ ਹੀ ਸ਼ਕ ਕੀਤਾ ਜਾਂਦਾ ਸੀ ਕਿ ਮਾਰੂਸੀਆ ਇਕ ਥੀਏਟਰ ਦੇ ਮੈਨੇਜਰ ਨਾਲ ਰਲਕੇ ਖੁਫ਼ੀਆਂ ਦਾ ਕੰਮ ਕਰਦੀ ਸੀ। ਇਹ ਮੈਨੇਜਰ ਰੂਮੈਨੀਆ ਦਾ ਰਹਿਣ ਵਾਲਾ ਕਿਹਾ ਜਾਂਦਾ ਸੀ। ਜੰਗ ਸ਼ੁਰੂ ਹੋਣ ਵੇਲੇ ਜੇਕਰ ਉਹ ਜਲਦੀ ਨਾਲ ਸਵਿਜ਼ਰਲੈਂਡ ਨਾ ਚਲਿਆ ਜਾਂਦਾ ਤਾਂ ਜ਼ਰੂਰ ਪਕੜਿਆ ਜਾਂਦਾ, ਕਿਉਂਕਿ ਉਹ ਅਤੇ ਉਹਦਾ ਵੀਰ ਜਰਮਨ ਵਾਲਿਆ ਦੇ ਜਾਸੂਸ ਗਿਣੇ ਜਾਂਦੇ ਸਨ।

ਜਦੋਂ ਮਾਰੂਸੀਆ ਦਾ ਮਿਤ੍ਰ ਸਵਿਜ਼ਰਲੈਂਡ ਵਿਚ ਸੀ,

ਮਾਰੂਸੀਆ ਨੇ ਪੈਰਿਸ ਵਿਚ ਕੰਮ ਕਰਨਾ ਸੀ । ਆਪਣੀਆਂ ਰਪੋਟਾਂ ਦੇਣ ਲਈ ਅਤੇ ਹਦਾਇਤਾਂ ਲੈਣ ਲਈ ਉਹਨੇ ਇਕ ਵਾਰੀ ਜਨੇਵਾ ਵੀ ਜਾਣਾ ਸੀ। ਉਹਦੇ ਪਿਛਲੇ ਤਜਰਬੇ ਨੇ ਜਿਹੜਾ ਸਰਹੱਦਾਂ ਨੂੰ ਟਪਣ ਵੇਲੇ ਹੋਇਆ, ਉਹਨੂੰ ਦਸ ਦਿਤਾ ਸੀ ਕਿ ਫਰਾਂਸ ਨੂੰ ਤਦ ਹੀ ਡਰਨਾ ਚਾਹੀਦਾ ਸੀ ਜੇਕਰ ਮੁੜ ਉੱਥੇ ਆਉਣ ਦਾ ਕੋਈ ਅਵਸਰ ਹੋਵੇ ਤਾਂ । ਥੋੜੇ ਚਿਰ ਪਿਛੋਂ ਇਹ ਵੀ ਜ਼ਰੂਰੀ ਹੋ ਗਿਆ ਕਿ ਉਹ "ਪਿਆਰੇ" ਨੂੰ ਜਿਹੜਾ ਹੁਣ ਲਾਸਾਨੀ ਸ਼ਹਿਰ ਵਿਚ ਸੀ, ਮਿਲਕੇ ਆਪਣੀਆਂ ਰਪੋਟਾਂ ਦੇਵੇ ਅਤੇ ਹੋਰ ਸਬਕ ਲਵੇ। ਸਵਿਜ਼ਰਲੈਂਡ ਤੋਂ ਵਾਪਸ ਆਉਣ ਲਈ ਉਹ ਕੋਈ ਠੀਕ ਬਹਾਨਾ ਸੋਚ ਰਹੀ ਸੀ, ਕਿਉਂਕਿ ਉਹ ਪੋਲੈਂਡ ਦੀ ਰਹਿਣ ਵਾਲੀ ਸੀ, ਅਤੇ ਮੁੜ ਫ਼ਰਾਂਸ ਵਿਚ ਆਉਨ ਦਾ ਮਨੋਰਥ ਪੁਛਿਆ ਜਾਣਾ ਸੀ ।

ਇਕ ਸਵੇਰ ਨੂੰ ਉਹਨੇ ਆਪਣੇ ਵਾਕਫ ਨੂੰ ਟੈਲੀਫ਼ੂਨ ਉੱਤੇ ਬੁਲਾਇਆ:

"ਏਹ ਮਾਰੂਸੀਆ ਬੋਲ ਰਹੀ ਹੈ ਸੀ" ਮਾਰੂਸੀਆ ਨੇ ਆਖਿਆ :

"ਮਾਰੂਸੀਆਂ ?"

"ਹਾਂ। ਕੀ ਤੁਸੀਂ ਮੈਨੂੰ ਜਾਣਦੇ ਨਹੀਂ ?"

"ਓ, ਹਾਂ ਪੂਰੀ ਤਰ੍ਹਾਂ" ਆਦਮੀ ਨੇ ਉੱਤਰ ਦਿਤਾ। ਉਹ ਆਦਮੀ ਅਜੇ ਵੀ ਉਹਦੀ ਪਛਾਣ ਬਾਰੇ ਸ਼ਕੀ ਸੀ। ਇਕ ਵਾਰੀ ਉਹ ਮਿਲੇ ਸਨ ਅਤੇ ਐਵੇਂ ਮਾੜੇ ਜਹੇ ਇਕ ਦੂਜੇ ਦੇ ਜਾਣੂ ਸਨ ।

"ਮੈਨੂੰ ਅਫ਼ਸੋਸ ਹੈ ਕਿ ਤੁਸਾਂ ਨੂੰ ਤਕਲੀਫ਼ ਦਿਤੀ। ਪਰ ਤੁਸਾਂ ਗੋਚਰੇ ਇਕ ਨਿਕਾ ਜਿਹਾ ਕੰਮ ਹੈ। ਉਮੀਦ ਹੈ ਕਿ ਤੁਸੀਂ ਕਰ ਦਿਓਗੇ। ਇਹ ਗਲ ੈਂ ਟੈਲੀਫੋਨ ਤੇ ਨਹੀਂ ਕਹਿਣਾ ਚਾਹੁੰਦੀ ਕ੍ਰਿਪਾ ਕਰਕੇ ਜੇਕਰ ਤੁਸੀਂ ਬੋਲੀ ਵਰਤ

ਸੈਂਟ-ਜਰਮੈਨ ਆ ਜਾਵੇ ਤਾਂ ਮੈਂ ਦਸ ਦਿਆਂਗੀ।"

ਇਤਫ਼ਾਕ ਨਾਲ ਆਦਮੀ ਜਰਨਲਿਸਟ ਨਿਕਲ ਆਇਆ ਉਹ ਹੋਟਲਾਂ, ਕੱਫਾ, ਕਲਬਾਂ ਆਦਿ ਵਿਚੋਂ ਕਈ ਹਾਸੇ ਵਾਲੀਆਂ, ਮਖੌਲ ਅਤੇ ਟਿਚਕਰਾਂ ਵਾਲੀਆਂ ਗਲਾਂ ਅਣਹੋਣੀਆਂ ਮੈਗਜ਼ੀਨਾਂ ਵਿਚ ਛਪਵਾ ਕੇ, ਉਨ੍ਹਾਂ ਨੂੰ ਸਵਾਦੀ ਅਤੇ ਮਸਾਲੇਦਾਰ ਬਣਾਂਦਾ ਸੀ। ਉਹਨੇ ਉਸ ਦਿਨ ਆਰਾਮ ਕਰਨਾ ਸੀ, ਪਰ ਇਹ ਜਾਣ ਕੇ ਕਿ ਸ਼ਾਇਦ ਕੁਝ ਕੰਮ ਦੀ ਗਲ ਲਭ ਜਾਵੇ, ਉਹ ਮਾਰੂਸੀਆਂ ਵਲ ਤੁਰ ਪਿਆ। ਰਾਹ ਵਿਚ ਖ਼ਿਆਲ ਕਰ ਰਿਹਾ ਸੀ "ਕਿਉਂ ਮਾਰੂਸੀਆਂ ਨੇ ਬੁਲਾਇਆ ਕੀ ਭੇਦ ਦਸੇਗੀ? ਜੇਕਰ ਕਿਸੇ ਸ਼ਕ ਕੀਤਾ ਤਾਂ ਕੋਈ ਪਤਨ ਪ੍ਰੇਮ ਦਾ ਬਹਾਨਾ ਲਾ ਲਵਾਂਗਾ।"

ਉਹ ਘਰ ਪਹੁੰਚਿਆ। ਚੌਥੀ ਛਤੇ ਚੜ੍ਹ ਗਿਆ। ਮਾਰੂਸੀਆ ਨੇ ਆਓ-ਭਗਤ ਕੀਤੀ, ਫੇਰ ਆਖਣ ਲਗੀ, "ਪਿਛਲੀ ਵਾਰੀ ਜਦ ਬਾਹਰ ਗਈ ਹੋਈ ਮੈਂ ਫ਼ਰਾਂਸ ਮੁੜ ਆਉਣ ਲਗੀ, ਤਾਂ ਬੜੀ ਤਕਲੀਫ ਹੋਈ, ਹੁਣ ਮੈਂ ਸਵਿਜ਼ਰਲੈਂਡ ਜਾਣਾ ਹੈ। ਮੁੜ ਵਾਪਸ ਆਉਣਾ ਚਾਹੁੰਦੀ ਹਾਂ। ਪਰ ਆਵਣ ਲਗੇ ਕੋਈ ਦੁਖ ਨਾ ਹੋਵੇ, ਇਹ ਮੇਰੀ ਖ਼ਾਹਸ਼ ਹੈ ਤੁਸਾਂ ਕੀ ਕਰਨਾ ਹੈ? ਬੜਾ ਚੰਗਾ ਹੋਵੇ ਜੇਕਰ ਤੁਸੀਂ ਆਪਣੇ ਵਲੋਂ ਇਹ ਮੇਰੇ ਵਲ ਦੇ ਦਿਓ ਕਿ ਮੈਂ ਇਕ ਨਾਟਕ ਕਰਨਾ ਹੈ, ਸਭ ਕੁਝ ਤਿਆਰ ਹੈ। ਕੇਵਲ ਤੇਰੀ ਹੀ ਉਡੀਕ ਹੈ ਕਿਉਂਕਿ ਵਡੀ ਨਾਇਕਾ ਦਾ ਪਾਰਟ ਤੂੰ ਹੀ ਕਰਨਾ ਹੈ।

ਉਸ ਆਦਮੀ ਨੇ ਬਿਨਾਂ ਕੁਝ ਸੋਚੇ "ਹਾਂ" ਕਰ ਦਿਤੀ ਪਰ ਫ਼ੇਰ ਬਾਗਾਂ ਵਿਚ ਜਾ ਕੇ ਸੋਚਣ ਲਗਾ। "ਮੈਂ ਕਦੀ ਨਾਟਕ ਲਿਖਿਆ ਨਹੀਂ, ਹੁਣ ਮੈਂ ਇਹ ਬਹਾਨਾ ਕਿਸ ਤਰ੍ਹਾਂ ਬਣਾਵਾਂ। ਮੈਨੂੰ ਸ਼ਕ ਨਾ ਪੈਂਦਾ ਜੇਕਰ ਉਹ ਰੂਸੀ ਬੋਲੀ ਨਾ ਬੋਲਦੀ ਹੁੰਦੀ।" ਉਹਦਾ ਸ਼ਕ ਹੋਰ ਵੀ ਪੱਕਾ ਹੋ ਗਿਆ ਜਦ ਉਸ ਨੌਕਰ ਨੇ ਜਿਹੜਾ ਉਹਨੂੰ ਬਾਹਰ ਲਿਜਾ ਰਿਹਾ ਸੀ

ਹੌਲੀ ਹੌਲੀ ਕੰਨ ਵਿਚ ਆਖਿਆ :

"ਜੇਕਰ ਪੌੜੀਆਂ ਵਿਚ ਤੁਹਾਨੂੰ ਕੋਲੇ ਵੇਚਣ ਵਾਲਾ ਜਾਂ ਪੰਸਾਰੀ ਦਾ ਅਹਿਲਕਾਰ ਮਿਲੇ ਜਿਹੜਾ ਤੁਹਾਡੇ ਵਲ ਅੱਖਾਂ ਪਾੜ ਪਾੜ ਵੇਖੇ, ਤਾਂ ਤੁਸਾਂ ਖ਼ਿਆਲ ਨਾ ਕਰਨਾ, ਉਹ ਸਾਡਾ ਹੀ ਆਦਮੀ ਹੋਵੇਗਾ।"

ਇਨ੍ਹਾਂ ਦੋਹਾਂ ਗਲਾਂ ਨੇ ਉਹਦਾ ਸ਼ਕ ਪਕਾ ਕਰ ਦਿਤਾ ਉਹਨੇ ਪੁਲੀਸ ਦੀ ਸਲਾਹ ਲੈਣ ਦਾ ਇਰਾਦਾ ਕੀਤਾ। ਉਹ ਲਾਗੇ ਦੀ ਪੁਲੀਸ ਚੌਂਕੀ ਵਿਚ ਗਿਆ। ਉਥੇ ਇਕ ਅਫ਼ਸਰ ਸੀ। ਉਹਨੇ ਹਮਦਰਦੀ ਨਾਲ ਸਾਰੀ ਗਲ ਸੁਣੀ। ਫੇਰ ਜ਼ਿਲੇ ਦੇ ਵੱਡੇ ਦਫ਼ਤਰ ਵਿਚ ਜਾਣ ਦੀ ਸਲਾਹ ਦਿਤੀ। ਉਥੇ ਗਿਆ ਤਾਂ ਉਨ੍ਹਾਂ ਕੇਂਦਰੀ ਬੀਊਰੋ ਵਿਚ ਜਾਣ ਲਈ ਆਖਿਆ। ਉਥੇ ਵੀ ਕਿਸੇ ਪ੍ਰਵਾਹ ਨਾ ਕੀਤੀ। ਉਹਨੇ ਤਕ ਲਿਆ ਕਿ ਸਿਵਲ ਪੁਲੀਸ ਨੂੰ ਕੋਈ ਸਕ ਨਹੀਂ ਸੀ। ਪਰ ਉਹਨੂੰ ਪੱਕਾ ਸ਼ਕ ਹੋ ਗਿਆ ਸੀ। ਏਸ ਲਈ ਉਹਨੇ ਮਿੱਤਰਾਂ ਅਗੇ ਗਲ ਕੀਤੀ।

ਖੁਸ਼ਕਿਸਮਤੀ ਨਾਲ ਇਕ ਮਿੱਤ੍ਰ ਇਹੋ ਜਿਹਾ ਮਿਲ ਗਿਆ, ਜਿਸ ਨਾਲ ਇਹੋ ਜਹੀ ਗਲ ਵਾਪਰੀ ਹੋਈ ਸੀ। ਉਹਨੇ ਸੈਕੰਡ ਬੀਊਰੋ ਕੋਲ ਜਾਣ ਦੀ ਸਲਾਹ ਦਿਤੀ ਅਤੇ ਆਖਿਆ :

"ਉਹ ਤੈਨੂੰ ਹਮਦਰਦੀ ਨਾਲ ਸੁਣਨਗੇ। ਜੇਕਰ ਸ਼ਕ ਠੀਕ ਹੋਇਆ ਤਾਂ ਜ਼ਰੂਰ ਕੁਝ ਕਰਨਗੇ ਵੀ।"

ਏਸ ਆਦਮੀ ਨੇ ਇਵੇਂ ਹੀ ਕੀਤਾ। ਉਹ ਹੈਰਾਨ ਹੋ ਗਿਆ ਜਦ ਉਹਨੂੰ ਪਤਾ ਲਗਿਆ ਕਿ ਸੈਕੰਡ ਬੀਊਰੋ ਦੇ ਅਫ਼ਸਰ ਪਹਿਲੇ ਹੀ ਮਾਰੂਸੀਆ ਨੂੰ ਜਾਣਦੇ ਸਨ। ਉਨ੍ਹਾਂ ਨੂੰ ਵੀ ਸ਼ਕ ਹੈ ਸੀ ਅਤੇ ਉਹ ਚਾਹੁੰਦੇ ਸਨ ਕਿ ਮਾਰੂਸੀਆ ਕਿਵੇਂ ਉਥੋਂ ਚਲੀ ਜਾਵੇ। ਏਸ ਲਈ ਉਨ੍ਹਾਂ ਉਸ ਆਦਮੀ ਨੂੰ ਆਖਿਆ :

"ਤਾਰ ਦੇਣ ਦਾ ਇਕਰਾਰ ਕਰੀ ਰਖ। ਪਰ ਦਈਂ ਨਾ।"

ਫੇਰ ਸਵਿਟਜ਼ਰਲੈਂਡ ਵਿਚ ਰਹਿੰਦੇ ਫ਼ਰਾਂਸੀਸੀ ਕਰਤੇ ਧਰਤਿਆਂ ਨੂੰ ਕਹਿ ਭੇਜਿਆ ਕਿ ਜੇਕਰ ਮਾਰੂਸੀਆ ਵਾਪਸੀ ਲਈ ਆਗਿਆ ਮੰਗੇ ਤਾਂ ਬਿਲਕੁਲ ਨਾਂਹ ਕਰ ਦੇਣੀ।

ਜਦ ਮਾਰੂਸੀਆ ਲਾਸਾਨੀ ਪੁੱਜੀ ਤਾਂ ਫ਼ਰਾਂਸ ਵਾਲਿਆਂ ਨੇ ਉਹਨੂੰ ਨਿਗਰਾਨੀ ਹੇਠ ਰਖਣਾ ਸ਼ੁਰੂ ਕਰ ਦਿਤਾ। ਮਾਰੂਸੀਆ ਉਥੇ ਰਹਿ ਕੇ ਉਨ੍ਹਾਂ ਆਦਮੀਆਂ ਨਾਲ ਬੜਾ ਉਠਣ-ਬਹਿਣ ਲਗ ਪਈ, ਜਿਨ੍ਹਾਂ ਉਤੇ ਪਹਿਲੇ ਵੀ ਸ਼ਕ ਸੀ। ਉਹਦੀ ਬਹੁਤੀ ਮਿਤ੍ਰਤਾ ਇਕ ਰੁਮਾਨੀਆ ਦੇ ਰਹਿਣ ਵਾਲੇ ਨਾਲ ਹੋ ਗਈ। ਉਹਦੇ ਉਤੇ ਪੂਰਾ ਸ਼ਕ ਸੀ ਕਿ ਉਹ ਜਰਮਨੀ ਵਾਲਿਆਂ ਦਾ ਜਾਸੂਸ ਸੀ। ਫੇਰ ਪਰਸ ਮੁੜ ਜਾਣ ਦੀ ਤਾਰੀਖ਼ ਆ ਗਈ। ਕੋਈ ਤਾਰ ਨਾ ਆਈ। ਏਸ ਲਈ ਲੋਕਲ ਸਫ਼ੀਰ ਅਗੇ ਅਪੀਲ ਕਰਨੀ ਪਈ। ਉਥੋਂ ਵੀ ਨਾਂਹ ਹੋ ਗਈ, ਪਰ ਉਸ ਸਫ਼ੀਰ ਨੇ ਸਲਾਹ ਦਿਤੀ:

"ਜੇਕਰ ਤੂੰ ਵਾਪਸ ਜਾਣਾ ਚਾਹੁੰਦੀ ਹੈਂ ਤਾਂ ਜਰਮਨ ਜਾਸੂਸਾਂ ਨਾਲ ਉਠਣਾ ਬੈਠਣਾ ਛਡ ਦੇ ਅਤੇ ਕੁਝ ਚਿਰ ਲਈ ਆਪਣੇ ਚੰਗੇ ਵਤੀਰੇ ਦਾ ਸਬੂਤ ਦੇ ਦੇ।"

ਮਾਰੂਸੀਆ ਨੇ ਗੁੱਸੇ ਨਾਲ ਏਸ ਸਲਾਹ ਤੋਂ ਨਾਂਹ ਕਰ ਦਿਤੀ। ਪਰ ਉਹਨੇ ਫ਼ਰਾਂਸ ਵਿਚ ਜਾਣਾ ਜ਼ਰੂਰ ਸੀ, ਕਿਉਂਕਿ ਸੁਨੇਹਾ ਦੇਣਾ ਸੀ ਏਸ ਲਈ ਆਗਿਆ-ਪਤਰ ਦਾ ਲੈਣਾ ਵੀ ਜ਼ਰੂਰੀ ਸੀ। ਉਹ ਜਨੇਵਾ ਜਾ ਕੇ ਕੋਸ਼ਸ਼ ਕਰਨ ਲਗੀ। ਉਥੋਂ ਦਾ ਸਫ਼ੀਰ ਇਹ ਨਹੀਂ ਸੀ ਜਾਣਦਾ ਕਿ ਮਾਰੂਸੀਆ ਉਸ ਰੁਮੇਨੀਆ ਦੇ ਰਹਿਣ ਵਾਲੇ ਜਰਮਨ ਜਾਸੂਸ ਨਾਲ ਬਹੁਤੀ ਮਿੱਤ੍ਰਤਾ ਰਖਦੀ ਸੀ। ਪਰ ਇਥੇ ਵੀ ਨਾਂਹ ਹੀ ਹੋਈ ਅਤੇ ਦਸਿਆ ਗਿਆ ਕਿ ਜਿਤਨਾ ਚਿਰ ਮਾਤਾ ਹਰੀ ਉਨ੍ਹਾਂ ਲੋਕਾਂ ਨਾਲੋਂ ਮਿੱਤ੍ਰਤਾ ਨਹੀਂ ਤੋੜਦੀ

ਜਿਹੜੇ ਫ਼ਰਾਂਸ ਦੇ ਬਰਖ਼ਿਲਾਫ਼ ਕੰਮ ਕਰ ਰਹੇ ਸਨ। ਉਹ ਮੁੜ ਫਰਾਂਸ ਨਹੀਂ ਸੀ ਜਾ ਸਕਦੀ।

ਜਦੋਂ ਦੂਜੀ ਵਾਰੀ ਏਸ ਤਰ੍ਹਾਂ ਨਾਂਹ ਹੋ ਗਈ ਤਾਂ ਮਾਰੂਸੀਆ ਨੂੰ ਪਤਾ ਲਗ ਗਿਆ ਕਿ ਸਵਿਜ਼ਰਲੈਂਡ ਵਿਚ ਰਹਿੰਦੇ ਹੋਏ ਉਹ ਉਨ੍ਹਾਂ ਹੱਕਾਂ ਨੂੰ ਮਾਣ ਰਹੀ ਸੀ, ਜਿਹੜੇ ਇਕ ਬੇਤਰਫ਼ਦਾਰ ਨੂੰ ਦਿਤੇ ਜਾਂਦੇ ਸਨ, ਪਰ ਫ਼ਰਾਂਸ ਵਿਚ ਪੁਜਿਆਂ ਉਹਦੇ ਉਤੇ ਸ਼ਕ ਕੀਤਾ ਜਾਏਗਾ, ਗ੍ਰਿਫਤਾਰੀ ਵੀ ਹੋ ਜਾਏਗੀ ਅਤੇ ਖਵਰੇ ਫ਼ਾਂਸੀ ਤੇ ਵੀ ਚੜ੍ਹਨਾ ਪੈ ਜਾਣਾ ਸੀ। ਪਰ ਫੇਰ ਵੀ ਜਾਸੂਸ ਹੁੰਦੀ ਹੋਈ ਉਹਦਾ ਫ਼ਰਜ਼ ਸੀ ਉਥੇ ਪੁਜਣ ਦੇ ਭਾਵੇਂ ਕਾਗ਼ਜ਼ ਨਾ ਹੀ ਮਿਲਣ। ਜਰਮਨ ਕੋਲ ਇਕ ਅਤਿ ਸਿਆਣਾ ਮਹਿਕਮਾ ਸੀ ਜਿਹੜਾ ਹਰ ਕਿਸਮ ਦੇ ਫ਼ਰਜ਼ੀ ਕਾਗਜ਼ ਬਣਾ ਲੈਂਦਾ ਸੀ ਅਤੇ ਪਤਾ ਵੀ ਨਹੀਂ ਸੀ ਲਗਣ ਦੇਂਦਾ। ਪਰ ਮਾਰੂਸੀਆ ਦਾ ਇਨ੍ਹਾਂ ਬਨਾਵਟੀ ਕਾਗ਼ਜ਼ਾਂ ਨਾਲ ਪੈਰਸ ਵਿਚ ਚਲਾ ਜਾਣਾ ਬੜਾ ਮੁਸ਼ਕਲ ਸੀ, ਕਿਉਂਕਿ ਉਹਨੂੰ ਚੰਗੀ ਤਰ੍ਹਾਂ ਸਾਰਾ ਖੁਫੀਆ ਮਹਿਕਮਾ ਜਾਣਦਾ ਸੀ। ਜੇਕਰ ਆਗਿਆ-ਪੱਤਰ ਲਏ ਬਿਨਾਂ ਚਲੀ ਜਾਵੇ ਤਾਂ ਨਾ ਕੇਵਲ ਸਫ਼ੀਰ ਨੂੰ ਹੀ ਪਤਾ ਲਗ ਜਾਣਾ ਸੀ, ਸਗੋਂ ਉਹਦੇ ਪੂਰੇ ਹੁਲੀਏ ਦਾ ਪਤਾ ਸਰਹੱਦਾਂ ਤੇ ਰਹਿੰਦੇ ਅਫ਼ਸਰਾਂ ਨੂੰ ਵੀ ਦਿਤਾ ਜਾਣਾ ਸੀ, ਜਿਸ ਕਰ ਕੇ ਸਰਹੱਦਾਂ ਨੂੰ ਪਾਰ ਕਰਨਾ ਹੋਰ ਵੀ ਕਠਨ ਹੋ ਜਾਣਾ ਸੀ। ਏਸ ਖ਼ਤਰੇ ਨੂੰ ਅਨਭਵ ਕਰਦੀ ਹੋਈ ਮਾਰੂਸੀਆ ਨੇ ਸਵਿਜ਼ਰਲੈਂਡ ਵਿਚ ਰਹਿੰਦੇ ਜਰਮਨੀ ਖੁਫ਼ੀਆ ਮਹਿਕਮੇ ਦੇ ਵੱਡੇ ਅਫ਼ਸਰ ਕੋਲ ਅਰਜ਼ ਕੀਤੀ :

"ਮੇਰੇ ਲਈ ਬੜਾ ਖ਼ਤਰਾ ਹੈ। ਜੇਕਰ ਮੈਂ ਸਰਹੱਦਾਂ ਨੂੰ ਪਾਰ ਕਰਨ ਦੀ ਕੋਸ਼ਸ਼ ਕਰਾਂ, ਤਾ ਜ਼ਰੂਰ ਵੱਡੀ ਮੁਸੀਬਤ ਵਿਚ ਫਸ ਜਾਵਾਂਗੀ।"

ਜਾਸੂਸ ਇਵੇਂ ਨਹੀਂ ਕਹਿੰਦੇ। ਜਦ ਇਕ ਪਾਸੇ

ਫ਼ਰਜ਼ ਕਹਿੰਦਾ ਹੋਵੇ ਕਿ ਫ਼ਲਾਣਾ ਕੰਮ ਕਰਨਾ ਹੈ ਅਤੇ ਦੂਜੇ ਪਾਸੇ ਗ੍ਰਿਫ਼ਤਾਰੀ ਦੀ ਸੰਭਾਵਨਾ ਹੋਵੇ ਤਾਂ ਜਾਸੂਸ ਫ਼ਰਜ਼ ਨੂੰ ਲਾਂਭੇ ਨਹੀਂ ਕਰ ਸਕਦਾ। ਉਹ ਆਦਮੀ ਜਿਹੜੇ ਆਜ਼ਾਦੀ ਲੈਣ ਲਈ ਕਈ ਵਾਰੀ ਆਪਣੀਆਂ ਜ਼ਿੰਦਗੀਆਂ ਨੂੰ ਤਲੀ ਤੇ ਰਖੀ ਕੰਮ ਕਰਦੇ ਫਿਰਦੇ ਹਨ। ਮਾਰੂਸੀਆਂ ਦੇ ਇਨ੍ਹਾਂ ਸ਼ਬਦਾਂ ਦੀ ਸ਼ਲਾਘਾ ਨਹੀਂ ਕਰ ਸਕਦੇ। ਜਾਸੂਸਾਂ ਲਈ ਸਰਹੱਦਾਂ ਨੂੰ ਪਾਰ ਕਰਨਾ ਹਮੇਸ਼ ਹੀ ਖ਼ਤਰੇ ਵਾਲਾ ਹੁੰਦਾ ਹੈ, ਭਾਵੇਂ ਉਹਦੇ ਕੋਲ ਆਗਿਆ ਪਤਰ ਵੀ ਹੋਵੇ। ਤਾਂ ਫਿਰ ਕਿਉਂ ਮਾਰੂਸੀਆ ਨੂੰ ਏਸ ਤੋਂ ਡਰ ਆਵੇ ? ਪਛਾਣੇ ਜਾਣ ਦਾ ਡਰ ? ਚੰਗਿਆ ਰਬਾ ! ਪਛਾਣੇ ਜਾਣ ਦਾ ਡਰ ਕਦੀ ਜਾਸੂਸ ਤੋਂ ਦੂਰ ਹੋ ਸਕਦਾ ਹੈ ? ਇਹ ਜਾਸੂਸਾਂ ਦਾ ਨਿਤ ਦਾ ਕੰਮ ਸੀ ਕਿ ਏਸ ਤੋਂ ਬਚਣਾ। ਉਨ੍ਹਾਂ ਨੂੰ ਇਹ ਕਰਨ ਦੀ ਸਿਖਿਆ ਦਿਤੀ ਜਾਂਦੀ ਸੀ। ਅਤੇ ਜੇਕਰ ਕਦੀ ਪਛਾਣੇ ਜਾਣ ਕਰਕੇ ਪਕੜੇ ਜਾਣ, ਤਾਂ ਉਨ੍ਹਾਂ ਦਾ ਇਹ ਕੰਮ ਸੀ ਕਿ ਪਿੱਛਾ ਕਰਨ ਵਾਲਿਆਂ ਨੂੰ ਕਿਵੇਂ ਮਗਰੋਂ ਲਾਹੁਣ। ਪਰ ਏਸ ਲਈ ਕੰਮ ਕਰਨ ਤੋਂ ਨਾਂਹ ਕਰ ਦੇਣੀ ਕਿ ਉਹ ਜਾਸੂਸ ਜਾਣਿਆ ਜਾਂਦਾ ਸੀ—ਏਹ ਸ਼ਲਾਘਾ ਯੋਗ ਨਹੀਂ ਸੀ।

ਮਾਰੂਸੀਆਂ ਅਜੇ ਵੀ ਨਾਂਹ ਹੀ ਕਹਦੀ ਸੀ। ਉਹਨੇ ਇਤਨਾ ਜ਼ੋਰ ਦਾ ਇਤਰਾਜ਼ ਕੀਤਾ ਕਿ ਫਰਾਂਸ ਵਾਲਿਆਂ ਨੂੰ ਵੀ ਉਹਦੀ ਤਕਲੀਫ਼ ਦਾ ਪਤਾ ਲਗ ਗਿਆ। ਇਹ ਖ਼ਿਆਲ ਕਰਦੇ ਕਿ ਸ਼ਾਇਦ ਕੁਝ ਭੇਦ ਦੇ ਦੇਵੇ, ਉਹ ਮਾਰੂਸੀਆ ਨਾਲ ਹਮਦਰਦੀ ਕਰਨ ਲਗ ਪਏ। ਫ਼ਰਾਂਸ ਦੇ ਏਜੰਟ ਨੇ ਮਾਰੂ-ਸੀਆ ਦਾ ਯਕੀਨ ਜਿਤਣ ਲਈ ਹਰ ਤਰ੍ਹਾਂ ਕੋਸ਼ਿਸ਼ ਕੀਤੀ। ਪੁਰਾਣੇ ਵਾਕਫ਼ਾਂ ਨੂੰ ਧੋਖਾ ਦੇਣ ਲਈ ਵੀ ਆਖਿਆ। ਪਰ ਬਦਕਿਸਮਤੀ ਨਾਲ ਉਸ ਏਜੰਟ ਨੂੰ ਜਰਮਨੀ ਦੇ ਜਾਸੂਸ ਜਾਣਦੇ ਸਨ। ਜਦੋਂ ਉਨ੍ਹਾਂ ਨੂੰ ਇਹ ਪਤਾ ਲਗਿਆ ਕਿ ਮਾਰੂ ਸੀਆ ਉਹਦੇ ਨਾਲ ਰਹਿੰਦੀ ਬਹਿੰਦੀ ਸੀ ਤਾਂ ਉਨ੍ਹਾਂ ਨੂੰ

ਖ਼ਤਰਾ ਹੋਇਆ। ਉਨ੍ਹਾਂ ਆਪਣੇ ਜਾਸੂਸਾਂ ਨੂੰ ਇਹ ਪਤਾ ਲਾਉਣ ਲਈ ਆਖਿਆ ਕਿ ਵੇਖੋ ਕਿਤੇ ਮਾਰੂਸੀਆ ਬੇਵਫ਼ਾਈ ਕਰਨ ਦਾ ਖਿਆਲ ਤਾਂ ਨਹੀਂ ਕਰ ਰਹੀ।

ਇਕ ਰਾਤ ਨੂੰ ਮਾਰੂਸੀਆ ਅਤੇ ਉਹਦੇ ਫਰਾਂਸ ਵਾਲੇ ਮਿੱਤ੍ਰ ਨੇ ਅਕੱਠੀ ਰੋਟੀ ਇਕ ਹੋਟਲ ਵਿਚ ਖਾਧੀ। ਜਦੋਂ ਉਹ ਆਦਮੀ ਚਲਿਆ ਗਿਆ ਤਾਂ ਥੋੜ੍ਹੀ ਦੇਰ ਪਿਛੋਂ ਮਾਰੂਸੀਆ ਨੂੰ ਜਰਮਨ ਦੇ ਜਾਸੂਸਾਂ ਵਲੋਂ ਸੁਨੇਹਾ ਆਇਆ ਕਿ ਉਨ੍ਹਾਂ ਨਾਲ ਰਲ ਕੇ ਕੁਝ ਹੋਰ ਖਾਏ ਪੀਏ। ਇਹ ਜਾਸੂਸ ਨਾਲ ਦੇ ਕਮਰੇ ਵਿਚ ਖ਼ੂਬ ਰੰਗ ਰਲੀਆਂ ਕਰ ਰਹੇ ਸਨ। ਉਨ੍ਹਾਂ ਜ਼ੋਰ ਦਿਤਾ ਕਿ ਮਾਰੂਸੀਆ ਵੀ ਉਨ੍ਹਾਂ ਦੀਆਂ ਖੁਸ਼ੀਆਂ ਵਿਚ ਹਿਸਾ ਲਵੇ। ਉਸ ਪਾਰਟੀ ਵਿਚ ਕੀ ਹੋਇਆ ? ਅਜ ਤਕ ਪਤਾ ਨਹੀਂ ਲਗਿਆ ਅਤੇ ਸ਼ਾਇਦ ਕਦੀ ਵੀ ਨਾ ਲਗੇ। ਜੋ ਕੁਝ ਪਤਾ ਹੈ ਉਹ ਦੁਖ ਭਰੇ ਅੰਤ ਦਾ ਪਤਾ ਹੈ। ਜਦ ਅਗਲੀ ਭਲਕ ਦੇਖਿਆ ਤਾਂ ਮਾਰੂਸੀਆ ਮਰੀ ਪਈ ਸੀ। ਉਸ ਵੇਲੇ ਨਾਚ ਵਾਲੇ ਕਪੜੇ ਪਾਏ ਹੋਏ ਸਨ। ਅਤੇ ਆਪਣੀ ਫੁੱਲਾਂ ਦੀ ਸੇਜ ਉੱਤੇ ਨ ਖੁਲ੍ਹਣ ਵਾਲੀ ਅਤਿ ਗੂੜ੍ਹੀ ਨੀਂਦੇ ਸੁਤੀ ਪਈ ਸੀ!

ਸਵਿਜ਼ਰਲੈਂਡ ਵਿਚ ਰਹਿੰਦੇ ਜਾਸੂਸ ਜਦ ਕਦੀ ਆਪਣੀ ਮਰਜ਼ੀ ਦਸਦੇ ਸਨ ਤਾਂ ਖੁਫ਼ੀਆ ਮਹਿਕਮਾ ਮਾਰੂ-ਸੀਆ ਦਾ ਧਿਆਨ ਦਿਵਾ ਕੇ ਡਰਾ ਦੇਂਦੇ ਸਨ। ਇਹ ਇਕ, ਉੱਘੀ ਉਦਾਰਨਾ ਹੋ ਗਈ ਸੀ ਕਿ ਕਿਵੇਂ ਜਰਮਨ ਦਾ ਖੁਫ਼ੀਅ ਮਹਿਕਮਾ ਅਤਿ ਬੇਰਹਿਮੀ ਨਾਲ ਸਜ਼ਾ ਦੇਂਦਾ ਸੀ– ਜਦ ਉਹ ਕਿਸੇ ਜਾਸੂਸ ਨੂੰ ਜ਼ਬਤ ਹੇਠ ਲਿਆਉਣਾ ਚਾਹੁੰਦਾ ਸੀ। ਏਸ ਮੌਤ ਵਲ ਇਸ਼ਾਰਾ ਕਰਕੇ ਕਈ ਮਰੀਅਲ ਜੀਵਾਂ ਵਿਚ ਜੋਸ਼ ਪੈਦਾ ਕੀਤਾ ਜਾਂਦਾ ਸੀ।

ਏਸ ਹਾਦਸੇ ਦਾ ਅਸਰ ਮਾਤਾ ਹਰੀ ਉੱਤੇ ਬਹੁਤ ਹੋਇਆ ਸੀ ਕਿਉਂਕਿ ਕਈ ਸਾਲਾਂ ਤੋਂ ਮਾਰੂਸੀਆ ਦੀ ਸਹੇਲੀ ਸੀ।

ਭਾਵੇਂ ਇਹ ਪਤਾ ਨਹੀਂ ਕਿ ਦੋਵੇਂ ਰਲ ਕੇ ਜਰਮਨ ਦੇ ਲਾਭ ਲਈ ਕੰਮ ਕਰਦੀਆਂ ਰਹੀਆਂ ਸਨ ਕਿ ਨਹੀਂ, ਤਾਂ ਵੀ ਉਨ੍ਹਾਂ ਦੀਆਂ ਜ਼ਿੰਦਗੀਆਂ ਨੇ ਇਕ ਹੀ ਰਾਹ ਪਕੜਿਆ ਸੀ। ਕਦੀ ਮਾਤਾ ਹਰੀ ਸਟੇਜ ਤੇ ਜਾਂਦੀ ਸੀ ਕਦੀ ਮਾਰੂਸੀਆ। ਮਾਤਾ ਹਰੀ ਦੀ ਥਾਂ ਕੁਝ ਉੱਚੀ ਸੀ। ਏਸ ਗਲ ਵਿਚ ਕੋਈ ਸ਼ਕ ਨਹੀਂ ਕਿ ਜਦ ਮਾਤਾ ਹਰੀ ਨੂੰ ਫ਼ਰਾਂਸ ਜਾਣ ਦਾ ਹੁਕਮ ਹੋਇਆ ਤਾਂ ਉਹ ਇਕ ਤਰ੍ਹਾਂ ਦੀ ਯਾਦ ਦਵਾਣੀ ਸੀ ਕਿ ਜੇਕਰ ਮਾਤਾ ਹਰੀ ਉੱਥੇ ਜਾਣ ਤੋਂ ਇਤਰਾਜ਼ ਕਰੇਗੀ ਤਾਂ ਉਹਦਾ ਵੀ ਉਹ ਹੀ ਹਾਲ ਹੋਵੇਗਾ ਜਿਹੜਾ ਮਾਰੂਸੀਆ ਨਾਲ ਹੋਇਆ ਸੀ। ਜਾਸੂਸ ਹੁੰਦੀ ਹੋਈ ਉਹਨੂੰ ਆਪਣੀ ਰਖਿਆ ਲਈ ਆਪ ਰਾਹ ਲਭਣੇ ਚਾਹੀਦੇ ਸਨ। ਪਰ ਇਹ ਗਲ ਪ੍ਰਤਖ ਸੀ ਕਿ ਉਹਦੇ ਅਫ਼ਸਰ ਹੁਕਮ-ਅਦੂਲੀ ਨੂੰ ਨਹੀਂ ਸਹਾਰ ਸਕਣਗੇ। ਜੇਕਰ ਹੁਕਮ ਮੋੜ ਕੇ ਮਾਤਾ ਹਰੀ ਸਪੇਨ ਵਿਚ ਹੀ ਰਹਿੰਦੀ ਤਾਂ ਉਥੋਂ ਉਹਦਾ ਕੋਈ ਇਤਨਾ ਚੰਗਾ ਮਿੱਤ੍ਰ ਨਹੀਂ ਸੀ ਜਿਹੜਾ ਜ਼ਰਮਨੀ ਦੇ ਅਤਿ-ਗੁਸੇਲੇ ਬਦਲੇ ਤੋਂ ਉਹਨੂੰ ਬਚਾ ਸਕੇ। ਪਰ ਪੇਰਿਸ ਵਿਚ ਉਹਦੇ ਕਈ ਵੱਡੀ ਤਾਕਤ ਵਾਲੇ ਮਿੱਤ੍ਰ ਸਨ। ਜਿਹੜੇ ਹੋ ਸਕਦਾ ਸੀ ਸ੍ਵੈ-ਲਾਭ ਲਈ ਉਹਨੂੰ ਉਸ ਬੇਦਰਦ ਕਿਸਮਤ ਤੋਂ ਬਚਾ ਲੈਣ, ਜਿਹੜੀ ਉਹਦਾ ਪਿੱਛਾ ਕਰ ਰਹੀ ਸੀ। ਫ਼ਰਾਂਸ ਦਾ ਖੁਫ਼ੀਆ ਮਹਿਕਮਾ ਇਤਨਾ ਕਠੋਰ ਚਿਤ ਨਹੀਂ ਸੀ ਜਿਤਨਾ ਜਰਮਨ ਦਾ। ਅਤੇ ਇਹ ਸੰਭਵ ਸੀ ਕਿ ਮਾਤਾ ਹਰੀ ਉਸ ਸੁਨੇਹੇ ਬਾਰੇ ਜਿਹੜਾ ਉਸ ਬੈਲਜੀਅਮ ਪਹੁੰਚਾਣਾ ਸੀ, ਅਤੇ ਨਹੀਂ ਸੀ ਭੇਜਿਆ, ਕੋਈ ਬਹਾਨਾ ਲਾ ਸਕੇ।

ਮਾਤਾ ਹਰੀ ਨੇ ਦਿਲ ਨਾਲ ਗਲਾਂ ਕੀਤੀਆਂ :

'ਖ਼ਬਰੇ ਮੈਂ ਆਪਣੇ ਖ਼ਤਰੇ ਨੂੰ ਐਵੇਂ ਵਾਧੂ ਹੀ ਵਧਾ ਰਹੀ ਹੋਵਾਂ। ਭਾਵੇਂ ਫ਼ਰਾਂਸ ਵਾਲੇ ਮੇਰੇ ਤੇ ਸ਼ਕ ਕਰਦੇ ਹਨ। ਪਰ

ਉਨ੍ਹਾਂ ਕੋਲ ਸਬੂਤ ਤਾਂ ਕੋਈ ਨਹੀਂ ਜਾਪਦਾ। ਉਨ੍ਹਾਂ ਨੂੰ ਤਦ ਹੀ ਕੋਈ ਸਬੂਤ ਮਿਲ ਸਕਦਾ ਹੈ ਜੇਕਰ ਉਹ ਮੇਰੀਆਂ ਚਿਠੀਆਂ ਨੂੰ ਫੋਲਣਗੇ ਤਾਂ। ਜੇਕਰ ਉਹ ਇਹ ਕਰਨਗੇ ਤਾਂ ਇਕ ਉਸ ਬੇ-ਤਰਫਦਾਰ ਦੇਸ ਨਾਲ ਉਨ੍ਹਾਂ ਦੀ ਮਿੱਤ੍ਰਤਾ ਟੁਟ ਜਾਣ ਦੀ ਹਰ ਸੰਭਾਵਨਾਂ ਹੈ ਜਿਸ ਦੀ ਡਾਕ ਮੈਂ ਵਰਤੀ ਹੈ। ਮੈਨੂੰ ਉਮੀਦ ਤਾਂ ਨਹੀਂ, ਪਰ ਜੇਕਰ ਉਨ੍ਹਾਂ ਪਤਾ ਕਰ ਲਿਆ ਹੋਵੇ ਕਿ ਮੈਂ ਕਿਹੜੇ ਗੁਪਤ ਤਰੀਕਿਆਂ ਨਾਲ ਸੁਨੇਹੇ ਭੇਜਦੀ ਅਤੇ ਲੈਂਦੀ ਹਾਂ। ਤਾਂ ਦੂਜੇ ਡਿਪਲੋਮੇਟ ਮੈਨੂੰ ਬਚਾ ਲੈਣਗੇ, ਕਿਉਂਕਿ ਉਨ੍ਹਾਂ ਦੀ ਡਾਕ ਦੀ ਦੇਖ ਭਾਲ ਕੀਤੀ ਜਾਂਦੀ ਹੈ! ਜੇਕਰ ਫ਼ਰਾਂਸ ਵਾਲੇ ਪੁਛਣਗੇ ਕਿ ਉਹ ਕਾਗਜ਼ ਕਿੱਥੇ ਹਨ ਜਿਹੜੇ ਬੈਲਜੀਅਮ ਪਹੁੰਚਾਣੇ ਸਨ ਤਾਂ ਮੈਂ ਆਖ ਦੇਵਾਂਗੀ ਕਿ ਮੈਂ ਉਨ੍ਹਾਂ ਨੂੰ ਪਾੜ ਸੁਟਿਆ ਹੈ।

ਜੇਕਰ ਮਾਤਾ ਹਰੀ ਨੇ ਸਾਰੀ ਗਲ ਨੂੰ ਏਸ ਤਰ੍ਹਾਂ ਵਿਚਾਰਿਆ ਹੋਵੇ ਤਾਂ ਵੀ ਉਹ ਠੀਕ ਸੀ। ਅਸਲ ਬੇ-ਵਫ਼ਾਈ ਕਿਸੇ ਹੋਰ ਪਾਸੋਂ ਹੋਈ। ਭਾਵੇਂ ਮਾਤਾ ਹਰੀ ਨੇ ਇਹ ਕੰਮ ਕਰਨ ਲਈ ਆਪਣੀ ਰਜ਼ਾਮੰਦੀ ਆਪ ਹੀ ਦਸੀ ਸੀ। ਤਦ ਵੀ ਜਰਮਨ ਖੁਫ਼ੀਆ ਮਹਿਕਮੇ ਨੇ ਆਪਣੀ ਵੱਡੀ ਅਕ੍ਰਿਤ-ਘਣਤਾ ਦਾ ਸਬੂਤ ਦਿਤਾ ਕਿ ਉਸ ਜਾਸੂਸਾਂ ਦੀ ਰਾਖੀ ਲਈ ਕਖ ਵੀ ਨਾ ਕੀਤਾ ਜਿਹੜੀ ਉਨ੍ਹਾਂ ਲਈ ਬੜੀ ਹੀ ਕਾਮਯਾਬੀ ਨਾਲ ਕੰਮ ਕਰਦੀ ਰਹੀ ਸੀ।

ਰਾਖੀ ਲਈ ਕੀ ਕਰਨਾ ਸੀ! ਦੂਜੇ ਪਾਸੇ ਇਸ ਗਲ ਦਾ ਕਾਫੀ ਸਬੂਤ ਹੋ ਗਿਆ ਸੀ ਕਿ ਜਰਮਨ ਵਾਲਿਆਂ ਨੇ ਜਾਣ ਬੁਝ ਕੇ ਮਾਤਾ ਹਰੀ ਨੂੰ ਏਸ ਮੁਸੀਬਤ ਵਿਚ ਸੁਟਿਆ ਸੀ। ਜਰਮਨ ਵਾਲਿਆਂ ਨੂੰ ਜ਼ਰੂਰ ਪਤਾ ਲਗ ਗਿਆ ਹੋਣਾ ਹੈ ਕਿ ਮਾਤਾ ਹਰੀ ਨੇ ਅਸਲ ਕਾਗ਼ਜ਼ ਹਾਲੈਂਡ ਭੇਜ ਕੇ ਵੱਡੀ ਭੁਲ ਕੀਤੀ ਹੈ। ਮਾਤਾ ਹਰੀ ਨੂੰ ਉਨ੍ਹਾਂ ਦੀ ਨਕਲ ਭੇਜਣੀ ਚਾਹੀਦੀ ਸੀ। ਅਸਲ ਆਪਣੇ ਕੋਲ ਰਖਣੇ ਚਾਹੀਦੇ

ਸਨ ਤਾਂ ਕਿ ਸਮੇਂ ਸਿਰ ਉਨ੍ਹਾਂ ਵਿਚ ਮੇਕਰ ਲੋੜ ਪੈਂਦੀ ਤਾਂ ਅਦਲਾ ਬਦਲੀ ਕਰਕੇ ਪੇਸ਼ ਕੀਤੇ ਜਾ ਸਕਦੇ। ਜਦ ਮਾਤਾ ਹਰੀ ਇਹ ਕਾਗਜ਼ ਪੇਸ਼ ਨਾ ਕਰ ਸਕੀ ਤਾਂ ਉਹਦੀ ਵਫ਼ਾਦਾਰੀ ਉੱਤੇ ਕਾਫ਼ੀ ਸ਼ਕ ਕੀਤਾ ਗਿਆ ਸੀ। ਪਰ ਇਹ ਉਨ੍ਹਾਂ ਲਈ ਵੱਡਾ ਦੁਖ ਨਹੀਂ ਸੀ।

ਜਰਮਨ ਵਾਲਿਆਂ ਨੂੰ ਖਬਰੇ ਮਾਤਾ ਹਰੀ ਦੀ ਬੇ-ਵਫ਼ਾਈ ਉੱਤੇ ਕਾਫ਼ੀ ਸ਼ਕ ਹੋ ਚੁਕਿਆ ਸੀ। ਚੈਮਨ-ਡੀ-ਡੈਮਜ਼ ਉਤੇ ਹੋਏ ਹਮਲੇ ਦੇ ਪਿੱਛੋਂ ਜਿਹੜੀ ਖ਼ਬਰ ਵੀ ਮਾਤਾ ਹਰੀ ਭੇਜਦੀ ਸੀ ਉਹ ਗਲਤ ਹੁੰਦੀ ਸੀ ਜਾਂ ਧੋਖਾ ਦੇਣ ਵਾਲੀ। ਹਵਾਈ ਜਹਾਜ਼ਾਂ ਦੇ ਰਾਹ ਬਾਰੇ ਜਿਹੜੀ ਖ਼ਬਰ ਮਾਤਾ ਹਰੀ ਦਿਤੀ ਉਹਦਾ ਕਈ ਲਾਭ ਨਾ ਹੋਇਆ। ਕਿਉਂਕਿ ਜਦ ਫਰਾਂਸ ਵਾਲਿਆਂ ਨੂੰ ਪਤਾ ਲਗਾ ਕਿ ਮਾਤਾ ਹਰੀ ਨੇ ਰਾਹ ਦਾ ਪਤਾ ਲਾ ਲਿਆ ਸੀ। ਤਾਂ ਉਨ੍ਹਾਂ ਝਟ-ਪਟ ਹੋਰ ਰਾਹ ਅਖ਼ਤਿਆਰ ਕਰ ਲਿਆ ਸੀ। ਜਿਹੜੀ ਖ਼ਬਰ ਮਾਤਾ ਹਰੀ ਨੇ ਬਰਤਾਨੀਆ ਦੇ ਟੈਂਕਾਂ ਬਾਰੇ ਦਿਤੀ ਸੀ ਉਹਵੀ ਫ਼ਜ਼ੂਲ ਸੀ ਕਿਉਂਕਿ ਝੂਠ ਸੀ। ਬੇਲਜੀਅਮ ਵਿਚ ਕੰਮ ਕਰਦੇ ਹੋਏ ਜਾਸੂਸਾਂ ਦੀ ਜਿਹੜੀ ਲਿਸਟ-ਭੇਜੀ ਉਨ੍ਹਾਂ ਵਿਚੋਂ ਵੀ ਕੇਵਲ ਇਕ ਹੀ ਜਾਸੂਸ ਲਭ ਸਕਿਆ ਸੀ—ਇਕ ਹੋਰ ਚਾਲਾਕੀ। ਅਖ਼ੀਰ ਵਿਚ ਬਰਤਾ-ਨੀਆਂ ਵਾਲਿਆਂ ਨੇ ਉਹਨੂੰ ਹਾਲੈਂਡ ਜਾਣ ਦੀ ਥਾਈਂ ਸਪੇਨ ਵਿਚ ਸੁਟ ਦਿਤਾ ਸੀ।

ਇਨ੍ਹਾਂ ਸਾਰੀਆਂ ਗਲਾਂ ਤੋਂ ਜਰਮਨ ਵਾਲਿਆਂ ਨੂੰ ਕੀ ਖ਼ਿਆਲ ਆ ਸਕਦਾ ਸੀ ?

ਉਨ੍ਹਾਂ ਕੋਲ ਦੋ ਹੀ ਗਲਾਂ ਸਨ। ਜਾਂ ਤਾਂ ਮਾਤਾ ਹਰੀ ਜਾਣ ਬੁਝ ਕੇ ਉਨ੍ਹਾਂ ਨੂੰ ਧੋਖਾ ਦੇ ਰਹੀ ਸੀ, ਜਾਂ ਉਹਦੀ ਨੌਕਰੀ ਬਾਰੇ ਵੈਰੀਆਂ ਨੂੰ ਵੀ ਪਤਾ ਲਗ ਗਿਆ ਹੋਇਆ ਸੀ। ਅਤੇ ਉਹ ਮਾਤਾ ਹਰੀ ਦੇ ਮਾਲਕਾਂ ਨੂੰ ਹੈਰਾਨ ਕਰਨ ਲਈ ਉਹਨੂੰ ਵਰਤ ਰਹੇ ਸਨ। ਏਸ ਹਾਲਤ ਵਿਚ ਮਾਤਾ ਹਰੀ

ਦੀ ਕੀਮਤ ਕੋਈ ਨਹੀਂ ਰਹਿ ਗਈ। ਉਹ ਸਗੋਂ ਦੁਖ ਦਾ ਕਾਰਣ ਬਣ ਗਈ ਸੀ। ਮਾਤਾ ਹਰੀ ਨੂੰ ਉਹਦੀ ਮਰਜ਼ੀ ਦੇ ਉਲਟ ਪੇਰਿਸ ਜਾਣ ਲਈ ਕਿਉਂ ਛੋਰ ਦਿਤਾ? ਕੀ ਇਸ ਲਈ ਕਿ ਉਹ ਆਪਣੇ ਆਪ ਨੂੰ ਵੈਰੀਆਂ ਦੇ ਪੇਸ਼ ਕਰ ਦੇਵੇ?

ਅਸੀਂ ਮਾਤਾ ਹਰੀ ਨੂੰ ਮੁਆਫ਼ ਕਰ ਸਕਦੇ ਹਾਂ ਕਿ ਉਹ ਕਿਉਂ ਇਹ ਕਰਨ ਤੇ ਰਜ਼ਾਮੰਦ ਹੋ ਗਈ। ਪਰ ਅਫ਼ਸਰਾਂ ਲਈ ਘਟ ਹੀ ਬਹਾਨਾ ਹੈ ਜਿਹੜੇ ਇਹ ਜਾਣਦੇ ਹੋਏ ਕਿ ਇਕ ਘੜਾ ਜਿਹੜਾ ਕੰਮ ਜੋਗਾ ਨਹੀਂ ਸੀ ਰਹਿ ਗਿਆ ਉਹਨੂੰ ਖੂਹ ਤੋਂ ਪਾਣੀ ਲਿਆਉਣ ਲਈ ਕਿਉਂ ਵਰਤਦੇ ਰਹੇ।

# ਕਾਂਡ ੧੪

## ਲਕ ਲਕ ਤਾਂਣੀ, ਚੜ੍ਹ ਗਿਆ ਪਾਣੀ

ਜਦੋਂ ਮਾਤਾ ਹਰੀ ਨੇ ਸਪੇਨ ਨੂੰ ਛਡਿਆ, ਜਾਂ ਜਦੋਂ ਉਹ ਫ਼ਰਾਂਸ ਵਿਚ ਆਈ ਤਾਂ ਕਿਸੇ ਗਲ ਦਾ ਭੇਤ ਨਾ ਰਖਿਆ ਗਿਆ। ਮੈਡਰਿਡ ਸਟੇਸ਼ਨ ਉਤੇ ਮਾਤਾ ਹਰੀ ਨੂੰ ਕਈ ਮਿੱਤ੍ਰ ਵਿਦਾ ਕਰਨ ਲਈ ਆਏ ਸਨ। ਕੋਈ ਉਹਦੇ ਨਾਚਾਂ ਦੀ ਸ਼ਲਾਘਾ ਕਰਦਾ ਸੀ। ਕੋਈ ਕਿਸੇ ਹੋਰ ਖ਼ਾਸੀਅਤ ਦੀ। ਕਈ ਜਰਮਨ ਅਫ਼ਸਰ ਉਹਦੇ ਹਥ ਨੂੰ ਚੁਮਣ ਦੇ ਰਹੇ ਸਨ। ਭਾਵੇਂ ਇਤਨੇ ਸ਼ਕ ਭਰੇ ਵਾਯੂ-ਮੰਡਲ ਵਿਚ ਉਹ ਸਫ਼ਰ ਕਰ ਰਹੀ ਸੀ ਤਦ ਵੀ ਜਦ ਮਾਤਾ ਹਰੀ ਨੇ ਪਾਇਰਨੀਜ਼ ਨੂੰ ਪਾਰ ਕੀਤਾ ਤਾਂ ਕੋਈ ਰੁਕਾਵਟ ਨਾ ਹੋਈ, ਕਿਉਂਕਿ ਫ਼ਰਾਂਸ ਦੇ ਸਫ਼ੀਰ ਨੇ, ਜਿਸ ਅਗੇ ਮਾਤਾ ਹਰੀ ਨੇ ਅਪੀਲ ਕੀਤੀ ਸੀ। ਰਾਹ ਸਾਫ਼ ਕਰ ਦਿਤਾ ਸੀ।

ਕਿਉਂਕਿ 'ਲਾਲ ਨਾਚੀ' ਦੀ ਆਮਦ ਦਾ ਪੈਰਿਸ ਦਿਆਂ ਥੀਏਟਰਾਂ ਨੇ ਪਤਾ ਨਹੀਂ ਸੀਦਿਤਾ। ਇਸ ਲਈ ਫ਼ਰਾਂਸ ਵਿਚ ਉਹਨੂੰ ਸਿਵਾਏ ਇਕ ਪੁਰਾਣੇ ਮਿੱਤ੍ਰ ਦੇ ਹੋਰ ਕੋਈ ਲੈਣ ਨਾ ਆਇਆ। ਉਹ ਸ਼ਾਨਦਾਰ ਸਵਾਗਤ ਜਿਸ ਦੀ ਉਹ ਆਦੀ ਹੋ ਗਈ ਸੀ, ਅਜ ਉਥੇ ਨਹੀਂ ਸੀ। ਸਿਵਾਏ ਪੁਲੀਸ ਦੇ ਜਿਨ੍ਹਾਂ ਨੂੰ ਮਾਤਾ ਹਰੀ ਦੇ ਆਉਣ ਦਾ ਪਤਾ ਦਿਤਾ ਗਿਆ ਸੀ। ਕੇਵਲ ਇਕ ਹੋਰ ਵਫਾਦਾਰ 'ਪੁਜਾਰੀ' ਸੀ ਜਿਹੜਾ ਪ੍ਰਦੇਸੀ ਦਫ਼ਤਰ ਤੋਂ ਛੁਟੀ ਲੈ ਕੇ ਪੁਰਾਣੀ ਮਿਤ੍ਰਤਾ ਨੂੰ ਨਵਾਂ ਕਰਨ ਲਈ ਸਟੇਸ਼ਨ ਉਤੇ ਆਇਆ ਹੋਇਆ ਸੀ। ਮਾਤਾ ਹਰੀ ਦੇ ਚੰਚਲ ਪਿਆਰ ਨੇ ਉਹਨੂੰ ਕਈ ਤਕਲੀਫ਼ਾਂ ਦਿਖਾਈਆਂ ਸਨ। ਪਰ ਉਸ ਨਾਚੀ ਨੂੰ ਤਕ ਕੇ ਉਹਦਾ ਪੁਰਾਣਾ ਪਿਆਰ ਮੁੜ ਜਾਗ ਉਠਿਆ ਸੀ। ਪੁਲੀਸ ਨੇ ਤਕਿਆ ਕਿ ਮਾਤਾ ਹਰੀ ਦਾ ਸਾਮਾਨ ਪਲਾਜ਼ਾ ਹੋਟਲ ਵਿਚ ਭੇਜਿਆ ਗਿਆ ਸੀ। ਪਰ ਮਾਤਾ ਹਰੀ ਥੋੜਾ ਜਿੰਨਾਂ ਸਾਮਾਨ ਨਾਲ ਲੈਕੇ ਅਫਸਰ ਦੀ ਮੋਟਰ ਵਿਚ ਬੈਠਕੇ ਉਹਦੇ ਘਰ ਵਲ ਤੁਰ ਪਈ ਸੀ।

ਜਦ ਪੁਲੀਸ ਨੇ ਇਹ ਤੱਕਿਆ ਤਾਂ ਉਨ੍ਹਾਂ ਖ਼ਿਆਲ ਕੀਤਾ ਕਿ ਮਾਤਾ ਹਰੀ ਦਾ ਪਿਛਾ ਕਰਨਾ ਮੁਸ਼ਕਲ ਨਹੀਂ ਸੀ। ਇਸ ਲਈ ਫ਼ਰਾਂਸ ਦੀ ਪੁਲੀਸ ਮਾਤਾ ਹਰੀ ਦੇ ਪਿੱਛੇ ਇਤਨੀ ਨਾ ਪਈ ਜਿਤਨਾ ਲੰਡਨ ਦੀ ਪੁਲੀਸ ਨੇ ਲਗ ਜਾਣਾ ਸੀ, ਜੇਕਰ ਉਹਨੇ ਨਗਰਾਨੀ ਕਰਨੀ ਹੁੰਦੀ ਤਾਂ। ਲੰਡਨ ਦੀ ਪੁਲੀਸ ਨੇ ਮਾਤਾ ਹਰੀ ਨੂੰ ਅੱਖੀਓਂ ਉਹਲੇ ਹੋਣ ਦੀ ਆਗਿਆ ਨਹੀਂ ਸੀ ਦੇਣੀ। ਇਸ ਛੋਟੀ ਜਿਹੀ ਅਨਗਹਿਲੀ ਨੇ ਪੈਰਿਸ ਦੇ ਕਰਤਿਆਂ ਧਰਤਿਆਂ ਨੂੰ ਕੁਝ ਡਰ ਪਾ ਦਿਤਾ ਜਿਸਤੋਂ ਉਹ ਥੋੜੀ ਜਿੰਨੀ ਹੋਰ ਦੂਰਅੰਦੇਸ਼ੀ ਵਰਤ ਕੇ ਸੁਰਖਰੂ ਹੋ ਸਕਦੇ ਸਨ। ਜਦੋਂ

ਸੈਕੰਡ ਬੀਊਰੋ ਦੇ ਅਫ਼ਸਰਾਂ ਨੇ ਮਾਤਾ ਹਰੀ ਨੂੰ ਮਿਲਣ ਦਾ ਖਿਆਲ ਕੀਤਾ ਤਾਂ ਮਾਤਾ ਹਰੀ ਲੱਭਦੀ ਨਹੀਂ ਸੀ। ਤਿੰਨ ਦਿਨ ਉਹ ਮਾਤਾ ਹਰੀ ਅਤੇ ਉਹਦੇ ਮਿੱਤ੍ਰ ਦਾ ਪਤਾ ਕਰਨ ਲਈ ਸਾਰਾ ਸ਼ਹਿਰ ਛਾਣਦੇ ਫਿਰੇ। ਪਲਾਜ਼ਾ ਹੋਟਲ ਤੋਂ ਵੀ ਕਈ ਪਤਾ ਨਾ ਲਗਿਆ, ਉਹਦਾ ਮੈਨੇਜਰ ਤਾਂ ਆਪ ਹਰ ਵੇਲੇ ਮਾਤਾ ਹਰੀ ਦੀ ਆਮਦ ਦੀ ਉਡੀਕ ਕਰ ਰਿਹਾ ਸੀ—ਉਹਦਾ ਅਸਬਾਬ ਪੁਜ ਗਿਆ ਸੀ। ਮਾਤਾ ਹਰੀ ਵੀ ਆਂਵਦੀ ਹੋਵੇਗੀ। ਪ੍ਰਦੇਸੀ ਦਫ਼ਤਰ ਤੋਂ ਪਤਾ ਲਗਾ ਕਿ ਅਫ਼ਸਰ ਕੁਝ ਦਿਨਾਂ ਦੀ ਛੁਟੀ ਉਤੇ ਸੀ। ਪਰ ਇਤਨਾ ਪਤਾ ਸੀ ਕਿ ਉਹ ਅਫਸਰ ਸ਼ਹਿਰ ਛਡ ਕੇ ਬਾਹਰ ਨਹੀਂ ਸੀ ਗਿਆ, ਕਿਉਂਕਿ ਦਫ਼ਤਰ ਨਾਲ ਟੈਲੀਫ਼ੂਨ ਉੱਤੇ ਗਲਾਂ ਕਰਦਾ ਰਿਹਾ ਸੀ।

ਪਰ ਮਾਤਾ ਹਰੀ ਦਾ ਕੋਈ ਨਿਸ਼ਾਨ ਨਾ ਮਿਲਿਆ। ਹਰ ਪਲ ਪੁਲੀਸ ਵਾਲਿਆਂ ਦੀ ਔਚਵੀ ਨੂੰ ਵਧਾ ਰਿਹਾ ਸੀ। ਸੈਕੰਡ ਬੀਊਰੋ ਦੇ ਅਫਸਰ ਸ਼ੱਕ ਕਰਨ ਲਗ ਪਏ ਸਨ ਕਿ ਮਾਤਾ ਹਰੀ ਕਿਸੇ ਹੋਰ ਕੰਮ ਉੱਤੇ ਲਗ ਪਈ ਹੋਣੀ ਹੈ—ਜਿਵੇਂ ਪਹਿਲੋਂ ਵਿਟਲ ਗਈ ਸੀ, ਅਤੇ ਉਨ੍ਹਾਂ ਲਈ ਹੋਰ ਬਖੇੜਾ ਖੜਾ ਕਰ ਦੇਵੇਗੀ। ਉਨ੍ਹਾਂ ਦਾ ਵਹਿਮ ਹੋਰ ਵੀ ਬਹੁਤਾ ਹੋ ਗਿਆ ਸੀ ਕਿ ਕੰਮ ਕਰਨ ਲਈ ਮਾਤਾ ਹਰੀ ਵਲ ਆਇਆ ਰੁਪਿਆ ਬੇਤਰਫਦਾਰ-ਸਫੀਰ ਦੇ ਦਫਤਰ ਵਿਚ ਪਿਆ ਹੋਇਆ ਸੀ, ਪਰ ਪਤਾ ਨਹੀਂ ਸੀ ਲਗਦਾ ਕਿ ਮਾਤਾ ਹਰੀ ਉਹਨੂੰ ਲੈ ਕਿਉਂ ਨਹੀਂ ਸੀ ਜਾਂਦੀ।

ਅਖ਼ੀਰ ਵਿਚ ਉਨ੍ਹਾਂ ਮਾਤਾ ਹਰੀ ਨੂੰ ਲਭ ਲਿਆ। ਉਹ ਆਪ ਬੜੀ ਬੇਪਰਵਾਹੀ ਨਾਲ ਮੋਟਰ ਤੇ ਚੜ੍ਹੀ ਹੋਈ ਹੋਟਲ ਵਲ ਆ ਰਹੀ ਸੀ। ਏਸ ਗਲ ਤੋਂ ਅਚੰਭਾ ਇਤਨਾ ਬਹੁਤਾ ਹੋ ਗਿਆ ਸੀ ਕਿ ਪੁਲੀਸ ਨੇ ਠੀਕ ਸਮਝਿਆ ਕਿ ਕੁਝ ਦਿਨ ਹੋਰ ਕਾਰਵਾਈ ਨਾ ਕੀਤੀ ਜਾਵੇ ਅਤੇ

ਤਕਿਆ ਜਾਏ ਕਿ ਕਿਹੜੀ ਨਵੀਂ ਸਾਜ਼ਸ਼ ਅਖੀਆਂ ਸਾਹਮਣੇ ਆਉਂਦੀ ਸੀ । ਸੈਕੰਡ-ਬੀਊਰੋ ਸ੍ਰ-ਗਿਆਨੀ ਨਹੀਂ ਸੀ । ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਮਾਤਾ ਹਰੀ ਦੇ ਪੈਰਸ ਵਿਚ ਆਉਣ ਦਾ ਕੀ ਪਹਿਲਾ ਮਨੋਰਥ ਸੀ ? ਉਹ ਉਹਦੀ ਲਾ-ਪ੍ਰਵਾਹੀ ਉਤੇ ਹੈਰਾਨ ਹੋ ਰਹੇ ਸਨ ਕਿ ਕਿਉਂ ਮਾਤਾ ਹਰੀ ਉਥੇ ਆਈ ਸੀ ਜਦ ਖ਼ਤਰਾ ਹੋਰ ਵੀ ਵਧਤਾ ਹੋ ਗਿਆ ਸੀ । ਏਸ ਲਈ ਉਨ੍ਹਾਂ ਮਾਤਾ ਹਰੀ ਨੂੰ ਥੋੜੇ ਚਿਰ ਲਈ ਆਜ਼ਾਦੀ ਦੇਣ ਦਾ ਖਿਆਲ ਕਰ ਲਿਆ । ਉਹਦੇ ਪਿਛੋਂ ਮਾਤਾ ਹਰੀ ਕੋਲੋਂ ਬੈਲਜੀਅਮ ਵਲ ਕਾਗਜ਼ ਲਿਜਾਣ ਬਾਰੇ ਆਪਣੀ ਹੈਰਾਨਗੀ ਦਸਣ ਦਾ ਫੈਸਲਾ ਕੀਤਾ ।

ਏਸ ਗਲ ਦਾ ਵੱਡਾ ਡਰ ਸੀ ਕਿ ਮਾਤਾ ਹਰੀ ਉਸ ਅਫਸਰ ਨਾਲ–ਜਿਹੜਾ ਕੇਬੀਨਟ ਦੇ ਸਾਰੇ ਭੇਦਾਂ ਨੂੰ ਜਾਣਦਾ ਸੀ–ਉਠਦੀ ਬੈਠਦੀ ਇਹੋ ਜਹੇ ਭੇਦਾਂ ਨੂੰ ਨਾ ਪਾ ਜਾਏ, ਜਿਨ੍ਹਾਂ ਦਾ ਜਰਮਨੀ ਨੂੰ ਪਤਾ ਲਗਿਆਂ ਫਰਾਂਸ ਦੇ ਨੇਸ਼ਨ ਨੂੰ ਵੱਡਾ ਛੇਦ ਲਗ ਜਾਣ ਦਾ ਡਰ ਸੀ । ਜੇਕਰ ਮਾਤਾ ਹਰੀ ਨੇ ਫ਼ਰਾਂਸ ਦੀ ਪਾਲਿਸੀ ਨੂੰ ਜਾਣ ਕੇ ਜਰਮਨ ਵਾਲਿਆਂ ਨੂੰ ਭੇਦ ਦੇ ਦਿਤਾ ਤਾਂ ਫਰਾਂਸ ਦੇ ਨੇਸ਼ਨ ਨੂੰ ਲਾ-ਇਲਾਜ ਦੁਖ ਦਾ ਮੂੰਹ ਦੇਖਣਾ ਪੈਣਾ ਸੀ । ਕਿਹਾ ਨਹੀਂ ਸੀ ਜਾ ਸਕਦਾ ਕਿ ਇਕ ਅਫਸਰ ਦੀ ਕੁਝ ਮਿੰਟਾਂ ਦੀ ਅਣਗਹਿਲੀ ਬਰਤਾਨੀਆ ਅਤੇ ਫ਼ਰਾਂਸ ਲਈ ਕਿਤਨੀ ਕੁ ਤਕਲੀਫ ਲੈ ਆਵੇ ! ਇਹ ਵੀ ਯਕੀਨ ਕੀਤਾ ਜਾਂਦਾ ਸੀ ਕਿ ਮਾਤਾ ਹਰੀ ਪਹਿਲੋਂ ਹੀ ਦਸ ਚੁਕੀ ਸੀ ਕਿ ਬਰਤਾਨੀਆ ਨੇ ਆਉਣ ਵਾਲੀ ਬਸੰਤ ਰੁੱਤੇ ਵਡਾ ਹਮਲਾ ਕਰਨਾ ਸੀ, ਪਰ ਫ਼ਰਾਂਸ ਵਾਲਿਆਂ ਚੁਪ ਹੀ ਰਹਿਣਾ ਸੀ । ਏਸ ਖ਼ਬਰ ਦਾ ਇਹ ਨਤੀਜਾ ਹੋਇਆ ਕਿ ਜਰਮਨ ਵਾਲਿਆਂ ਨੇ ਸੋਮੀ ਅਲਾਕੇ ਵਲੋਂ ਫੌਜਾਂ

ਹਟਾ ਕੇ ਬਰਤਾਨੀਆ ਦੇ ਮੁਕਾਬਲੇ ਤੇ ਲਾ ਦਿਤੀਆਂ ਸਨ ਅਤੇ ਫਰਾਂਸ ਵਾਲਿਆਂ ਵਲੋਂ ਲਗ ਭਗ ਨਿਸਚਿੰਤ ਹੀ ਹੋ ਗਏ ਸਨ ।

ਪਰ ਜਦ ਮਾਤਾ ਹਰੀ ਪਬਲਿਕ ਵਿਚ ਆ ਗਈ ਅਤੇ ਕੁਝ ਪਹਿਲੇ ਵਾਂਗ ਕੰਮ ਕਰਨ ਲਗ ਪਈ ਤਾਂ ਪੁਲੀਸ ਨੂੰ ਕੁਝ ਹੌਸਲਾ ਹੋਇਆ ਕਿ ਉਹ ਮਾਤਾ ਹਰੀ ਦੇ ਮਨੋਰਥ ਨੂੰ ਸਮਝ ਸਕਣਗੇ । ਮਾਤਾ ਹਰੀ ਨੇ ਸਫ਼ੀਰ ਦੇ ਦਫ਼ਤਰ ਜਾਣ ਲਈ ਕੁਝ ਸਮਾਂ ਲਭ ਲਿਆ ਸੀ। ਅਮਸਟਰਡਮ ਤੋਂ ਆਏ ਪੰਦਰਾਂ ਸੋ ਮਾਰਕਸ ਉਹ ਲੈ ਆਈ ਸੀ, ਪਰ ਹਾਲੈਂਡ ਦੇ ਵਡੇ ਦਫਤਰ ਵਲ ਭੇਜਣ ਲਈ ਕੋਈ ਖ਼ਬਰ ਨਹੀਂ ਸੀ ਕਿਉਂਕਿ ਤਿੰਨਾਂ ਦਿਨਾਂ ਵਿਚ ਜਦ ਉਹ ਪੁਲੀਸ ਦੀਆਂ ਅਖੀਆਂ ਤੋਂ ਉਹਲੇ ਰਹੀ ਸੀ ਤਾਂ ਉਹਨੂੰ ਕੋਈ ਕੰਮ ਦੀ ਗਲ ਹਥ ਨਹੀਂ ਸੀ ਲਗ ਸਕੀ ।

ਮੁੜ ਪੁਰਾਣੀਆਂ ਰੰਗ ਰਲੀਆਂ ਕਰਨ ਦਾ ਸਮਾਂ ਆਇਆ । ਉਹਦੇ ਡਿਪਲੋਮੈਟਿਕ ਮਿੱਤ੍ਰ ਦੀ ਮਿਹਰਬਾਨੀ ਨਾਲ ਮਾਤਾ ਹਰੀ ਲਈ ਕਈ 'ਲੰਚਾਂ' ਅਤੇ 'ਡਿਨਰਾਂ' ਹੋਣ ਲਗ ਪਈਆਂ । ਉਨ੍ਹਾਂ ਜਲਸਿਆਂ ਵਿਚ ਲਗ ਪਗ ਹਰ ਕੇ-ਤਰਫ਼ਦਾਰ ਦੇਸ ਦੇ ਸਫ਼ੀਰ ਹਾਜ਼ਰ ਹੁੰਦੇ ਸਨ। ਬੜੇ ਸਿਆਣੇ ਅਤੇ ਸੰਜੀਦਾ ਸਫ਼ੀਰ ਏਸ ਗਲ ਦੀ ਜ਼ਿਮੇਂਵਾਰੀ ਨੂੰ ਭੁਲ ਕੇ ਕਿ ਕਿਉਂ ਆਪਣੇ ਆਪਣੇ ਦੇਸ ਦੀ ਬੇਤਰਫਦਾਰੀ ਕਾਇਮ ਰਖਣੀ ਸੀ । ਮਾਤਾ ਹਰੀ ਦੀਆਂ ਨਜ਼ਰਾਂ ਵਿਚ ਆਉਣਾ ਲੋਚਦੇ ਸਨ ! ਜੇਕਰ ਮਾਤਾ ਹਰੀ ਆਪਣੀਆਂ ਇਕਰਾਰਾਂ ਭਰੀਆਂ ਅੱਖਾਂ ਨਾਲ ਇਕ ਨਜ਼ਰ ਉਨ੍ਹਾਂ ਵਲ ਕਰ ਦੇਂਦੀ ਸੀ ਤਾਂ ਉਹ ਸਮਝਦੇ ਸਨ ਕਿ ਦਿਨ ਸਫਲ ਹੋ ਗਿਆ ਸੀ । ਅਤੇ ਜੇਕਰ ਕੋਈ ਹੋਰ ਖ਼ਾਸ ਮਿਹਰਬਾਨੀ ਕਰ ਦੇਂਦੀ ਸੀ ਤਾਂ ਉਹ ਮਾਤਾ ਹਰੀ ਕੋਲੋਂ ਏਸ ਸ਼ਾਂਤੀ

ਭਰੇ ਦਿਲ ਨਾਲ ਵਿਦਾ ਹੁੰਦੇ ਸਨ ਮਾਨੋਂ ਉਨ੍ਹਾਂ ਆਪਣੇ ਦੇਸ ਲਈ ਕੋਈ ਲਾਭਦਾਇਕ ਸਮਝੌਤਾ ਕਰ ਲਿਆ ਸੀ। ਇਕ ਵਾਰੀ ਜਦ ਇਕ ਸਫ਼ੀਰ ਨੇ ਲੰਚ ਕੀਤੀ ਤਾਂ ਉੱਥੇ ਇਕ ਜਰਨਲਿਸਟ ਵੀ ਹਾਜ਼ਰ ਸੀ ਅਤੇ ਉਹ ਆਪਣੇ ਮਤਲਬ ਲਈ ਮਾਤਾ ਹਰੀ ਦੀ ਹਰ ਚਾਲ ਨੂੰ ਦੇਖ ਰਿਹਾ ਸੀ। ਉਹ ਮਾਤਾ ਹਰੀ ਦਾ ਜ਼ੋਰ ਜਿਹੜਾ ਉਹ ਉਨ੍ਹਾਂ ਆਦਮੀਆਂ ਉਤੇ ਵਰਤਦੀ ਸੀ, ਵੇਖ ਕੇ ਹੈਰਾਨ ਹੋ ਗਿਆ ਸੀ। ਮਾਤਾ ਹਰੀ ਨੇ ਇਤਨਾ ਕਾਬੂ ਪਾਇਆ ਹੋਇਆ ਸੀ ਕਿ ਉਹ ਆਪਣੇ ਮਨੋਰਥ ਲਈ ਸਚਿਆਈ ਨੂੰ ਮੋੜ ਤੋੜ ਸਕਦੀ ਸੀ, ਪਰ ਜਾਦੂ ਨਾਲ ਬੱਧੇ ਮਹਿਮਾਨਾਂ ਵਿਚੋਂ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਮਾਤਾ ਹਰ ਨੂੰ ਝੂਠਾ ਕਹਿ ਸਕੇ।

ਮਾਤਾ ਹਰੀ ਇਨ੍ਹਾਂ ਜਲਸਿਆਂ ਅਤੇ ਡਿੰਨਰਾਂ ਆਦਿ ਵਿਚ ਰਹਿਕੇ ਆਪਣੇ ਪੁਰਾਣੇ ਮਿੱਤ੍ਰਾਂ ਨੂੰ ਨਹੀਂ ਸੀ ਭੁਲੀ ਜਿਹੜੇ ਛੁਟੀ ਉਤੇ ਆਏ ਹੋਏ ਸਨ। ਤਕਰੀਬਨ ਹਰ ਰਾਤ ਨੂੰ ਉਹ ਕਿਧਰੇ ਨਾ ਕਿਧਰੇ ਫੇਰੀ ਪਾਂਦੀ ਸੀ। ਕਦੀ ਕਦੀ ਕੋਈ ਸ਼ਰਾਬ ਦੇ ਮਿਸਾਲੇ ਦੇ ਲੋਰ ਵਿਚ ਆਕੇ ਕੁਝ ਕਹਿ ਬੈਠਦਾ ਸੀ। ਇਕ ਅਤਿ ਸ਼ਰਾਬ ਦੇ ਪਿਆਰੇ ਕੋਲੋਂ ਮਾਤਾ ਹਰੀ ਨੇ ਪਤਾ ਲੈਣ ਦੀ ਕੋਸ਼ਿਸ਼ ਕੀਤੀ ਕਿ ਟੈਂਕ ਬਣਾਨ ਵਿਚ ਕੀ ਵਾ` ਕੀਤੇ ਜਾ ਰਹੇ ਸਨ, ਅਤੇ ਕੀ ਉਨ੍ਹਾਂ ਨੂੰ ਵਰਤਨ ਵਿਚ ਕੋਈ ਨਵੀਆਂ ਤਰਕੀਬਾਂ ਸੋਚੀਆਂ ਗਈਆਂ ਸਨ ? ਪਰ ਇਸ ਗਲ ਬਾਰੇ ਕੋਸ਼ਿਸ਼ ਕਰਨੀ ਬੇ-ਅਰਥ ਸੀ ਕਿਉਂਕਿ ਇਨ੍ਹਾਂ ਭੇਦਾਂ ਨੂੰ ਇਤਨੀ ਚੰਗੀ ਤਰ੍ਹਾਂ ਛਿਪਾਕੇ ਰਖਿਆ ਜਾਂਦਾ ਸੀ ਕਿ ਫ਼ਰਾਂਸ ਦੇ ਲੋਕੀ ਇਨ੍ਹਾਂ ਨੂੰ ਨਹੀਂ ਸਨ ਜਾਣ ਸਕਦੇ। ਜਦ ਸੈਕੰਡ ਬੀਊਰੋ ਦੇ ਅਫ਼ਸਰਾਂ ਨੂੰ ਇਸ ਗਲ ਦਾ ਪਤਾ ਲਗ ਗਿਆ ਤਾਂ ਉਨ੍ਹਾਂ ਸੋਚਿਆ ਕਿ ਹੁਣ ਸਮਾਂ ਠੀਕ ਸੀ ਕਿ ਮਾਤਾ ਹਰੀ

ਕੋਲੋਂ ਪੁਛਿਆ ਜਾਵੇ ਕਿ ਬੇਲਜੀਅਮ ਵਿਚ ਸੁਨੇਹਾ ਪਹੁੰਚਾਣ ਵਿਚ ਉਹਨੇ ਕਿਉਂ ਅਨਗਹਿਲੀ ਕੀਤੀ ਸੀ।

ਇਹ ਪੁਛਣ ਦਾ ਕੰਮ ਸਿਵਲ ਪੁਲੀਸ ਦੇ ਇਕ ਅਫ਼ਸਰ ਗੋਚਰੇ ਛਡਿਆ ਗਿਆ, ਅਤੇ ਉਹਨੂੰ ਆਖਿਆ ਗਿਆ ਕਿ ਇਸ ਗਲ ਦਾ ਖ਼ਾਸ ਖ਼ਿਆਲ ਰਖੇ ਕਿ ਮਾਤਾ ਹਰੀ ਨੂੰ ਕਿਸੇ ਗਲ ਦਾ ਡਰ ਨਾ ਹੋ ਜਾਏ। ਇਸ ਅਫ਼ਸਰ ਦਾ ਨਾਮ ਟਰਾਇਲੈਟ ਸੀ। ਉਹ ਤਜਰਬੇਕਾਰ ਤੇ ਕਾਰਸਾਜ਼ ਅਫ਼ਸਰ ਸੀ। ਉਹ ਜਾਸੂਸੀ ਦੇ ਕੰਮਾਂ ਅਤੇ ਆਚਰਨ ਤੋਂ ਪੂਰੀ ਤਰ੍ਹਾਂ ਜਾਣਕਾਰ ਸੀ। ਉਹ ਇਹ ਵੀ ਜਾਣਦਾ ਸੀ ਕਿ ਕਾਨੂੰਨ-ਸ਼ਿਕਨ, ਨਾਜ਼ਕ ਮੌਕੇ ਨੂੰ ਸੁਧਾਰਨ ਲਈ ਕਈ ਵਾਰੀ ਮੂਰਛਾ ਵਿਚ ਆ ਕੇ ਕੁਝ ਕਰ ਬਠਦੇ ਸਨ। ਉਹ ਜਾਣਦਾ ਸੀ ਕਿ ਜਦ ਮਾਤਾ ਹਰੀ ਦੇ ਮਾਣ ਨੂੰ ਠੀਸ ਲਗਦੀ ਸੀ ਤਾਂ ਉਹ ਬੜੀ ਗੁਸੈਲੀ ਹੋ ਜਾਂਦੀ ਸੀ। ਅਤੇ ਜਦ ਉਹਦੀ ਮਰਜ਼ੀ ਦੇ ਉਲਟ ਜ਼ਰਾ ਵੀ ਕੋਈ ਕੰਮ ਹੁੰਦਾ ਸੀ ਤਾਂ ਗੁਸੇ ਨਾਲ ਲਾਲੋ ਲਾਲ ਹੋਕੇ ਕਈ ਨਾਦਾਨੀ ਭਰੇ ਕੰਮ ਕਰ ਦੇਂਦੀ ਸੀ। ਈਹੋ ਜਿਹੀ ਤੇਜ਼ ਸੁਭਾਉ ਵਾਲੀ ਇਸਤ੍ਰੀ ਕੋਲੋਂ ਵੀ ਇਹ ਉਮੀਦ ਹੋ ਸਕਦੀ ਸੀ ਕਿ ਜਦ ਉਹਨੂੰ ਕੋਈ ਖ਼ਤਰੇ ਦਾ ਸ਼ਕ ਹੋ ਜਾਵੇ ਤਾਂ ਗੁਸੇ ਵਿਚ ਆਕੇ ਆਪਣੇ ਸਰੀਰ ਜਾਂ ਕਿਸੇ ਪੁਲੀਸ ਦੇ ਆਦਮੀ ਉਤੇ ਵਾਰ ਕਰ ਬੈਠੇਗੀ। ਮਾਤਾ ਹਰੀ ਆਪ ਹੀ ਕਹਿੰਦੀ ਸੀ ਕਿ ਉਹ ਲਹੂ ਦੀ ਪਿਆਸੀ ਸੀ, ਅਤੇ ਪੁਲੀਸ ਵਾਲਿਆਂ ਕੋਲ ਏਸ ਗਲ ਦਾ ਕੁਝ ਸਬੂਤ ਵੀ ਹੈ। ਮਾਤਾ ਹਰੀ ਇਹ ਮਾਣ ਨਾਲ ਕਹਿੰਦੀ ਸੀ ਕਿ ਉਹਨੇ ਆਪਣੀ ਹਥੀਂ ਉਸ ਨੌਕਰ ਨੂੰ ਮਾਰਿਆ ਜਿਸਨੇ ਉਹਦੇ ਪੁਤਰ ਨਾਰਮਨ ਨੂੰ ਮਾਰਿਆ ਸੀ ਅਤੇ ਦੂਜੇ ਉਹ ਨੇ ਆਪਣੇ ਘੋੜੇ ਨੂੰ ਆਪਣੇ ਛੁਰੇ ਨਾਲ ਇਸ ਲਈ ਮਾਰ ਦਿਤਾ ਕਿ ਉਹਦੇ ਉਤੇ ਕੋਈ ਹੋਰ

ਵਾਰੀ ਨਾ ਕਰ ਸਕੇ । ਈਉ ਜਿਹੀ ਜੁਸ਼ੀਲੀ (Passionati) ਇਸਤ੍ਰੀ ਨਾਲ ਵਰਤਣਾ ਵੀ ਬੜੀ ਲਿਆਕਤ ਦਾ ਕੰਮ ਸੀ । ਸਾਰਿਆਂ ਨਾਲੋਂ ਬਹੁਤਾ ਇਸ ਗਲ ਦਾ ਡਰ ਸੀ ਕਿ ਜੇਕਰ ਮਾਤਾ ਹਰੀ ਨੂੰ ਸ਼ਕ ਪੈ ਗਿਆ ਕਿ ਉਹਦੀ ਗ੍ਰਿਫ਼ਤਾਰੀ ਦੀ ਸਲਾਹ ਹੋ ਰਹੀ ਸੀ ਤਾਂ ਹੋ ਸਕਦਾ ਹੈ ਕਿ ਜੇਕਰ ਉਹਦੇ ਕੋਲ ਕੋਈ ਜ਼ਰੂਰੀ ਕਾਗਜ਼ ਹੋਏ ਤਾਂ ਉਹ ਉਨ੍ਹਾਂ ਨੂੰ ਸਾੜ ਫੂਕ ਸੁਟੇਗੀ ।

ਸਾਰੀਆਂ ਗਲਾਂ ਨੂੰ ਨਜ਼ਰਾਂ ਸਾਹਮਣੇ ਰਖਕੇ ਟਰਾਉਲੈਂਡ ਨੇ ਕੋਈ ਤਰਕੀਬ ਕਰਨ ਦਾ ਇਰਾਦਾ ਕੀਤਾ । ਇਹ ਜ਼ਰੂਰੀ ਸੀ ਕਿ ਜਦ ਇਕ ਵਾਰੀ ਮਾਤਾ ਹਰੀ ਦੇ ਘਰ ਵਿਚ ਜਾਣਾ ਹੋ ਜਾਵੇ ਤਾਂ ਮਾਤਾ ਹਰੀ ਨੂੰ ਕਦੀ ਇਕ ਮਿੰਟ ਲਈ ਵੀ ਅੱਖੀਓਂ ਉਹਲੇ ਨਹੀਂ ਸੀ ਹੋਣ ਦੇਣਾ ਚਾਹੀਦਾ । ਏਸ ਖ਼ਿਆਲ ਦੇ ਬੱਧੇ ਹੋਏ ਪੁਲੀਸ ਅਫ਼ਸਰ ਅਤੇ ਉਹਦੇ ਮਹਿਤੇਤਾਂ ਨੇ ਹੋਟਲ ਦੇ ਮੈਨੇਜਰ ਨੂੰ ਕਿਹਾ ਕਿ ਕਿਵੇਂ ਉਹ ਮਾਤਾ ਹਰੀ ਦੇ ਕਮਰਿਆਂ ਵਿਚ ਆਉਣ ਜਾਣ ਲਈ ਉਨ੍ਹਾਂ ਲਈ ਸਾਰੀਆਂ ਰੁਕਾਵਟਾਂ ਦੂਰ ਕਰ ਦੇਵੇ । ਜਦ ਪਹਿਲੀ ਵਾਰੀ ਪੁਲੀਸ ਨੇ ਆਪਣੇ ਸ਼ਿਕਾਰ ਨੂੰ ਤਕਿਆ ਤਾਂ ਏਸ ਗਲ ਦਾ ਡਰ ਕਰਕੇ ਕਿ ਮਤਾਂ ਮਾਤਾ ਹਰੀ ਕੋਈ ਹਥਿਆਰ ਛਿਪਾ ਕੇ ਆਪਣੇ ਕੋਲ ਰਖੀ ਬੈਠੀ ਹੋਵੇ, ਦੂਰ ਹੋ ਗਿਆ । ਅਤੇ ਉਨ੍ਹਾਂ ਨੂੰ ਕੋਈ ਤਰਕੀਬ ਖੇਡਣ ਦੀ ਖੇਚਲ ਨਾ ਕਰਨੀ ਪਈ, ਕਿਉਂਕਿ ਜਦ ਉਹ ਕਮਰੇ ਵਿਚ ਗਏ ਤਾਂ ਮਾਤਾ ਹਰੀ ਨੇ ਖੁਸ਼ੀ ਨਾਲ ਆਓ-ਭਗਤ ਕੀਤੀ । ਉਸ ਵੇਲੇ ਮਾਤਾ ਹਰੀ ਆਪਣੇ ਮਨ-ਭਾਉਂਦੇ ਲਿਬਾਸ ਵਿਚ ਸੀ, ਜਾਂ ਇੰਝ ਆਖ ਲਵੋ ਕਿ ਲਿਬਾਸ ਦੀ ਅਣਹੋਂਦ ਸੀ । ਹੈਰਾਨ ਹੁੰਦੇ ਹੋਏ ਟਰਾਉਲੈਟ ਅਤੇ ਉਹਦੇ ਸਾਥੀਆਂ ਨੂੰ ਖ਼ਿਆਲ ਨਹੀਂ

ਸੀ, ਕਿ ਮਾਤਾ ਹਰੀ ਇਸ ਤਰ੍ਹਾਂ ਨੰਗੇਜ ਵਿਚ ਬੈਠੀ ਹੋਵੇਗੀ। ਇਸ ਗਲ ਨੂੰ ਵੇਖਕੇ ਉਹ ਮਿੱਥੀ ਤਰਕੀਬ ਅਨੁਸਾਰ ਮਾਤਾ ਹਰੀ ਨੂੰ ਝਬਦੇ ਸੈਕੰਡ ਬੀਊਰੋ ਕੋਲ ਜਾਣ ਲਈ ਨਾ ਆਖ ਸਕੇ। ਪਰ ਖੁਸ਼ ਕਿਸਮਤੀ ਨਾਲ ਮਾਤਾ ਹਰੀ ਨੇ ਆਪਣੇ ਧੀਰਜ ਅਤੇ ਇਸਤਕਲਾਲ ਨੂੰ ਛਡਿਆ।

'ਕਿਸ ਕਾਰਨ ਤੁਸਾਂ ਇਥੇ ਆਕੇ ਮੈਨੂੰ ਮਾਣ ਬਖ਼ਸ਼ਿਆ ਹੈ।' ਮਾਤਾ ਹਰੀ ਨੇ ਪੁਛਿਆ।

ਹੈਰਾਨ ਹੋਏ ਹੋਏ ਅਫ਼ਸਰਾਂ ਕੋਲੋਂ ਬੋਲਿਆ ਨਹੀਂ ਸੀ ਜਾਂਦਾ। ਐਵੇਂ ਟੁਟੇ ਫੁਟੇ ਸ਼ਬਦਾਂ ਵਿਚ ਮੁਆਫ਼ੀ ਮੰਗੀ ਕਿ ਉਨ੍ਹਾਂ ਘਰ ਆਕੇ ਤੰਗ ਕੀਤਾ। ਪਰ ਕਿਸੇ ਤਰ੍ਹਾਂ ਇਹ ਦਸ ਸਕੇ ਕਿ ਉਹ ਮਾਤਾ ਹਰੀ ਨੂੰ ਸੈਕੰਡ ਬੀਊਰੋ ਕੋਲ ਲਿਜਾਣ ਲਈ ਘਲੇ ਗਏ ਸਨ। ਜੇਕਰ ਕੋਈ ਘੜੀ ਘੜਾਈ ਯਕੀਨ ਦਿਵਾਣ ਵਾਲੀ ਕਹਾਣੀ ਤਿਆਰ ਨਾ ਹੁੰਦੀ ਤਾਂ ਅਗਾ ਚੌੜ ਸੀ। ਪਰ ਲਾਲ-ਨਾਚੀ ਉਸ ਸ੍ਵੈ-ਭਰੋਸੇ ਦੀ ਮਾਲਕਾਣੀ ਸੀ ਜਿਹੜਾ ਕੁਲ ਇਸਤ੍ਰੀਆਂ ਆਪਣੀ ਸੁਹੱਪਣਤਾ ਤੋਂ ਨਫ਼ਰਤ ਕਰ ਲੈਂਦੀਆਂ ਹਨ। ਉਹ ਕਿਸੇ ਤਰ੍ਹਾਂ ਦਾ ਡਰ ਦਸਣ ਤੋਂ ਨਫ਼ਰਤ ਕਰਦੀ ਸੀ। ਟਰਾਉਲੇਟ ਉਸ ਸਮੇਂ ਨੂੰ ਯਾਦ ਕਰਦਾ ਹੈ ਜਦ ਮਾਤਾ ਹਰੀ ਆਪਣੀ 'ਦਿਲਗੀਰ' ਸੁਹੱਪਣਤਾ ਨੂੰ ਲੰਮੇ ਸਾਰੇ ਸ਼ੀਸ਼ੇ ਵਿਚ ਵੇਖਣ ਲਈ ਉੱਠੀ। ਉਸ ਵੇਲੇ ਬੜੇ ਧੀਰਜ ਨਾਲ ਇਹ ਵੀ ਸੋਚ ਰਹੀ ਹੋਵੇਗੀ ਕਿ ਇਸ ਮਿਲਣੀ ਦਾ ਕੀ ਮਨੋਰਥ ਹੋ ਸਕਦਾ ਸੀ। ਥੋੜਾ ਜਿਹਾ ਘਟ ਸ੍ਵੈ-ਭਰੋਸਾ ਉਸ ਨੂੰ ਨਸ ਜਾਣ ਦਾ ਸਮਾਂ ਦੇ ਦੇਂਦਾ, ਜੇਕਰ ਉਹ ਮਿਲਣੀ ਕਰਨਾ ਨਾ ਚਾਹੁੰਦੀ, ਕਿਉਂਕਿ ਦੋਹਾਂ ਅਫ਼ਸਰਾਂ ਦੀ ਘਬਰਾਹਟ ਇਤਨੀ ਬਾਹਲੀ ਸੀ

ਕਿ ਉਨ੍ਹਾਂ ਦੀ ਸ਼ਰਮ-ਹੱਯਾ ਮਾਤਾ ਹਰੀ ਨੂੰ ਏਸ ਗਲ ਦਾ ਹਕ ਦੇ ਸਕਦੀ ਸੀ ਕਿ ਉਹ ਵਖਰੀ ਜਾ ਕੇ ਕੁਲ ਆਪਣੇ ਨੰਗੇਜ ਨੂੰ ਢਕ ਲੈਂਦੀ । ਇੰਞ ਪਤਾ ਲਗਦਾ ਸੀ ਕਿ ਮਾਤਾ ਹਰੀ ਨੂੰ ਆਪਣੀ ਇਜ਼ਤ ਪੋਜ਼ੀਸ਼ਨ ਉਤੇ ਕੋਈ ਸ਼ੱਕ ਨਹੀਂ ਸੀ ਅਤੇ ਉਹ ਸਚ ਮੁਚ ਇਸ ਗਲ ਦੀ ਮੰਗ ਕਰ ਰਹੀ ਸੀ ਕਿ ਇਸ ਮਿਲਣੀ ਦਾ ਅਸਲੀ ਮਨੋਰਥ ਕੀ ਸੀ ।

ਅਖ਼ੀਰ ਵਿਚ ਉਹਨੇ ਸੰਭਵ ਕਾਰਨ ਲਭ ਲਿਆ ।

'ਖਬਰੇ ਮੇਰੇ ਬੇਲਜੀਅਮ ਵਲ ਸਫ਼ਰ ਕਰਨ ਬਾਰੇ, ਅਫਸਰ ਮੈਨੂੰ ਮਿਲਣਾ ਚਾਹੁੰਦੇ ਹਨ ।" ਮਾਤਾ ਹਰੀ ਨੇ ਉਮੀਦ ਭਰੇ ਲਹਿਜ਼ੇ ਵਿਚ ਆਖਿਆ ।

"ਹਾਂ ਇਹ ਹੀ ਹੈ, ਸ੍ਰੀਮਤੀ ਜੀ" ਪੁਲੀਸ ਦਾ ਅਫ਼ਸਰ ਮੰਨ ਗਿਆ, ਭਾਵੇਂ ਉਹ ਜਾਣਦਾ ਨਹੀਂ ਸੀ ਕਿ ਮਾਤਾ ਹਰੀ ਕੀ ਕਹਿ ਰਹੀ ਸੀ । ਉਹਦੇ ਲਈ ਤਾਂ ਆਪ ਡੁਬਦੇ ਲਈ ਤਿਨਕੇ ਦਾ ਸਹਾਰੇ ਵਾਲੀ ਗੱਲ ਬਣੀ ਹੋਈ ਸੀ । ਉਹ ਤਾਂ ਆਪ ਆਪਣੀ ਘਬਰਾਹਟ ਤੋਂ ਬਚਣਾ ਲੋੜਦਾ ਸੀ। ਉਹਨੇ ਗੱਲ ਨੂੰ ਫੇਰ ਸ਼ੁਰੂ ਕਰਦਿਆਂ ਹੋਇਆਂ ਆਖਿਆ :

"ਇਹ ਹੀ ਗੱਲ ਹੋਣੀ ਹੈ । ਹੁਣ ਕਿਉਂਕਿ ਤੁਸਾਂ ਗੱਲ ਕੀਤੀ ਹੈ, ਮੈਨੂੰ ਯਾਦ ਆ ਗਿਆ ਹੈ ਕਿ ਮੈਂ ਵੀ ਬੈਲਜੀਅਮ ਦੇ ਸਫ਼ੀਰ ਬਾਰੇ ਕੁਝ ਉਡਦੀ ਉਡਦੀ ਗੱਲ ਸੁਣੀ ਸੀ, ਪਰ ਮੈਂ ਉਸ ਗੱਲ ਦਾ ਤੁਹਾਡੇ ਨਾਲ ਕੋਈ ਬੰਧ ਨਹੀਂ ਸਮਝਿਆ ।"

"ਹਾਂ ਮੈਂ ਜਾਣ ਦੀ ਚਾਅ ਰਖੀ ਸੀ।"

"ਕੀ ਅਕੱਲੀ ਇਸਤ੍ਰੀ-ਬਾਸ਼ੇ ਜਰਮਨ ਵਾਲਿਆਂ ਵਿਚ ਜਾਣ ਦੀ ਚਾਹਵਾਨ ਸੀ ?"

"ਹਾਂ ਜੀ" ਮਾਤਾ ਹਰੀ ਨੇ ਹਲੀਮੀ ਨਾਲ

ਆਖਿਆ । ਮੈਂ ਜਾ ਰਹੀ ਸਾਂ ਅਤੇ ਅਕੱਲੀ। ਆਪਣੇ ਲਈ ਨਹੀਂ, ਫਰਾਂਸ ਲਈ–ਉਸ ਫਰਾਂਸ ਲਈ ਜਿਸ ਨੂੰ ਮੈਂ ਅਤਿ ਪਿਆਰਦੀ ਹਾਂ, ਕਿਉਂਕਿ ਇਹ ਮੇਰੇ ਨਾਲ ਬੜਾ ਹੀ ਚੰਗਾ ਰਿਹਾ ਹੈ। ਪਰ ਤੁਸੀਂ ਸਮਝ ਜਾਵੋਗੇ, ਕਿਉਂਕਿ ਤੁਸਾਂ ਨੂੰ ਵੀ ਲੰਡਨ ਦੀ ਪਾਗਲ ਪੁਲੀਸ ਨਾਲ ਵਾਹ ਪਿਆ ਹੋਣਾ ਹੈ, ਕਿ ਉਹ ਕਿਸ ਤਰਾਂ ਜ਼ਰੂਰੀ ਮਿਸ਼ਨ ਨੂੰ ਬਿਗਾੜ ਸਕੀ ਸੀ । ਕੀ ਤੁਸੀਂ ਖ਼ਿਆਲ ਕਰ ਸਕਦੇ ਹੋ ਕਿ ਉਨ੍ਹਾਂ ਭੈੜੇ ਪੁਲੀਸ ਆਦਮੀਆਂ ਨੇ, ਜਿਨ੍ਹਾਂ ਨੂੰ ਹੁਕਮ ਹੋਇਆ ਸੀ ਕਿ ਮੈਨੂੰ ਅਮਸਟਰਡਮ ਲਿਜਾਣ ਵਾਲੀ ਬੇੜੀ ਤੇ ਬਿਠਾ ਦੇਣ, ਮੈਨੂੰ ਅਸਲ ਵਿਚ ਉਸ ਬੇੜੀ ਵਿਚ ਚੜ੍ਹਾ ਦਿਤਾ ਸੀ ਜਿਹੜੀ ਕੇਡਿਜ ਜਾ ਰਹੀ ਸੀ ? ਉਹ ਇਤਨੇ ਗਾਜ਼ੀ ਮਰਦ ( Gallant ) ਨਹੀਂ ਜਿਤਨੇ ਫਰਾਂਸ ਪੁਲੀਸ ਦੇ ਆਦਮੀ, ਅਤੇ ਨਾ ਹੀ ਇਤਨੇ ਸਿਆਣੇ ਹਨ । ਮੇਰੇ ਦੁਖ ਦਾ ਖਿਆਲ ਕਰੋ ਜਦ ਮੈਂ ਕੇਡਿਜ ਪੁਜੀ, ਨਾ ਕੋਈ ਉੱਥੇ ਮੇਰਾ ਮਿਤ੍ਰ ਸੀ, ਨਾ ਹੀ ਕੋਈ ਰਾਹ ਦਿਸਦਾ ਸੀ ਜਿਸ ਰਾਹੀਂ ਮੈਂ ਆਪਣੇ ਮਿਤ੍ਰਾਂ ਨੂੰ ਮਿਲ ਸਕਦੀ । ਹਾਏ, ਉਹ ਧੋਖੇ-ਬਾਜ਼ ਬਰਤਾਨੀਆ ਦੀ ਪੁਲੀਸ ।"

ਉਹ ਦੋਵੇਂ ਅਫ਼ਸਰ ਮਾਤਾ ਹਰੀ ਦੀ ਬਹੁਤੀ "ਇੱਜ਼ਤ" ਕਰਦੇ ਜੇਕਰ ਉਹਨੂੰ ਅਕੱਲੀ ਨੂੰ ਕਪੜੇ ਪਾ ਲੈਣ ਦੇਂਦੇ ਅਤੇ ਉਹਨੂੰ ਆਪਣਾ ਹਾਰ ਸ਼ਿੰਗਾਰ ਕਰਦਿਆਂ ਨਾ ਤੱਕਦੇ । ਪਰ ਹੁਣ ਉਨ੍ਹਾਂ ਦੀ ਘਬ-ਰਾਹਟ ਦੂਰ ਹੋ ਗਈ ਸੀ, ਤੇ ਮਿੱਤ੍ਰਾਂ ਵਾਂਗ ਬੋਲ ਚਾਲ ਰਹੇ ਸਨ । ਏਸ ਲਈ ਉਹ ਫੇਰ ਉਸ ਇਰਾਦੇ ਉਤੇ ਆ ਗਏ ਕਿ ਮਾਤਾ ਹਰੀ ਨੂੰ ਅੱਖੀਓਂ ਓਹਲੇ ਨਹੀਂ ਹੋਣ ਦੇਣਾ ਚਾਹੀਦਾ ਮਤਾਂ ਕੋਈ

ਚਲਾਕੀ ਕਰ ਲੈ। ਇਹ ਡਰ ਸੀ ਕਿ ਏਸ ਬੇਪ੍ਰਵਾਹੀ ਦੇ ਪੜਦੇ ਹੇਠ ਮਾਤਾ ਹਰੀ ਨੇ ਉਨ੍ਹਾਂ ਦਾ ਯਕੀਨ ਜਿਤਣਾ ਸੀ, ਅਤੇ ਮੁੜ ਕੋਈ ਲਾਭ ਉਠਾ ਲੈਣਾ ਸੀ। ਉਨ੍ਹਾਂ ਕੋਈ "ਚਾਨਸ" ਨਾ ਲੈਣ ਦਾ ਇਰਾਦਾ ਕਰ ਲਿਆ ਸੀ। ਮਾਤਾ ਹਰੀ ਨੂੰ ਵੀ ਇਹ ਗੱਲ ਮਨਜ਼ੂਰ ਸੀ। ਏਸ ਤਰ੍ਹਾਂ ਦੋਵੇਂ ਪੁਲੀਸ ਦੇ ਆਦਮੀ ਜਦ ਮਾਤਾ ਹਰੀ ਹਾਰ ਸ਼ਿੰਗਾਰ ਕਰ ਰਹੀ ਸੀ ਅਤੇ ਕਪੜੇ ਪਾ ਰਹੀ ਸੀ ਤਾਂ ਇਹ ਏਸ ਤਰ੍ਹਾਂ ਅਗੇ ਪਿਛੇ ਫਿਰਦੇ ਸਨ ਮਾਨੋਂ ਕਪੜੇਖਾਨੇ ਦੇ ਨੌਕਰ ਸਨ; ਅਤੇ ਨਾਲ ਹੀ ਨੌਕਰਾਣੀਆਂ ਦੇ ਘਾਟੇ ਨੂੰ ਪੂਰਾ ਕਰ ਰਹੇ ਸਨ। ਮਾਤਾ ਹਰੀ ਮਜ਼ੇ ਨਾਲ ਕਪੜੇ ਪਾ ਰਹੀ ਸੀ ਅਤੇ ਨਾਲ ਆਪਣੀਆਂ ਗੱਲਾਂ ਸੁਣਾ ਰਹੀ ਸੀ। ਉਹ ਪੁਲੀਸ ਏਜੰਟ ਕਹਿੰਦਾ ਸੀ ਕਿ ਮਾਤਾ ਹਰੀ ਨੂੰ ਇਹ ਸਮਾਂ ਚੰਗਾ ਲਗਿਆ ਸੀ ਅਤੇ ਏਸ ਸਮੇਂ ਵਿਚ ਉਹ ਪੈਰਸ ਅਤੇ ਲੰਡਨ ਦੀ ਪੁਲੀਸ ਦਾ ਮੁਕਾਬਲਾ ਕਰਦੀ ਰਹੀ ਸੀ।

ਇਹ ਹੈਰਾਨ ਕਰ ਦੇਣ ਵਾਲੀ ਇਸਤ੍ਰੀ ਇਤਨੀ ਸ੍ਵੈ-ਭਰੋਸੇ ਦਾ ਸ਼ਿਕਾਰ ਹੋ ਚੁਕੀ ਸੀ ਕਿ ਜਿਸ ਹਾਲਤ ਵਿਚ ਉਹਨੂੰ ਸੁਟਿਆ ਜਾਂਦਾ ਸੀ। ਉਸ ਉਤੇ ਹੀ ਕਾਬੂ ਪਾ ਲੈਂਦੀ ਸੀ। ਆਉਣ ਵਾਲੀ ਮਿਲਣੀ ਵਿਚ ਪਤਾ ਨਹੀਂ ਕਿਤਨੇ ਦੁਖਦਾਇਕ ਨਤੀਜੇ ਭਰੇ ਪਏ ਸਨ। ਪਰ ਮਾਤਾ ਹਰੀ ਕੋਈ ਫ਼ਿਕਰ ਨਹੀਂ ਸੀ ਕਰਦੀ ਦਿਸਦੀ। ਜਦ ਮਾਤਾ ਹਰੀ ਨੇ ਆਪਣੇ ਆਪ ਨੂੰ ਬੜੀ ਚੰਗੀ ਤਰ੍ਹਾਂ ਸ਼ਿੰਗਾਰ ਲਿਆ—ਸੈਕੰਡ ਬੀਊਰੋ ਮਿਵਚ ਕਈ ਅਫ਼ਸਰ ਉਹਦੇ ਚੰਗੇ ਜਾਣੂ ਸਨ। ਅਤੇ ਮਾਤਾ ਹਰੀ ਆਪਣੀ ਸੁਹੱਪਣਤਾ ਨਾਲ ਉਨ੍ਹਾਂ ਉਤੇ ਆਪਣਾ ਅਸਰ ਪਾਉਣਾ ਚਾਹੁੰਦੀ ਸੀ—ਤਾਂ ਜਾਣ ਲਈ ਉਠ ਬੈਠੀ। ਦੋਵਾਂ ਅਫ਼ਸਰਾਂ

ਨੇ ਆਖਿਆ : 'ਸਰਕਾਰੀ ਮੋਟਰ ਤਿਆਰ ਖੜੋਤੀ ਹੈ।'

ਸੈਕੰਡ ਬੀਊਰੋ ਮਾਤਾ ਹਰੀ ਨੂੰ ਦੋ ਕਾਰਨਾ ਕਰਕੇ ਮਿਲਣਾ ਚਾਹੁੰਦਾ ਸੀ। ਇਕ ਤਾਂ ਉਹ ਮਾਤਾ ਹਰੀ ਕੋਲੋਂ ਬੈਲਜ਼ੀਅਮ ਵਲ ਭੇਜੇ ਸੁਨੇਹੇ ਬਾਰੇ ਪੁਛਣਾ ਚਾਹੁੰਦੇ ਸਨ। ਦੂਜੇ ਉਨ੍ਹਾਂ ਰੁਪਿਆਂ ਬਾਰੇ ਅਸਲ ਭੇਦ ਪਾਉਣਾ ਚਾਹੁੰਦੇ ਸਨ, ਜਿਨ੍ਹਾਂ ਦਾ ਇੰਤਜ਼ਾਮ ਰੇਡੀਉ ਉਤੇ ਸੁਨੇਹੇ ਭੇਜ ਕੇ ਕੀਤਾ ਗਿਆ ਸੀ। ਅਸੀਂ ਪਿੱਛੇ ਪੜ੍ਹ ਆਏ ਹਾਂ ਕਿ ਜਦ ਜਰਮਨ ਅਫ਼ਸਰ ਨੇ ਆਪਣਾ ਨਾਮ ਰੇਡੀਉ ਉਤੇ ਬੋਲ ਦਿਤਾ ਸੀ ਤਾਂ ਉਹਨੇ ਅਨਭੋਲ ਮਾਤਾ ਹਰੀ ਦੇ ਮੌਤ ਵਾਲੇ ਵਾਰੰਟ ਉਤੇ ਮੋਹਰ ਲਾ ਦਿਤੀ ਸੀ।

ਰੇਡੀਉ ਅਤੇ ਹਵਾਈ ਜਹਾਜ਼ ਪਿਛਲੇ ਜੰਗ ਸਮੇਂ ਵੀ ਕਾਫ਼ੀ ਤਰੱਕੀ ਕਰ ਚੁਕੇ ਸਨ। ਜਰਮਨ ਵਾਲਿਆਂ ਨੇ ਲਾਂਗ ਦੀਪ ਵਿਚ ਸੇਹਵਿਲੀ ਅਸਥਾਨ ਉਤੇ ਇਕ ਰੇਡੀਉ ਸਟੇਸ਼ਨ ਬਣਾਇਆ ਹੋਇਆ ਸੀ ਜਿਸ ਤੋਂ ਖ਼ਬਰਾਂ ਦੀ ਛਾਂਟ ਬੀਨ ਹੋਇਆ ਕਰਦੀ ਸੀ।ਅਸੀਂ ਸ਼ਾਇਦ ਉਸ ਟੈਲੀਫੋਨ ਉਤੇ ਘਲੇ ਗਏ ਸੁਨੇਹੇ ਬਾਰੇ ਘਟ ਹੀ ਜਾਣਦੇ ਹਾਂ ਜਿਸ ਨੂੰ ਸੁਣਕੇ ਅਮਰੀਕਾ ਦੇ ਪ੍ਰਧਾਨ ਮਿ: ਵਿਲਸਨ ਨੇ ਜੰਗ ਵਿਚ ਚੰਗੀ ਤਰ੍ਹਾਂ ਹਿੱਸਾ ਲੈਣ ਦਾ ਇਰਾਦਾ ਕਰ ਲਿਆ ਸੀ।

ਇਸ ਤਰ੍ਹਾਂ ਹਰ ਇਕ ਜੰਗ ਵਿਚ ਫਸਿਆ ਹੋਇਆ ਨੈਸ਼ਨ ਖ਼ਬਰਾਂ ਭੇਜਣ ਅਤੇ ਲੈਣ ਲਈ ਆਪਣਾ ਆਪਣਾ ਰੇਡੀਓ ਸਟੇਸ਼ਨ ਬਣਾਈ ਬੈਠਾ ਸੀ। ਇਸ ਰਾਹੀਂ ਇਕ ਦੂਜੇ ਦੀਆਂ ਭੇਜੀਆਂ ਹੋਈਆਂ ਖ਼ਬਰਾਂ ਨੂੰ ਪਕੜਕੇ ਉਨ੍ਹਾਂ ਦਾ ਆਪਣੀ ਆਪਣੀ ਸਮਝ ਅਨੁਸਾਰ ਅਰਥ ਕਢਦੇ ਸਨ। ਜਿਹੜੀ ਗੱਲ ਸਾਰਾ ਦੇਸ ਕਰਨ ਦਾ ਚਾਹਵਾਨ ਹੁੰਦਾ ਸੀ ਉਹ ਤਾਂ ਸਿਧੇ ਸ਼ਬਦਾਂ ਰਾਹੀਂ ਰੇਡੀਉ ਉਤੇ ਭੇਜ ਦਿਤੀ ਜਾਂਦੀ ਸੀ, ਪਰ ਗੁਝੇ ਭੇਦਾਂ ਨੂੰ

ਆਪਣੇ ਜਾਸੂਸਾਂ ਤਾਈਂ ਭੇਜਣ ਲਈ ਖ਼ਾਸ ਧਿਆਨ ਦੇਣਾ ਪੈਂਦਾ ਸੀ ਤਾਂ ਜੋ ਵੈਰੀ ਇਹਦਾ ਮਨੋਰਥ ਨਾ ਸਮਝ ਜਾਣ । ਇਸ ਕਾਰਨ ਕਰਕੇ ਗੁੱਝੀਆਂ ਬੋਲੀਆਂ ਅਤੇ ਨਿਸ਼ਾਨੀਆਂ ਰਾਹੀਂ ਸੁਨੇਹੇ ਭੇਜੇ ਜਾਂਦੇ ਸਨ । ਪਰ ਜਿਵੇਂ ਅਸਾਂ ਵੇਖਿਆ ਹੈ ਇਨ੍ਹਾਂ ਰਾਹੀਂ ਹਰ ਵੇਲੇ ਭੇਦ ਨਹੀਂ ਸੀ ਬਣਿਆ ਰਹਿੰਦਾ ।

ਇਸ ਤਰ੍ਹਾਂ ਇਨ੍ਹਾਂ 'ਕੋਡਾਂ' ਅਰਥਾਤ ਗੁੱਝੀਆਂ ਬੋਲੀਆਂ ਅਤੇ ਨਿਸ਼ਾਨੀਆਂ ਨੂੰ ਸਮਝਣ ਲਈ ਵਖਰੇ ਵਖਰੇ ਦੇਸਾਂ ਦੇ ਖੁਫੀਆਂ ਮਹਿਕਮਿਆਂ ਵਿਚ ਲਿਆਕਤ ਅਤੇ ਸਮਝ ਸੋਚ ਦੀ ਲੜਾਈ ਹੁੰਦੀ ਰਹੀ—ਹਰ ਕੋਈ ਇਹ ਹੀ ਕਹਿੰਦਾ ਸੀ ਕਿ ਜੇਕਰ ਸਮਾਂ ਮਿਲ ਜਾਏ ਤਾਂ ਹਰ 'ਕੋਡ' ਨੂੰ ਉਹ ਸਮਝ ਸਕਦਾ ਸੀ । ਏਫ਼ਲ ਟਾਵਰ ਵਰਗੇ ਸਟੇਸ਼ਨ ਹਰ ਸੁਨੇਹੇ ਨੂੰ ਪਕੜਕੇ ਮੁੜ ਜਲਦੀ ਹੀ ਉਨ੍ਹਾਂ ਅਫ਼ਸਰਾਂ ਤਾਈਂ ਪਹੁੰਚਾ ਦੇਂਦੇ ਸਨ ਜਿਨ੍ਹਾਂ ਦਾ ਕੰਮ ਇਨ੍ਹਾਂ ਨੂੰ ਸਮਝਣਾ ਹੁੰਦਾ ਸੀ । ਉਥੇ ਉਹ ਆਪਣੀ ਸਮਝ ਅਨੁਸਾਰ ਸਮਝਣ ਦੀ ਕੋਸ਼ਿਸ਼ ਕਰਦੇ ਸਨ । ਕਈ ਵਾਰੀ ਨਤੀਜੇ ਬੜੇ ਹੀ ਹੈਰਾਨ ਕਰਨ ਵਾਲੇ ਹੁੰਦੇ ਸਨ ।

ਤੁਹਾਨੂੰ ਯਾਦ ਹੀ ਹੋਵੇਗਾ ਕਿ ਮਾਤਾ ਹਰੀ ਦੇ ਕਹੇ ਉਤੇ ਵਾਨ ਕਰੂਨ ਨੇ ਮਾਤਾ ਹਰੀ ਤੇ ਖ਼ਰਚੇ ਲਈ, ਜਿਹੜਾ ਪੈਰਿਸ ਵਿਚ ਹੋਣਾ ਸੀ, ਅਮਸਟਰਡਮੋਂ ਮੰਗ ਕਰ ਭੇਜੀ ਸੀ । ਵਾਨਕਰੂਨ ਜਾਣਦਾ ਸੀ ਕਿ ਇਹ ਸੁਨੇਹਾ ਕਿਧਰੇ ਨਾ ਕਿਧਰੇ ਫ਼ਰਾਂਸ ਵਿਚੋਂ ਦੀ ਲੰਘਦਾ ਪਕੜਿਆ ਜਾਵੇਗਾ । ਇਸ ਲਈ ਉਹਨੇ ਬੜੀ ਸੋਚ ਸਮਝ ਨਾਲ ਕੋਡ ਵਰਤੀ ਸੀ, ਪਰ ਮਾਤਾ ਹਰੀ ਦੀ ਬਦ-ਕਿਸਮਤੀ ਕਿ ਫ਼ਰਾਂਸ ਵਾਲੇ ਉਸ ਕੋਡ ਨੂੰ ਵੀ ਸਮਝ ਗਏ ਸਨ ।

ਵਾਨਕਰੂਨ ਦਾ ਇਸ ਵਿਚ ਕੋਈ ਕਸੂਰ ਨਹੀਂ ਦਸਿਆ ਜਾਂਦਾ ਕਿ ਕੋਡ ਦੀ ਕਿਤਾਬ ਉੱਤੇ ਕਿਵੇਂ ਛਾਪਾ ਵਜਿਆ ।

ਕਸੂਰ ਉਹਦੇ ਨਾਲ ਕੰਮ ਕਰਨ ਵਾਲੇ ਜਾਸੂਸ ਦਾ ਸੀ। ਇਹਦੀ ਕਹਾਣੀ ਵੀ ਦਿਲਚਸਪ ਹੈ।

ਮੋਨ ਮੀਬੋਸਚੀਅਨ ਵਿਚ ਫ਼ਰਾਂਸ ਦੀ ਇਕ ਜਾਸੂਸਾ ਨੇ ਇਸ ਗਲ ਦਾ ਨਾਮਾ ਖਟ ਲਿਆ ਸੀ ਕਿ ਜੰਗ ਦੇ ਦਿਨਾਂ ਵਿਚ ਉਹ ਫ਼ੋਟੋਗਰਾਫ਼ੀ ਦੀ ਬਹੁਤ ਸ਼ੌਕੀਨ ਸੀ। ਉਹ ਜਾਣਦੀ ਸੀ ਕਿ ਬੇ-ਤਰਫਦਾਰ ਦੇਸਾਂ ਵਿਚ ਉਥੋਂ ਹੀ ਪ੍ਰਾਪੇਗੰਡਾ ਹੁੰਦਾ ਸੀ। ਉਹਨੇ ਇਰਾਦਾ ਕਰ ਲਿਆ ਸੀ ਕਿ ਵੈਰੀਆਂ ਦੇ ਸਫ਼ੀਰਾਂ ਨੂੰ ਹੀ ਵੈਰੀਆਂ ਦੇ ਜਾਸੂਸਾਂ ਦੀ ਗ੍ਰਿਫ਼ਤਾਰੀ ਲਈ ਫੰਦੇ ਬਣ ਇਆ ਕਰੇਗੀ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਉਹਨੇ ਖ਼ਿਆਲ ਕੀਤਾ ਕਿ ਜਿਹੜਾ ਵੀ ਨਵਾਂ ਆਦਮੀ ਵੱਡੇ ਦਫ਼ਤਰ ਵਿਚ ਆਇਆ ਕਰੇ ਉਹਦੀ ਫੋਟੋ ਲਈ ਜਾਇਆ ਕਰੇ। ਇਸ ਖ਼ਿਆਲ ਨਾਲ ਉਹਨੇ ਦਫ਼ਤਰ ਦੇ ਸਾਹਮਣੇ ਘਰ ਵਿਚ ਇਕ ਫ਼ੋਟੋ ਲੈਣ ਵਾਲਾ ਆਲਾ ਛਿਪਾ ਕੇ ਰਖ ਦਿਤਾ। ਇਸ ਤਰੀਕੇ ਨਾਲ ਉਹ ਸਾਰੇ ਜਾਸੂਸਾਂ ਦੀਆਂ, ਜਿਹੜੇ ਉਥੋਂ ਹਦਾਇਤਾਂ ਲੈਣ ਲਈ ਆਉਂਦੇ ਸਨ, ਫ਼ੋਟੋ ਖਿਚ ਲੈਂਦੀ ਸੀ। ਇਕ ਦਿਨ ਇਸ ਇਸਤ੍ਰੀ ਨੂੰ ਉਹ ਜਾਸੂਸ ਮਿਲਣ ਆਇਆ ਜਿਸ ਦੇ ਗੋਚਰੇ ਇਹ ਕੰਮ ਸੀ ਕਿ ਕਿਵੇਂ ਜਰਮਨ ਵਾਲਿਆਂ ਦੀਆਂ ਉਹ ਕਿਤਾਬਾਂ ਲਈਆਂ ਜਾਣ ਜਿਨ੍ਹਾਂ ਵਿਚ ਕੋਡਾਂ ਹੋਣ।

ਜੇਕਰ ਉਹ ਸਿਧਾ ਕਿਤਾਬਾਂ ਨੂੰ ਚੁਰਾ ਲੈਂਦਾ ਤਾਂ ਉਹਦਾ ਕੰਮ ਸੁਖੇਨ ਹੀ ਹੋ ਜਾਂਦਾ, ਪਰ ਕਿਤਾਬਾਂ ਦੀ ਅਣ-ਹੋਂਦ ਦਾ ਪਤਾ ਲਗ ਜਾਣ ਤੇ ਜਰਮਨੀ ਵਾਲਿਆਂ ਨੇ "ਕੋਡਾਂ" ਝਟ ਪਟ ਬਦਲਾ ਦੇਣੀਆਂ ਸਨ। ਇਸ ਲਈ ਉਸ ਕੰਮ ਦੀ ਹਾਰ ਹੋ ਜਾਣੀ ਸੀ ਜਿਸ ਲਈ ਕੋਡ-ਕਿਤਾਬਾਂ ਚਾਹੀਦੀਆਂ ਸਨ। ਇਸ ਲਈ ਇਹ ਕੰਮ ਇਸ ਤਰ੍ਹਾਂ ਕਰਨਾ ਸੀ ਕਿ ਜਰਮਨ ਵਾਲਿਆਂ ਨੂੰ ਕਦੀ ਸ਼ਕ ਨਾ

ਪਏ ਕਿ ਕਿਤਾਬਾਂ ਚੁਰਾਈਆਂ ਗਈਆਂ ਸਨ। ਸਫੀਰ ਦੇ ਵਫ਼ਤਰ ਵਿਚ ਕਾਗਜ਼ਾਂ ਨੂੰ ਸਾਂਭ ਕੇ ਰਖਣ ਲਈ ਇਕ ਤਰ੍ਹਾਂ ਦੀਆਂ ਫ਼ਾਈਲਾਂ ਹੀ ਵਰਤਦੇ ਸਨ। ਇਸ ਗਲ ਕਰਕ ਕੰਮ ਥੋੜਾ ਬਹੁਤ ਸੌਖਾ ਹੋ ਗਿਆ ਸੀ। ਇਕ ਅਫ਼ਸਰ ਨੇ ਕਡ ਵਾਲੇ ਕਾਗ਼ਜ਼ ਅਤੇ ਕੁਝ ਹੋਰ ਇਕ ਫ਼ਾਈਲ ਵਿਚ ਰਖ ਲਏ। ਦਫ਼ਤਰ ਵਿਚ ਕੰਮ ਖ਼ਤਮ ਨਹੀਂ ਸੀ ਹਇਆ ਇਸ ਲਈ ਇਹ ਕਾਗ਼ਜ਼ ਉਹ ਘਰ ਲਿਜਾ ਰਿਹਾ ਸੀ ਕਿ ਉਥੇ ਬਠ ਕੇ ਹਥਲਾ ਕਮ ਮੁਕਾ ਲਵੇਗਾ। ਰਾਹ ਵਿਚ ਉਹਨੂੰ ਇਕ ਸਹੇਲੀ ਮਿਲ ਪਈ। ਉਹਨੇ ਆਖਿਆ :

"ਆਓ ਉਸ ਮਿੱਤ੍ਰ ਦੇ ਘਰ ਚਲੀਏ। ਉਹ ਅਸਾਂ ਦੋਹਾਂ ਦਾ ਮਿੱਤ੍ਰ ਹੈ। ਤੁਸੀਂ ਜਾਣਦੇ ਹੀ ਹੋ ਕਿ ਉਹ ਜਰਮਨੀ ਦਾ ਪਖ ਕਰਨ ਵਾਲਾ ਹੈ। ਉਹ ਤੁਸਾਂ ਦੀ ਕਈ ਦਿਨਾਂ ਤੋਂ ਉਡੀਕ ਕਰ ਰਿਹਾ ਹੈ।"

ਕਿਉਂਕਿ ਅਜੇ ਸਮਾਂ ਬਹੁਤ ਸੀ, ਉਹ ਸਫ਼ੀਰ ਜਾਣ ਲਈ ਤਿਆਰ ਹੋ ਪਿਆ। ਮੋਟਰ ਕਰਾਏ ਤੇ ਕੀਤੀ ਗਈ। ਜਾਂਦੇ ਜਾਂਦੇ ਸਫ਼ੀਰ ਨੇ ਫੁਲ ਖ਼ਰੀਦਣ ਲਈ ਮੋਟਰ ਇਕ ਦੁਕਾਣ ਸਾਹਮਣੇ ਖੜੀ ਕਰਵਾਈ। ਇਹ ਫੁਲ ਉਹਨੇ ਆਪਣੇ ਮਿੱਤ੍ਰ ਨੂੰ ਦੇਣੇ ਸਨ।

ਇਸ ਮਿਲਣੀ ਵਿਚ ਕੁਝ ਖਾਸ ਗਲ ਨਾ ਹੋਈ। ਪਰ ਜਦ ਡੂੰਘੀਆਂ ਸ਼ਾਮਾਂ ਨੂੰ ਘਰ ਬੈਠਕੇ ਕੰਮ ਕਰਨ ਦਾ ਸਮਾਂ ਮਿਲਿਆ ਤਾਂ ਉਹਨੂੰ ਫ਼ਾਈਲ ਵੇਖ ਕੇ ਬੜੀ ਖਿੱਝ ਆਈ, ਕਿਉਂਕਿ ਉਸ ਫ਼ਾਈਲ ਵਿਚ ਲੋੜੀਦੀ ਕੋਡ ਦੇ ਕਾਗ਼ਜ਼ ਨਹੀਂ ਸਨ। ਉਹਨੇ ਝਟ ਪਟ ਦਫ਼ਤਰ ਦੇ ਸਕੱਤ੍ਰ ਵਲ ਟੈਲੀਫੋਨ ਕੀਤਾ। ਉਸ ਸਕੱਤ੍ਰ ਨੇ ਦਸਿਆ ਕਿ ਲੋੜੀਂਦੀ ਫ਼ਾਈਲ ਉਥੇ ਹੀ ਪਈ ਸੀ ਜਿਥੇ ਉਹ ਛਡ ਗਿਆ ਸੀ। ਇਹ ਖ਼ਿਆਲ ਕਰਕੇ ਕਿ ਫ਼ਾਇਲ ਦੇ ਇਕੋ ਤਰ੍ਹਾਂ ਹੋਣ ਕਰਕੇ ਉਹ ਗ਼ਲਤ ਫ਼ਾਈਲ ਨੂੰ ਚੁਕ ਲਿਆਇਆ ਸੀ, ਉਹਨੇ

ਉਹ ਫ਼ਾਈਲ ਮੰਗਾ ਲਈ। ਆਪਣਾ ਕੰਮ ਮੁਕਾ ਲਿਆ ਪਰ ਉਹਨੂੰ ਜ਼ਰਾ ਜਿੰਨਾ ਵੀ ਸ਼ਕ ਨਾ ਹੋਇਆ ਕਿ ਇਹ ਕਾਗ਼ਜ਼ ਦਫ਼ਤਰੋਂ ਬਾਹਰ ਕਿਸ ਤਰ੍ਹਾਂ ਹੋਰ ਦੇ ਹਥ ਵਿਚ ਗਏ ਸਨ। ਅਸਲ ਵਿਚ ਇਸ ਸਮੇਂ ਵਿਚ ਇਹ ਕੋਡ-ਕਿਤਾਬ ਦੇ ਹਰ ਇਕ ਸਫ਼ੇ ਦੀ ਫੋਟੋ ਲਈ ਜਾ ਚੁਕੀ ਸੀ।

ਇਹ ਕਿਸ ਤਰ੍ਹਾਂ ਕੀਤਾ ਗਿਆ? ਇਹ ਮੋਟਰ ਡਰਾ-ਈਵਰ ਅਸਲ ਵਿਚ ਫਰਾਂਸ ਦਾ ਜਾਸੂਸ ਸੀ। ਇਹ ਡਰਾ-ਈਵਰ ਇਕ ਦਿਨ ਜ਼ਰਮਨ ਦਫ਼ਤਰ ਦੇ ਇਕ ਨਿੱਕੇ ਬਾਬੂ ਕੋਲੋਂ ਇਕ ਫ਼ਾਈਲ ਲੈ ਸਕਿਆ ਸੀ। ਦਿਨਾਂ ਬਧੀ ਇਸ ਫ਼ਾਈਲ ਨੂੰ ਆਪਣੀ ਸੀਟ ਹੇਠਾਂ ਰਖ ਕੇ ਮੋਟਰ ਚਲਾਂਦਾ ਰਿਹਾ ਅਤੇ ਕਿਸੇ ਘੜੀ ਦੀ ਉਡੀਕ ਕਰਦਾ ਰਿਹਾ। ਇਹਨੂੰ ਅਤੇ ਇਹਦੇ ਨਾਲ ਕੰਮ ਕਰਨ ਵਾਲੀ ਸਹੇਲੀ ਨੂੰ ਕਈ ਦਿਨ ਸਬਰ ਨਾਲ ਇੰਤਜ਼ਾਰੀ ਕਰਨੀ ਪਈ ਤਾਂ ਜੇ ਜਰਮਨ ਜਾਸੂਸ ਨੂੰ ਕਿਵੇਂ ਠੀਕ ਸਮੇਂ ਸਿਰ ਕਾਬੂ ਕੀਤਾ ਜਾਵੇ। ਅੰਤ ਵਿਚ ਕਿਸਮਤ ਨੇ ਕਿਰਪਾ ਕੀਤੀ। ਜਿਵੇਂ ਚਾਹੁੰਦੇ ਸਨ ਉਵੇਂ ਹੀ ਢੋ ਢੁਕ ਗਏ। ਕੇਵਲ ਇਕ ਗੱਲ ਦੀ ਕੁਝ ਕਸਰ ਰਹਿ ਗਈ। ਜਰਮਨ ਜਾਸੂਸ ਕੋਲ ਇਕ ਚਮੜੇ ਦਾ ਬੈਗ ਸੀ ਜਿਸ ਵਿਚ ਫ਼ਾਈਲ ਨੂੰ ਰਖਣਾ ਸੀ। ਜਿਹੜੀ ਫ਼ਾਈਲ ਨੂੰ ਬਦਲਾ ਕੇ ਰਖਣਾ ਸੀ, ਉਸ ਵਿਚ ਕਾਗ਼ਜ਼ ਵਧੇਰੇ ਸਨ। ਕਾਗ਼ਜ਼ਾਂ ਨੂੰ ਕੱਢ ਕੇ ਵਿਤ ਅਨੁਸਾਰ ਫ਼ਾਈਲ ਬਨਾਣ ਦਾ ਸਮਾਂ ਨਹੀਂ ਸੀ ਕਿਉਂਕਿ ਫਲ ਖ਼ਰੀਦਣ ਵਿਚ ਬਹੁਤਾ ਸਮਾਂ ਨਹੀਂ ਸੀ ਲਗ ਸਕਦਾ, ਇਸ ਲਈ ਮੋਟਰ-ਡਰਾਈਵਰ ਨੂੰ ਖੁਲ੍ਹੇ ਕਾਗ਼ਜ਼ਾਂ ਉਤੇ ਬੈਠ ਕੇ ਹੀ ਸਾਰਾ ਸਫ਼ਰ ਮੁਕਾਣਾ ਪਿਆ। ਦੋਹਾਂ ਸਵਾਰੀਆਂ ਨੂੰ ਲਾਹ ਕੇ ਮੋਟਰ ਨੂੰ ਦੁੜਾਂਦਾ ਦਫ਼ਤਰ ਵਲ ਗਿਆ।

ਉਥੇ ਕਾਗ਼ਜ਼ਾਂ ਦੀ ਫ਼ੋਟੋ ਲਈ ਗਈ । ਫੇਰ ਉਨ੍ਹਾਂ ਨੂੰ ਦਫਤਰ ਵਿਚ ਵਾਪਸ ਕਰ ਦਿਤਾ ( ਪਤਾ ਨਹੀਂ ਕਿਵੇਂ ) । ਇਹ ਸਲਾਹ ਕੀਤੀ ਗਈ ਸੀ ਕਿ ਜਿਤਨਾ ਚਿਰ ਇਹ ਕਿਤਾਬ ਹਥ ਨਾ ਆ ਜਾਵੇ ਕੋਸ਼ਿਸ਼ ਜਾਰੀ ਰਖੀ ਜਾਣੀ ਸੀ ।

ਜਦ ਇਸ ਤਰ੍ਹਾਂ ਕੋਡ ਦਾ ਪਤਾ ਲਗ ਗਿਆ ਤਾਂ "ਐਫ਼ਲ ਟਾਵਰ" ਰਾਹੀਂ ਵਾਨ ਕਰੂਨ ਦੇ ਭੇਜੇ ਹੋਏ ਸੁਨੇਹੇ ਨੂੰ ਜਦ ਸਮਝਿਆ ਗਿਆ ਤਾਂ ਪਤਾ ਲੱਗਾ ਕਿ ਮੈਡਰਿਡ ਵਿਚ ਰਹਿੰਦੇ ਸਫ਼ੀਰ ਨੇ ਅਮਸਟਰਡਮ ਦੇ ਵਡੇ ਦਫ਼ਤਰ ਵਿਚ ਮੰਗ ਕੀਤੀ ਸੀ ਕਿ ਐਚ-੨੧ ਨੂੰ ਪੈਰਿਸ ਵਿਚ ਕੰਮ ਕਰਨ ਲਈ ਰੁਪਿਆਂ ਦੀ ਲੋੜ ਸੀ, ਇਸ ਲਈ ਰੁਪਿਆ ਆਮ ਰਾਹਾਂ ਥਾਣੀ ਭੇਜਿਆ ਜਾਵੇ ।"

ਇਹ ਹੀ ਸੁਨੇਹਾ ਸੀ ਜਿਹੜਾ ਸੈਕੰਡ ਬੀਊਰੋ ਨੂੰ ਮਾਤਾ ਹਰੀ ਦੇ ਬਰਖ਼ਲਾਫ਼ ਪਹਿਲਾ ਪੱਕਾ ਸਬੂਤ ਮਿਲਿਆ ਸੀ । ਇਸ ਕਰਕੇ ਉਹ ਹੁਣ ਮਾਤਾ ਹਰੀ ਨੂੰ ਮਿਲਣਾ ਚਾਹੁੰਦੇ ਸਨ ।

ਜਦੋਂ ਟਰਾਲੇਟ ਸੈਕੰਡ ਬੀਊਰੋ ਦੇ ਦਫ਼ਤਰ ਪੁਜਾ ਤਾਂ ਉਹ ਨੇ ਸੁਖ ਦਾ ਸਾਹ ਲਿਆ ਕਿ ਵੱਡਾ ਬਰੀਕ ਕੰਮ ਸਿਰੇ ਚੜ੍ਹ ਗਿਆ ਸੀ । ਕਿਸੇ ਕਾਰਨ ਕਰਕੇ ਪੁਲੀਸ ਨੂੰ ਪਤਾ ਲਗ ਗਿਆ ਕਿ ਉਹਦੇ ਉਤੇ ਸ਼ੱਕ ਹੋ ਰਿਹਾ ਸੀ ਤਾਂ ਉਹ ਜ਼ਰੂਰ ਆਪਣੇ ਆਪ ਨਾਲ ਕੁਝ ਕਰ ਬੈਠੇਗੀ । ਇਸ ਲਈ ਉਹ ਬੜੇ ਬੇ-ਤਾਬ ਸਨ ਕਿ ਮਾਤਾ ਹਰੀ ਸੁਖੀ ਸਾਂਦੀ, ਜੀਵੰਦੀ ਜਾਗਦੀ ਉਨ੍ਹਾਂ ਕੋਲ ਪੁਜ ਜਾਵੇ । ਜਦ ਮਾਤਾ ਹਰੀ ਬੀਊਰੋ ਪਹੁੰਚੀ ਤਾਂ ਉਹਦੇ ਹਥ ਵਿਚ ਇਕ ਕਚਹਿਰੀ ਦਾ ਕਾਗ਼ਜ਼ ਪਕੜਾ ਦਿਤਾ ਗਿਆ । ਉਹ ਉਹਦਾ

ਵਰੰਟ ਸੀ । ਮਾਤਾ ਹਰੀ ਜਾਸੂਸ ਹੋਣ ਕਰ ਕੇ ਪਕੜੀ ਜਾ ਰਹੀ ਸੀ ।

ਮਾਤਾ ਹਰੀ ਨੇ ਉਸ ਕਾਗ਼ਜ਼ ਵਲ ਤਕਿਆ ਤਕ ਵੀ ਨਾ ।

ਜਿਸ ਕਮਰੇ ਵਿਚ ਮਾਤਾ ਹਰੀ ਗਈ ਸੀ, ਉਹ ਬਹੁਤ ਸਾਰੇ ਅਫ਼ਸਰਾਂ ਨਾਲ ਭਰਿਆ ਪਿਆ ਸੀ । ਮਾਤਾ ਹਰੀ ਨੂੰ ਇਹੋ ਜਹੀਆਂ ਥਾਵਾਂ ਤੇ ਜਾਣ ਦਾ ਅਗੇ ਵੀ ਕਈ ਵਾਰੀ ਅਵਸਰ ਮਿਲਿਆ ਸੀ ਅਤੇ ਉਹਨੂੰ ਪਤਾ ਸੀ ਕਿ ਇਹੋ ਜਿਹੀਆਂ ਥਾਵਾਂ ਦੇ ਅੰਦਰ ਜਾਣ ਲਈ ਆਗਿਆ ਪੱਤਰ ਦੀ ਲੋੜ ਹੁੰਦੀ ਸੀ । ਉਸ ਨੇ ਪੁਲੀਸ ਅਫ਼ਸਰ ਨੂੰ ਕਿਹਾ :

"ਇਨ੍ਹਾਂ ਵਿਚੋਂ ਕਿਸ ਨੂੰ ਮੈਂ ਇਹ ਕਾਗ਼ਜ਼ ਦੇਵਾਂ ?"

ਟਰਾਲੈਂਟ ਆਪ ਤਾਂ ਮਾਤਾ ਹਰੀ ਦੇ ਕਮਰੇ ਵਿਚ ਜਾ ਕੇ ਫੋਲਾ ਫਾਲੀ ਸ਼ੁਰੂ ਕਰਨੀ ਚਾਹੁੰਦਾ ਸੀ, ਇਸ ਲਈ ਉਹਨੇ ਇਕ ਅਫ਼ਸਰ ਕਪਤਾਨ ਲੀਡਾਕਸ ਵਲ ਇਸ਼ਾਰਾ ਕਰ ਦਿਤਾ । ਮਾਤਾ ਹਰੀ ਨੇ ਉਹਦੇ ਕੋਲ ਪਹੁੰਚ ਕੇ ਕਾਗ਼ਜ਼ ਰਖ ਦਿਤੇ । ਹੈਰਾਨ ਹੋਏ ਹੋਏ ਕਪਤਾਨ ਨੇ ਹੈਰਾਨੀ ਨਾਲ ਕਾਗ਼ਜ਼ ਨੂੰ ਤਕਿਆ । ਉਹ ਕਿਸੇ ੋਰ ਗੱਲ ਦੀ ਉਮੀਦ ਕਰ ਰਿਹਾ ਸੀ । ਪਰ ਜਦ ਉਹਨੂੰ ਪਤਾ ਲਗ ਗਿਆ ਕਿ ਕੀ ਗੱਲ ਸੀ, ਉਹਨੇ ਗੰਭੀਰਤਾ ਨਾਲ ਮਾਤਾ ਹਰੀ ਨੂੰ ਬੈਠਣ ਲਈ ਆਖਿਆ । ਕੁਝ ਨੋਟ ਲਿਖਣ ਲਈ ਕਾਗ਼ਜ਼ ਆਪਣੇ ਵਲ ਕਰ ਲਏ, ਅਤੇ ਲਿਖਣ ਲਈ ਤਿਆਰ ਹੁੰਦੇ ਹੋਏ ਨੇ ਕਿਹਾ :

"ਮਾਤਾ ਹਰੀ ਮੈਨੂੰ ਦਸ ਕਿ ਜਰਮਨ ਦੇ ਖੁਫ਼ੀਆ ਮਹਿਕਮੇ ਵਿਚ ਕਿਤਨੇ ਚਿਰ ਤੋਂ ਤੂੰ ਕੰਮ ਕਰ ਰਹੀ ਏਂ ?"

ਏਸ ਅਚਾਨਕ ਸਟ ਨੇ ਮਾਤਾ ਹਰੀ ਨੂੰ ਚਕਰਾ ਦਿਤਾ ।

ਇਕ ਪਲ ਲਈ ਉਹ ਕੁਰਸੀ ਤੇ ਬੈਠੀ ਬੈਠੀ ਕੰਬੀ, ਅਤੇ ਉਹਦਾ ਰੰਗ ਫੂਕ ਹੋ ਗਿਆ ਸੀ। ਹੁਣ ਮੰਨੀ ਪ੍ਰਮੰਨੀ ਦਲੇਰ ਮਾਤਾ ਹਰੀ ਨਹੀਂ ਸੀ। ਉਸ ਵੇਲੇ ਸੋਗੀ ਅੱਖੀਆਂ ਨਾਲ ਅਫਸਰ ਵਲ ਤਕ ਰਹੀ ਸੀ। ਉਸ ਨੇ ਥਥਲਾਂਦਿਆਂ ਆਖਿਆ :

"ਮੈਂ......ਮੈਂ ਨਹੀਂ ਸਮਝੀ।"

"ਮੈਨੂੰ ਦਸ, ਐਚ-੨੧, ਤੂੰ ਕਦ ਪਹਿਲੀ ਵਾਰੀ ਵੈਰੀਆਂ ਦੇ ਜਾਸੂਸੀ ਮਹਿਕਮੇ ਵਿਚ ਨੌਕਰ ਹੋਈ ਸੈਂ ?"

ਇਨ੍ਹਾਂ ਸ਼ਬਦਾਂ ਨੇ ਮਾਤਾ ਹਰੀ ਨੂੰ ਯਕੀਨ ਦਿਵਾ ਦਿਤਾ ਹੋਣਾ ਹੈ ਕਿ ਲਾਲ-ਨਾਚੀ ਦੇ ਜੀਵਨ ਦਾ ਅੰਤ ਹੋ ਚਲਿਆ ਸੀ। ਹੁਣ ਜਾਸੂਸਾ ਐਚ-੨੧ ਦੇ ਸਵਾਏ ਕੁਝ ਨਹੀਂ ਸੀ ਰਹਿ ਗਿਆ।

ਉਹ ਮਾਤਾ ਹਰੀ ਜਿਸ ਨੂੰ ਫੁੱਲਾਂ ਦੀ ਸੇਜਾ ਉੱਤੇ ਵੀ ਏਸ ਲਈ ਨੀਂਦ ਨਹੀਂ ਸੀ ਪੈਂਦੀ ਕਿਉਂਕਿ ਫੁੱਲਾਂ ਵਿਚੋਂ ਇਕ ਫੁੱਲ ਦੀ ਇਕ ਪੰਖੜੀ ਮੁੜੀ ਹੋਈ ਹੁੰਦੀ ਸੀ, ਅਜ ਸੈਂਟ-ਲਾਜਾਰੇ ਬੰਦੀਖਾਨੇ ਦੇ ਸਖਤ ਬਿਸਤਰ ਉੱਤੇ ਪੀੜਤ ਹੋਈ ਹੋਈ ਪਲਸੇਟੇ ਮਾਰ ਰਹੀ ਸੀ!

# ਕਾਂਡ ੧੫

## ਉਡਦੇ ਪੰਛੀ ਦੇ ਖੰਭ ਕੁਤਰੇ ਗਏ

ਹੁਣ ਸਮਾਂ ਆ ਗਿਆ ਸੀ ਜਦ ਮਾਤਾ ਹਰੀ ਨੂੰ ਆਪਣੇ ਅਪਰਾਧਾਂ ਦਾ ਵਕੀਲਾਂ ਸਾਹਮਣੇ ਜਵਾਬ ਦੇਣਾ ਪੈਣਾ ਸੀ । ਇਹ ਵਕੀਲ ਉਨ੍ਹਾਂ ਹਜ਼ਾਰਾਂ ਆਦਮੀਆਂ ਦੇ ਵੀਰ ਸਨ, ਜਿਨ੍ਹਾਂ ਨੂੰ ਮਾਤਾ ਹਰੀ ਨੇ ਮੌਤ ਦੇ ਅਰਪਨ ਕਰਾ ਦਿਤਾ ਹੋਇਆ ਸੀ। ਉਹਦੀ ਆਤਮਾ ਅਤੇ ਉਹਦੇ ਦਿਮਾਗ ਨੂੰ ਇਵੇਂ ਹੀ ਚੰਗੀ ਤਰ੍ਹਾਂ ਨੰਗਿਆਂ ਕਰਨ ਦੀ ਲੋੜ ਸੀ, ਜਿਵੇਂ ਉਹ ਆਪਣੇ ਸਰੀਰ ਨੂੰ ਨੰਗਿਆਂ ਕਰ ਕਰ ਕੇ ਸਾਰੇ ਯੂਰਪ ਦੀਆਂ ਰਾਜਧਾਨੀਆਂ ਵਿਚ ਮਸ਼ਹੂਰ ਹੋ ਗਈ ਸੀ। ਇਹ ਅਵੱਸ਼ ਸੀ ਕਿ ਉਹਦੀ ਸ਼ੁਹਰਤ ਉਹਦੇ ਨਾਲੋਂ ਪਹਿਲੋਂ ਕਚਹਿਰੀ ਵਿਚ ਪਹੁੰਚ ਜਾਏ, ਕਿਉਂਕਿ ਕਈ ਵਕੀਲ ਜਾਣਦੇ ਸਨ ਕਿ ਉਹ ਨਾਚੀ ਨਹੀਂ ਸੀ ਅਤੇ ਉਹ ਇਕ ਆਰਟਿਸਟ ਵਾਂਗ ਖੁਸ਼ੀਆਂ ਅਤੇ ਅਯਾਸ਼ੀਆ ਦੀ ਜ਼ਿੰਦਗੀ ਬਿਤਾਂਦੀ ਰਹੀ ਸੀ। ਉਨ੍ਹਾਂ ਵੀ ਕਿਸੇ ਨਾ ਕਿਸੇ ਤਰ੍ਹਾਂ ਉਹਦੀ ਮਿਕਨਾਤੀਸੀ ਸੁੱਹਪਣਤਾ

ਦੀ ਖਿੱਚ ਜ਼ਰੂਰ ਮਹਿਸੂਸ ਕੀਤੀ ਹੋਵੇਗੀ। ਜਿਸ ਨੇ ਕਈ ਆਦਮੀਆਂ ਨੂੰ ਕੈਦ ਕਰ ਦਿਤਾ ਸੀ. ਅਤੇ ਉਹ ਹੁਣ ਹੈਰਾਨ ਹੁੰਦੇ ਸਨ ਕਿ ਕਿਸ ਤਰ੍ਹਾਂ ਕਿਸਮਤ ਨੇ ਉਹਨੂੰ ਜਾਸੂਸ ਬਣਨ ਲਈ ਪ੍ਰੇਰ ਦਿਤਾ। ਪਰ ਤੀਜਾ ਕੋਰਟ-ਮਾਰਸ਼ਲ ਇਕ ਅਖ਼ਲਾਕੀ ਵਾਂਗ ਕਿਸੇ ਕੰਮ ਦੇ ਮਨੋਰਥ ਨੂੰ ਲਭਣ ਲਈ ਤਿਆਰ ਨਹੀਂ ਸੀ। ਉਹ ਅਸਲੀਅਤ ਦੇ ਭੁਖੇ ਸਨ। ਇਸ ਗਲ ਵਿਚ ਕਿ ਵਕੀਲਾਂ ਨੇ ਮਾਤਾ ਹਰੀ ਦੇ ਕੰਮਾਂ ਦਾ ਮਨੋਰਥ ਸਮਝਣ ਦੀ ਕੋਸ਼ਿਸ਼ ਨਾ ਕੀਤੀ, ਉਨ੍ਹਾਂ ਆਦਮੀਆਂ ਦਾ ਗਿੱਲਾ ਹੈ ਜਿਹੜੇ ਮਾਤਾ ਹਰੀ ਦੇ ਅਪਰਾਧਾਂ ਨੂੰ ਘਟ ਕਰਨ ਦੇ ਚਾਹਵਾਨ ਹਨ। ਸੀਨਰ ਗੋਮਜ਼ ਕਰਿਲੋ ਇਕ ਲਿਖਾਰੀ ਆਪਣੀ ਲਿਖੀ ਪੁਸਤਕ "ਮਾਤਾ ਹਰੀ ਦਾ ਜੀਵਨ ਅਤੇ ਮੌਤ" ਵਿਚ ਲਿਖਦਾ ਹੈ– "ਮੈਂ ਮੰਨਦਾ ਹਾਂ ਕਿ ਮਾਤਾ ਹਰੀ ਵੈਰੀਆਂ ਦੇ ਜਾਸੂਸੀ ਮਹਿਕਮੇ ਵਿਚ ਰਹਿ ਕੇ ਕੰਮ ਕਰਦੀ ਰਹੀ ਸੀ। ਪਰ ਇਹ ਖ਼ਿਆਲ ਕਰਕੇ ਕਿ ਮਾਤਾ ਹਰੀ ਇਕ ਨਾਚੀ ਅਤੇ ਖੁਲ੍ਹੀ ਡੁਲ੍ਹੀ ਇਸਤ੍ਰੀ ਸੀ ਜਿਹੜੀ ਆਪਣੇ ਨਾਚਾਂ ਰਾਹੀਂ ਕਈਆਂ ਲਈ ਖੁਸ਼ੀ ਦਾ ਕਾਰਨ ਬਣੀ, ਅਸੀਂ ਉਹਦੇ ਅਪਰਾਧਾਂ ਨੂੰ ਨਜ਼ਰ ਅੰਦਾਜ਼ ਕਰ ਸਕਦੇ ਹਾਂ।" ਫੇਰ ਜਰਮਨ ਵਾਲੇ ਮਾਤਾ ਹਰੀ ਨਾਲ ਹਮਦਰਦੀ ਕਰਦੇ ਹੋਏ ਮਾਤਾ ਹਰੀ ਨੂੰ ਸ਼ਹੀਦ ਦਾ ਰੁਤਬਾ ਦੇਂਦੇ ਹਨ। ਅਸਲ ਵਿਚ ਜਰਮਨ ਵਾਲਿਆਂ ਨੂੰ ਮਾਤਾ ਹਰੀ ਦਾ ਸ਼ੁਕਰ-ਗੁਜ਼ਾਰ ਹੋਣਾ ਵੀ ਲੋੜੀਏ ਕਿਉਂਕਿ ਉਹਨੇ ਆਪਣਾ ਫਰਜ਼ ਪੂਰੀ ਤਰ੍ਹਾਂ ਨਿਭਾਇਆ ਅਤੇ ਜਰਮਨ ਵਾਲਿਆਂ ਦੇ ਕਈ ਕੰਮ ਸਵਾਰੇ। ਜੇਕਰ ਇਕ ਜਾਸੂਸ ਦੀ ਜ਼ਿੰਦਗੀ ਨਾਲ ਉਹਦੇ ਕਾਰਨਾਮਿਆਂ ਨੂੰ ਦੇਖ ਕੇ ਇਨਸਾਫ ਕੀਤਾ ਜਾਏ ਤਾਂ ਮਾਤਾ ਹਰੀ ਉੱਚੀ ਥਾਂ ਨੂੰ ਖਲੋਣ ਦਾ ਪੂਰਾ ਹਕ ਰਖਦੀ ਹੈ। ਪਰ ਜਦ ਅਸੀਂ ਮਾਤਾ ਹਰੀ ਦਾ ਮੁਕਾਬਲਾ

ਦੂਜਿਆਂ ਜਾਸੂਸਾਂ ਨਾਲ ਕਰਦੇ ਹਾਂ ਜਿਨ੍ਹਾਂ ਦੇ ਹਥ ਖੂਨ ਨਾਲ ਨਹੀਂ ਲਿਬੜੇ ਹੋਏ । ਤਦ ਅਸੀਂ ਇਸ ਗੱਲ ਦੇ ਕਿ "ਮਾਤਾ ਹਰੀ ਜੋ ਕੀਤਾ ਇਕ ਜਾਸੂਸ ਨੂੰ ਕਰਨਾ ਹੀ ਪੈਂਦਾ ਹੈ ।" ਉਲਟ ਆਵਾਜ਼ ਉਠਾਣੋਂ ਨਹੀਂ ਰਹਿ ਸਕਦੇ। ਇਹ ਗੱਲ ਨਾ ਕੇਵਲ ਮਾਤਾ ਹਰੀ ਦੀ ਸ਼ੁਹਰਤ ਨੂੰ ਕਾਇਮ ਕਰਨ ਤੇ ਹਾਰ ਜਾਂਦੀ ਹੈ ਸਗੋਂ ਉਸ ਕੰਮ ਬਾਰੇ ਜਿਹੜਾ ਮਾਤਾ ਹਰੀ ਕੀਤਾ ਕਈ ਗ਼ਲਤ ਫ਼ਹਿਮੀਆਂ ਖਲਾਰਦੀ ਹੈ ।

ਫੇਰ ਜ਼ਰਮਨ ਵਾਲੇ ਮਾਤਾ ਹਰੀ ਨੂੰ ਮਿਸ ਐਸਡਿਥ ਕੇਵਲ ਨਾਲ ਰਲਾਂਦੇ ਹਨ । ਪਰ ਇਨ੍ਹਾਂ ਦੋਹਾਂ ਵਿਚ ਰਲਵੀਂ ਗੱਲ ਕੋਈ ਨਹੀਂ ਦਿਸਦੀ। ਇਨ੍ਹਾਂ ਦਾ ਮੁਕਾਬਲਾ ਹੀ ਕਰ ਸਕਦੇ ਹਾਂ। ਮਾਤਾ ਹਰੀ ਉੱਤੇ ਖੁਫ਼ੀਆ ਕੰਮ ਕਰਨ ਦਾ ਦੂਸ਼ਨ ਲਾਇਆ ਜਾਂਦਾ ਹੈ ਅਤੇ ਨਾਲ ਹੀ ਇਸ ਗੱਲ ਦਾ ਕਿ ਉਹ ਪੰਜਾਹ ਹਜ਼ਾਰ ਜਿੰਦੜੀਆਂ ਦੀ ਮੌਤ ਲੈਣ ਦਾ ਕਾਰਨ ਵੀ ਬਣੀ ਸੀ ।

ਪਰ ਐਸਡਿਥ ਕੇਵਲ ਉਤੇ ਇਹ ਅਪਰਾਧ ਲਾਇਆ ਗਿਆ ਸੀ ਕਿ ਉਹ ਪਨਾਹਗੀਰਾਂ ਜਾਂ ਦੇਸ ਤਿਆਗੀਆਂ ਨੂੰ ਪਨਾਹ ਦੇਂਦੀ ਸੀ । ਉਹਦੇ ਉੱਤੇ ਜਾਸੂਸੀ ਕੰਮ ਕਰਨ ਦਾ ਦੋਸ਼ ਨਹੀਂ ਸੀ ਪਿਆ ਗਿਆ। ਉਹਦਾ ਅਪਰਾਧ ਜਿੰਦਾਂ ਬਚਾਣ ਵਿਚ ਸੀ ਨਾ ਕਿ ਲੈਣ ਵਿਚ । ਜੇਕਰ ਜਾਸੂਸ ਦੇ ਹਕ ਵਿਚ ਕੋਈ ਗੱਲ ਕਹੀ ਜਾ ਸਕਦੀ ਹੈ ਤਾਂ ਉਹ ਇਹ ਹੈ ਕਿ ਦੇਸ ਪਿਆਰ ਉਹਨੂੰ ਵੈਰੀਆਂ ਦੇ ਉਲਟ ਕੰਮ ਕਰਨ ਲਈ ਪ੍ਰੇਰਦਾ ਹੈ। ਚੂੰਕਿ ਮਾਤਾ ਹਰੀ ਉਸ ਦੇਸ ਦੀ ਵਸਣ ਵਾਲੀ ਸੀ ਜਿਹੜਾ ਕਦੀ ਜੰਗ ਵਿਚ ਨਾ ਆਇਆ, ਅਤੇ ਦੂਜੇ ਮਾਤਾ ਹਰੀ ਬੇ-ਤਰਫ਼ਦਾਰੀ ਦੇ ਪਰਦੇ ਹੇਠ ਹੀ ਕੰਮ ਕਰਦੀ ਰਹੀ ਸੀ ਇਸ ਲਈ ਦੇਸ਼-ਪਿਆਰ ਦਾ ਖ਼ਿਆਲ ਉਹਦੇ ਹਕ ਵਿਚ

ਨਹੀਂ ਕਿਹਾ ਜਾ ਸਕਦਾ ।

ਜੇਕਰ ਇਸ ਗੱਲ ਦਾ ਖ਼ਿਆਲ ਹੋਵੇ ਕਿ ਵਕੀਲਾਂ ਨੇ ਦੁਸ਼ਮਨੀ ਦੇ ਹਥੋਂ ਇਹ ਸਭ ਕੁਝ ਕੀਤਾ, ਤਾਂ ਫਿਰ ਜਾਣ ਲਈਏ ਕਿ ਸਾਰੇ ਮੁੱਕਦਮੇ ਵਿਚ ਮਾਤਾ ਹਰੀ ਨਾਲ ਉਹ ਚੰਗਾ ਵਰਤਾਓ ਕੀਤਾ ਗਿਆ ਜਿਹੜਾ ਇਕ ਇਸਤ੍ਰੀ ਚੰਗੇ ਪੁਰਸ਼ਾਂ ਕੋਲੋਂ ਉਮੀਦ ਕਰ ਸਕਦੀ ਹੈ। ਜੇਕਰ ਮਾਤਾ ਹਰੀ ਨੇ ਕਦੀ ਇਸ ਗੱਲ ਦਾ ਗੁੱਸਾ ਕੀਤਾ ਕਿ ਉਹਦੇ ਕੋਲੋਂ ਇਹ ਪੁਛਿਆ ਜਾਂਦਾ ਸੀ, ਕਿ "ਉਹਦਾ ਰਿਸ਼ਤਾ ਕੁਝ ਮਨੁੱਖਾਂ ਨਾਲ ਕੀ ਸੀ" ਤਾਂ ਅਸੀਂ ਯਾਦ ਰਖੀਏ ਕਿ ਮਾਤਾ ਹਰੀ ਇਸ ਗੱਲ ਦਾ ਵਡਾ ਆਸਰਾ ਲੈਂਦੀ ਸੀ ਕਿ ਉਹ ਵੇਸਵਾ ਅਤੇ ਨਾਚੀ ਸੀ। ਵਕੀਲ ਅਸਲੀਅਤ ਨੂੰ ਲਭਣ ਉਤੇ ਤੁਲੇ ਹੋਏ ਸਨ ਅਤੇ ਸਖ਼ਤੀ ਤੋਂ ਵੀ ਕੰਮ ਲੈ ਰਹੇ ਸਨ, ਪਰ ਸਾਰੇ ਮੁਕਦਮੇ ਵਿਚ ਨਾ ਮਾਤਾ ਹਰੀ ਨੇ ਅਤੇ ਨਾ ਉਹਦੇ ਵਕੀਲ ਨੇ ਇਸ ਗੱਲ ਬਾਰੇ ਆਵਾਜ਼ ਉਠਾਈ ਸੀ ਕਿ ਉਹਦੇ ਨਾਲ ਬੇ-ਇਨਸਾਫ਼ੀ ਹੋ ਰਹੀ ਸੀ । ਮੁਕੱਦਮੇ ਵਿਚ ਸਮੇਂ ਆਏ ਸਨ ਜਦ ਮਾਤਾ ਹਰੀ ਨੇ ਵਕੀਲਾਂ ਨਾਲ ਬਹਿਸ ਕੀਤੀ ਅਤੇ ਉਚਰ ਵੀ ਕੀਤਾ, ਪਰ ਇਹ ਇਕ ਇਸਤ੍ਰੀ ਦੀ ਪੁਰਸ਼ ਅਗੇ ਅਪੀਲ ਹੁੰਦੀ ਸੀ, ਕਿ ਇਸਤ੍ਰੀ ਨਾਲ 'ਹਲੀਮੀ' ਵਾਲਾ ਵਰਤਾਓ ਕੀਤਾ ਜਾਏ ਜਾਂ ਇਨ-ਸਾਫ਼ ਨੂੰ ਬਖ਼ਸ਼ਸ਼ ਦੀ ਪਾਣ ਚੜ੍ਹਾਈ ਜਾਵੇ। ਮਾਰਨੇ ਨਾਮੀ ਜੱਜ ਨੇ—ਜਿਹੜਾ ਜਾਸੂਸਾਂ ਅਤੇ ਬੇ-ਵਫ਼ਾ ਕੋਲੋਂ ਭੇਤ ਲੈਣ ਦੀ ਖ਼ਾਸ ਯੋਗਤਾ ਰਖਦਾ ਸੀ—ਇਕ ਵਾਰੀ ਮਾਤਾ ਹਰੀ ਨੂੰ ਗੁਸਾ ਚੜ੍ਹਾ ਦਿਤਾ। ਪਰ ਇਹ ਗੁੱਸਾ ਇਸ ਗੱਲ ਕਰ ਕੇ ਸੀ ਕਿ ਮਾਤਾ ਹਰੀ ਕੁਝ ਗੁੰਝਲਦਾਰ ਗੱਲਾਂ ਕਹਿ ਰਹੀ ਸੀ। ਜਿਸ ਦੀ ਤਹਿ ਵਿਚ ਕੋਈ ਹੋਰ ਹੀ ਸਚਿਆਈ ਸੀ। ਇਸ ਸਚਿਆਈ ਨੂੰ ਪਾਉਣ ਲਈ ਮੋਰਨੇ ਨੇ ਕੁਝ ਕਿਹਾ ਵੇਖਿਆ ਸੀ ।

ਇਹ ਗਲ ਆਮ ਮਨੀ ਜਾਂਦੀ ਹੈ ਕਿ ਜਦ ਕਿਸੇ ਕੌਮ ਦਾ ਜਾਸੂਸ ਭੁਲ ਨਾਲ ਪਕੜਿਆ ਜਾਏ, ਤਾਂ ਉਸ ਦੇਸ ਦੇ ਕਰਤਾ ਧਰਤਾ ਕਹਿ ਵੇਖ ਕੇ ਉਹਦੀ ਰਿਹਾਈ ਕਰਾ ਦੇਂਦੇ ਹਨ, ਪਰ ਕੋਈ ਦੇਸ ਆਪਣੇ ਜਾਸੂਸ ਨੂੰ ਬਚਾ-ਉਣ ਦੀ ਕੋਸ਼ਿਸ਼ ਨਹੀਂ ਕਰਦਾ। ਉਹ ਬਦ-ਕਿਸਮਤੀ ਜੀਵ ਜਦ ਪਕੜ ਜਾਂਦੇ ਹਨ ਤਾਂ ਇਕਲੇ ਹੀ ਦੁਖ ਵਿਚ ਕੜ੍ਹਦੇ ਹਨ। ਜਦ ਕਿਧਰੋਂ ਆਵਾਜ਼ ਨਾ ਆਵੇ ਤਾਂ ਇਹ ਜਾਣਿਆਂ ਜਾਂਦਾ ਹੈ ਕਿ ਪਕੜਿਆ ਹੋਇਆ ਜਾਸੂਸ ਸਚ ਮੁਚ ਹੀ ਜਾਸੂਸ ਹੈ। ਜਿਨਾ ਚਿਰ ਮਾਤਾ ਹਰੀ ਨੂੰ ਸਜ਼ਾ ਨਾ ਮਿਲ ਗਈ ਕਿਸੇ ਨੇ ਆਵਾਜ਼ ਨਾ ਉਠਾਈ। ਅਤੇ ਜਦ ਕੁਝ ਕਿਹਾ ਵੇਖਿਆ ਤਾਂ ਇਤਨਾ ਹੀ ਆਖਿਆ ਕਿ ਮਾਤਾ ਹਰੀ ਦੀ ਸਜ਼ਾ ਨੂੰ ਘਟਾ ਦਿਤਾ ਜਾਵੇ। ਨਾ ਹੀ ਮਾਤਾ ਹਰੀ ਨੇ ਹਾਲੈਂਡ ਦੇ ਵਜ਼ੀਰ ਅਗੇ ਕੋਈ ਬੇਨਤੀ ਕੀਤੀ।

ਫ਼ਰਾਂਸ ਦੇ ਮਸ਼ਹੂਰ ਐਡਵੋਕੇਟ ਮੇਟਰੇ ਕਲੂਨੇਟ ਨੇ ਆਪਣੀ ਮਰਜ਼ੀ ਨਾਲ ਮਾਤਾ ਹਰੀ ਵਲੋਂ ਵਕੀਲ ਹੋਣਾ ਮਨਜ਼ੂਰ ਕਰ ਲਿਆ। ਇਹ ਵਕੀਲ ਬੜਾ ਹੀ ਸਿਆਣਾ ਸੀ। ਇਹੋ ਜਿਹੇ ਸਿਆਣੇ ਵਕੀਲ ਘਟ ਹੀ ਮਾਤਾ ਹਰੀ ਵਰਗੇ ਅਪਰਾਧੀਆਂ ਨੂੰ ਮਿਲਦੇ ਸਨ। ਇਹ ਚੰਗੇ ਮਜਾਜ਼ ਵਾਲਾ, ਖੁਸ ਤਬੀਅਤ ਅਤੇ ਇਜ਼ਤ ਵਾਲਾ ਆਦਮੀ ਸੀ। ੧੮੭੦ ਵਾਲੀ ਲੜਾਈ ਵਿਚ ਬਹਾਦਰੀ ਲਈ ਮੈਡਲ ਵੀ ਜਿਤਿਆ ਹੋਇਆ ਸੀ। ਉਸ ਬਹਾਦਰੀ ਦੇ ਮੈਡਲ ਨੇ ਫ਼ੌਜੀ ਸਿਪਾਹੀਆਂ ਦਾ ਮਾਣ ਯਕੀਨਨ ਕਰ ਲਿਆ ਸੀ ਅਤੇ ਨਾਲ ਹੀ ਆਦਰ, ਜਿਹੜਾ ਜਵਾਨ ਫ਼ੌਜੀ ਸਿਪਾਹੀ ਬੁੱਢੇ ਸਿਪਾਹੀ ਲਈ ਰਖਦੇ ਹਨ। ਜਦੋਂ ਮਾਤਾ ਹਰੀ ਆਪਣੀ ਤਾਕਤ ਅਤੇ ਸੁਹੱਪਣਤਾ ਦੀ ਚੋਟੀ ਉਤੇ ਸੀ ਤਾਂ ਮੇਤਰ ਕਲੂਨੇਟ ਉਹਦੇ ਪਿਆਰ ਵਿਚ ਫਸ ਗਿਆ ਸੀ। ਕੁਝ ਚਿਰ ਤਕ ਮਾਤਾ ਹਰੀ ਅਤੇ ਮੇਟਰੇ ਕਲੂਨੇਟ ਚੰਗੇ

ਮਿੱਤ੍ਰ ਬਣੇ ਰਹੇ ਸਨ। ਹੁਣ ਭਾਵੇਂ ਪੰਝਤਰ ਸਾਲ ਦੀ ਆਯੂ ਹੋ ਗਈ ਸੀ। ਤਦ ਵੀ ਉਹ ਪੁਰਾਣੇ ਪਿਆਰ ਦੇ ਅਸਰ ਹੇਠਾਂ ਸੀ। ਮੇਟਰੇ ਕਲੂਨੇਟ ਨੂੰ ਕੋਈ ਸ਼ਕ ਨਹੀਂ ਸੀ ਹੋਇਆ ਕਿ ਉਹ ਆਪਣੇ ਮੁਅਕਲ ਦੀ ਬੰਦ ਖ਼ਲਾਸ ਨਹੀਂ ਕਰਾ ਸਕਣ ਲਗਾ।

ਐਸਸਾਇਜ਼ ਦੀ ਕਚਹਿਰੀ ਵਿਚ ਤੀਜਾ ਕੋਰਟ ਮਾਰਸ਼ਲ ਬੈਠਾ ਸੀ। ਇਹਦਾ ਪ੍ਰਧਾਨ ਇਕ ਪੁਰਾਣਾ ਸਿਪਾਸਾਲਾਰ ਸੀ, ਜਿਸ ਦਾ ਨਾਮ ਕਰਨੈਲ ਸੈਮਪਰਾਨ ਸੀ। ਗਵਾਹਾਂ ਦੇ ਨਾਲ ਨਾਲ ਕੇਵਲ ਕੋਰਟ ਦੇ ਮੈਂਬਰ, ਮੁਕੱਦਮੇ ਦੀ ਪੈਰਵੀ ਕਰਨ ਵਾਲਾ ਵਕੀਲ, ਮਾਤਾ ਹਰੀ ਦਾ ਵਕੀਲ, ਇਕ ਹੋਰ ਅਫ਼ਸਰ, ਅਤੇ ਮਾਤਾ ਹਰੀ ਦੀ ਨਿਗਰਾਨੀ ਲਈ ਕੁਝ ਸਿਪਾਹੀ ਹੀ ਕਚਹਿਰੀ ਅੰਦਰ ਜਾਣ ਦਿਤੇ ਗਏ ਸਨ। ਬੰਦ-ਦਰਵਾਜ਼ਿਆਂ ਪਿਛੋਂ ਮੁਕੱਦਮਾ ਸੁਣਿਆ ਜਾਣ ਲੱਗਾ। ਬਾਹਰ ਖਲੋਤੇ ਚੌਕੀਦਾਰਾਂ ਨੂੰ ਵੀ ਦਸ ਕਦਮ ਦੇ ਫ਼ਾਸਲੇ ਉਤੇ ਖਲੋਣ ਦਾ ਹੁਕਮ ਹੋਇਆ। ਇਕ ਹੋਰ ਅਫ਼ਸਰ ਦਾ ਨਾਮ ਮੇਜਰ ਮੋਸਕਰ ਸੀ। ਇਹਨੇ ਹੀ ਪਿਛੋਂ ਮਾਤਾ ਹਰੀ ਨੂੰ ਫਾਂਸੀ ਤੇ ਲਟਕਾਇਆ ਸੀ।

ਜਿਵੇਂ ਉੱਤੇ ਦਸਿਆ ਹੈ ਇਸ ਮੁਕੱਦਮੇ ਦਾ ਭੇਦ ਰਖਣਾ ਜ਼ਰੂਰੀ ਸੀ, ਇਸ ਲਈ ਕਚਹਿਰੀ ਦੇ ਕਮਰੇ ਵਿਚ ਬੜੇ ਹੀ ਥੋੜੇ ਆਦਮੀ ਹਾਜ਼ਰ ਸਨ। ਉਹ ਹਾਲ ਕਮਰਾ ਜਿਹੜਾ ਸਰੋਤਿਆਂ ਨਾਲ ਭਰ ਜਾਂਦਾ ਸੀ। ਇਸ ਮੁਕੱਦਮੇ ਉਤੇ ਖਾਲੀ ਪਿਆ ਸੀ। ਇਂਵ ਜਾਪਦਾ ਸੀ ਕਿ ਮੁਕੱਦਮਾ ਕਿਸੇ ਉਸ ਥਾਂ ਤੇ ਹੋ ਰਿਹਾ ਸੀ ਜਿਥੇ ਆਦਰਸ਼ਕ ਇਨਸਾਫ਼ ਕੀਤਾ ਜਾਣਾ ਸੀ। ਦੋ ਸਿਪਾਹੀ ਮਾਤਾ ਹਰੀ ਨੂੰ ਅੰਦਰ ਲੈ ਗਏ। ਉਥੇ ਮਾਤਾ ਹਰੀ ਦੀ ਜਾਸੂਸ ਹੋਣ ਦੀ ਹੈਸੀਅਤ

ਵਿਚ ਜਵਾਬ ਤਲਬੀ ਹੋਣੀ ਸੀ । ਮੇਜਰ ਮੈਸਰਡ ਦਸਦਾ ਹੈ ਕਿ ਉਸ ਵੇਲੇ ਮਾਤਾ ਹਰੀ ਪਤਲੀ ਅਤੇ ਲੰਮੀ ਸੀ। ਸੋਹਣੇ ਚੇਹਰੇ ਤੇ ਗੁਸਾ ਸੀ ਜਿਸ ਕਰ ਕੇ ਸੋਹਣੇ ਨਕਸ਼ਾਂ ਵਾਲੇ ਚੇਹਰੇ ਦੀ ਸੁਹੱਪਣਤਾ ਅਤੇ ਨਸ਼ੀਲੀਆਂ ਇਕਰਾਰ ਭਰੀਆਂ ਅਖਾਂ ਦੀ ਮਟਕ ਮਠੀ ਪੈ ਗਈ ਸੀ । ਉਹ ਨੀਲੇ ਕਪੜੇ ਪਾਈ ਖਲੋਤੀ ਸੀ । ਨਜ਼ਾਕਤ ਦਾ ਕੋਈ ਘਾਟਾ ਨਹੀਂ ਸੀ, ਪਰ ਵੇਖਣ ਵਾਲੇ ਹਰਾਨ ਸਨ ਕਿ ਮਾਤਾ ਹਰੀ ਉਤੇ ਹੁਸਨ ਦੀ ਝਲਕ ਨਹੀਂ ਸੀ । ਉਹ ਉਸ ਵੇਲੇ ਪੂਰੀ ਜਰਮਨ ਦੀ ਵਾਸੀ ਦਿਸ ਰਹੀ ਸੀ—ਉਹਦੇ ਤਰੀਕੇ ਤੇ ਉਹਦਾ ਦਿਲ ਜਰਮਨ ਹੋ ਚੁਕਿਆ ਸੀ । ਪਰ ਹਰ ਕੋਈ ਜਿਸ ਨੇ ਮਾਤਾ ਹਰੀ ਨੂੰ ਵੇਖਿਆ, ਹਰਾਨ ਸੀ ਕਿ ਕਿਵੇਂ ਉਹ ਮਜ਼ਬੂਤੀ ਨਾਲ ਵਕੀਲਾਂ ਦੇ ਸਾਹਮਣੇ ਖਲੋਤੀ ਸੀ ਅਤੇ ਸਾਰੇ ਮੁਕੱਦਮੇ ਵਿਚ ਉਹਨੇ ਆਪਣੀ ਲਿਆਕਤ ਦਾ ਕਿਤਨਾ ਭਾਰੀ ਸਬੂਤ ਦਿਤਾ ਸੀ । ਹਰ ਸਵਾਲ ਦਾ ਉੱਤਰ ਮਾਨੋ ਪਹਿਲੇ ਹੀ ਤਿਆਰ ਸੀ । ਆਪਣੇ ਕੰਮ ਨੂੰ ਮੰਨਦੀ ਸੀ, ਪਰ ਉਨ੍ਹਾਂ ਮਨੋਰਥਾਂ ਤੋਂ ਜਿਹੜੇ ਇਨ੍ਹਾਂ ਕੰਮਾਂ ਨਾਲ ਲਾਏ ਜਾਂਦੇ ਸਨ, ਨਾਂਹ ਕਰਦੀ ਸੀ । ਉਹ ਮੰਨਦੀ ਸੀ ਕਿ ਉਹ ਇਵੇਂ ਹੀ ਕੰਮ ਕਰਦੀ ਰਹੀ ਜਿਵੇਂ ਜਾਸੂਸ, ਪਰ ਮਾਤਾ ਹਰੀ ਬਹਿਸ ਕਰਦੀ ਸੀ ਕਿ ਉਹ ਵੇਸਵਾ ਤੇ ਨਾਚੀ ਸੀ, ਜਾਸੂਸਨ ਨਹੀਂ ਸੀ । "ਜੇਕਰ ਮੈਂ ਕਈ ਵਾਰੀ ਲੁਕਾ ਛਿਪਾ ਕੀਤਾ ਤਾਂ ਏਸ ਲਈ ਕਿ ਉਨ੍ਹਾਂ ਅਫ਼ਸਰਾਂ ਉੱਤੇ ਪੜਦਾ ਪਾਵਾਂ ਜਿਹੜੇ ਮੇਰੇ ਨਾਲ ਰੰਗ ਰਲੀਆਂ ਕਰਦੇ ਰਹੇ ਸਨ । ਉਹ ਮੇਰੇ ਤੇ ਬੜੀਆਂ ਮੇਹਰਬਾਨੀਆਂ ਕਰਦੇ ਰਹੇ ਸਨ । ਮੈਂ ਉਨ੍ਹਾਂ ਦੀ ਮਿੱਤ੍ਰਤਾ ਤੇ ਮਾਨ ਕਰਦੀ ਹਾਂ।"

ਮਾਤਾ ਹਰੀ ਨੇ ਵਕੀਲਾਂ ਨੂੰ ਕਿਹਾ "ਜੰਗੀ 'ਮੈਨੂੰਵਰਜ' ਨੂੰ ਵੇਖਣ ਲਈ ਮੈਂ ਵੱਡੇ ਵੱਡੇ ਅਫ਼ਸਰਾਂ ਨਾਲ ਸਾਈਲੇਸਾ, ਫ਼ਰਾਂਸ ਅਤੇ ਇਟਲੀ ਜਾਂਦੀ ਰਹੀ।" ਇਹ ਗੱਲ ਮਾਤਾ ਹਰੀ ਨੇ ਖ਼ਬਰੇ ਇਸ ਖ਼ਿਆਲ ਨਾਲ ਕਹੀ ਕਿ ਸਰੋਤਿਆਂ ਉੱਤੇ ਉਹਦੇ ਵੱਡੇ ਮਿੱਤ੍ਰਾਂ ਦੇ ਰੁਤਬਿਆਂ ਦਾ ਰੁਹਬ ਜਿਹਾ ਪੈ ਜਾਏਗਾ। ਪਰ ਮਾਤਾ ਹਰੀ ਭੁਲ ਵਿਚ ਸੀ। ਏਸ ਤਰ੍ਹਾਂ ਅਫ਼ਸਰਾਂ ਨਾਲ ਜੰਗੀ "ਮੈਨੂੰਵਰਜ" ਤੇ ਛੁਟੀ ਕਟਨ ਜਾਣਾ ਵੱਡੇ ਘਰਾਣੇ ਵਾਲੀਆਂ ਇਸਤ੍ਰੀਆਂ ਦਾ ਕੰਮ ਨਹੀਂ ਸੀ ਸਮਝਿਆ ਜਾਂਦਾ।

ਕਚਹਿਰੀ ਦੇ ਪ੍ਰਧਾਨ ਨੇ ਆਖਿਆ "ਜਿਸ ਦਿਨ ਜੰਗ ਦਾ ਐਲਾਨ ਹੋਇਆ ਤੂੰ ਬਰਲਨ ਪੁਲੀਸ ਦੇ ਵਡੇ ਅਫ਼ਸਰ ਨਾਲ ਦੁਪਹਿਰ ਦੀ ਰੋਟੀ ਖਾਂਦੀ। ਫੇਰ ਤੂੰ ਉਹਦਾ ਸਾਥ ਕਰ ਕੇ ਸਾਰੇ ਸ਼ਹਿਰ ਵਿਚ ਫਿਰੀ ਅਤੇ ਲੋਕਾਂ ਦੀ ਵਾਹ ਵਾਹ ਸੁਣੀ।"

"ਇਹ ਸੱਚ ਹੈ।" ਮਾਤਾ ਹਰੀ ਨੇ ਮੰਨਦੇ ਹੋਏ ਆਖਿਆ, "ਪਰ ਏਸ ਮਿਲਣੀ ਵਿਚ ਕੋਈ ਗੁਝਾ ਭੇਦ ਤਾਂ ਨਹੀਂ ਸੀ। ਮੈਂ ਨਾਚੀ ਹੁੰਦੀ ਹੋਈ ਘਟ ਹੀ ਕਪੜੇ ਪਾਂਦੀ ਸੀ। ਬਰਲਨ ਦੀ ਪੁਲੀਸ ਕਿਸੇ ਨਾਚੀ ਦੇ ਲਿਬਾਸ ਉੱਤੇ ਇਤਰਾਜ਼ ਕਰ ਸਕਦੀ ਸੀ। ਮੇਰੇ ਤੇ ਵੀ ਕੀਤਾ ਗਿਆ। ਉਹ ਅਫ਼ਸਰ ਕੇਵਲ ਮੇਰਾ ਪਹਿਨਾਵਾ ਦੇਖਣ ਆਇਆ ਸੀ। ਹੋਰ ਕੋਈ ਖ਼ਾਸ ਕਾਰਣ ਤਾਂ ਨਹੀਂ ਸੀ।"

"ਏਸ ਮਿਲਣੀ ਦੇ ਥੋੜੇ ਚਿਰ ਪਿਛੋਂ ਤੂੰ ਜਰਮਨ ਦੇ ਖੁਫ਼ੀਆ ਮਹਿਕਮੇ ਵਿਚ ਨੌਕਰ ਹੋ ਗਈ। ਉਸ ਅਫ਼ਸਰ ਨੇ ਕਿਸੇ ਭੇਦ ਨੂੰ ਪਾਉਣ ਲਈ ਤੈਨੂੰ ਪੈਰਸ ਭੇਜ ਦਿਤਾ। ਖਰਚੇ ਲਈ ਤੈਨੂੰ ਤੀਹ ਹਜ਼ਾਰ

ਮਾਰਕਸ ਦਿਤੇ ਅਤੇ ਤੇਰਾ ਨਾਮ ਐਚ-੨੧ ਰਖ ਦਿਤਾ!"

"ਇਹ ਸੱਚ ਹੈ" ਮਾਤਾ ਹਰੀ ਆਖਿਆ ਕਿ ਮੇਰਾ ਨਾਮ ਐਚ-੨੧ ਰਖ ਦਿਤਾ ਜਿਸ ਹੇਠਾਂ ਮੈਂ ਆਪਣੇ ਮਿਤ੍ਰ ਨਾਲ ਖਤ ਪਤਰੀ ਕਰ ਸਕਾਂ। ਨਾਲੇ ਇਹ ਵੀ ਠੀਕ ਹੈ ਕਿ ਮੈਨੂੰ ਤੀਹ-ਹਜ਼ਾਰ ਮਾਰਕਸ ਦਿਤੇ। ਪਰ ਉਹ ਤੀਹ ਹਜ਼ਾਰ ਮੇਰੇ ਜਾਸੂਸਾ ਹੋਣ ਦੀ ਤਨਖ਼ਾਹ ਨਹੀਂ ਸੀ। ਉਹ ਮੇਰੀਆਂ ਮੇਹਰਬਾਨੀਆਂ ਦੀ ਕੀਮਤ ਸੀ, ਕਿਉਂਕਿ ਮੈਂ ਉਸ ਅਫ਼ਸਰ ਦੀ "ਮਿਸਟਰੇਸ" ਸਾਂ।

"ਪਰ ਅਫਸਰ ਲੋੜ ਨਾਲੋਂ ਬਹੁਤਾ ਮਿਹਰਬਾਨ ਦਿਸਦਾ ਹੈ।"

"ਤੀਹ ਹਜ਼ਾਰ ਵਿਚ ਸਖਾਵਤ! ਇਹ ਮੇਰੀ ਕੀਮਤ ਹੈ। ਮੇਰੇ ਪ੍ਰੀਤਮ ਮੈਨੂੰ ਕਦੀ ਘਟ ਨਹੀਂ ਸਨ ਦੇਂਦੇ।"

"ਪਰ ਤੂੰ ਪੈਰਸ ਵਿਚ ਕਿਸ ਕਾਰਣ ਸਫ਼ਰ ਕੀਤਾ?"

"ਮੈਂ ਆਪਣਾ ਮਾਲ ਅਸਬਾਬ ਲੈਣ ਅਤੇ ਵੇਚਣ ਗਈ ਸਾਂ", ਮਾਤਾ ਹਰੀ ਨੇ ਕਿਹਾ। ਇਹ ਗੱਲ ਉਸ ਵੇਲੇ ਮਾਤਾ ਹਰੀ ਨੇ ਕਹੀ ਸੀ ਜਦ ਪੈਰਸ ਵਿਚ ਜਾਣ ਲਈ ਪਾਸਪੋਰਟ ਮੰਗਿਆ ਸੀ। "ਇਥੋਂ ਮੈਨੂੰ ਘਰੋਗੀ ਕੰਮਾਂ ਕਰਕੇ ਵਿਟਲ ਜਾਣਾ ਪਿਆ", ਮਾਤਾ ਹਰੀ ਨੇ ਗੱਲ ਨੂੰ ਸ਼ੁਰੂ ਰਖਦਿਆਂ ਆਖਿਆ:

ਇਨ੍ਹਾਂ ਅਫ਼ਸਰਾਂ—ਜਿਹੜੇ ਹੁਣ ਵਕੀਲ ਸਨ—ਦੀਆਂ ਕਮਜ਼ੋਰੀਆਂ ਨੂੰ ਮਾਤਾ ਹਰੀ ਵੇਖਦੀ ਸੀ ਅਤੇ ਕਈ ਵਾਰੀ ਇਨ੍ਹਾਂ ਤੋਂ ਲਾਭ ਲੈਣ ਦੀ ਕੋਸ਼ਸ਼ ਕਰਦੀ ਸੀ। ਉਹ ਸਾਰੇ ਸਿਪਾਹੀ ਸਨ ਅਤੇ ਮਾਤਾ ਹਰੀ—ਜਿਹੜੀ ਹੁਣ ਜੰਗ ਦਾ ਸ਼ਿਕਾਰ ਹੋ ਚੁਕੀ ਸੀ—ਦੇ ਦੁਖ

ਵੇਖ ਕੇ ਉਨ੍ਹਾਂ ਦੇ ਦਿਲ ਵੀ ਜ਼ਰੂਰ ਹਿਲਦੇ ਹੋਣਗੇ। ਅਸੀਂ ਜਾਣਦੇ ਹਾਂ ਕਿ ਵਿਟਲ ਵਿਚ ਰਹਿੰਦੇ ਮਾਤਾ ਹਰੀ ਆਪਣੇ ਇਕ ਪ੍ਰੀਤਮ ਦੀ ਸੇਵਾ ਕਰਦੀ ਰਹੀ ਸੀ, ਪਰ ਜੇਕਰ ਏਸ ਸੇਵਾ ਦੀ "ਸਚਿਆਈ" ਦਾ ਕੋਈ ਸਬੂਤ ਮਿਲ ਸਕਦਾ ਤਾਂ ਖ਼ਬਰੇ ਮਾਤਾ ਹਰੀ ਹਮਦਰਦੀ ਦੀ ਚਿਣਗ ਦੀ ਨਿੱਘ ਲੈ ਸਕਦੀ। ਪਰ ਮਾਤਾ ਹਰੀ ਦਾ ਜਦ ਕੰਮ ਪੂਰਾ ਹੋ ਗਿਆ ਤਾਂ ਉਹ ਝਟ ਵਿਟਲ ਸ਼ਹਿਰ ਨੂੰ ਛਡ ਗਈ ਸੀ। ਨਾ ਮਾਤਾ ਹਰੀ ਨੇ ਨਾ ਉਹਦੇ ਵਕੀਲ ਨੇ ਏਸ ਗੱਲ ਤੇ ਕੋਈ ਬਹਿਸ ਹੀ ਕੀਤੀ ਕਿ ਮਾਤਾ ਹਰੀ ਨੇ ਕਿਉਂ ਸੇਵਾ ਦੇ ਉੱਚੇ ਭਾਵ ਨੂੰ ਛਡ ਕੇ ਫੇਰ ਅਯਾਸ਼ੀਆਂ ਵਾਲਾ ਜੀਵਣ ਅਖ਼ਤਿਆਰ ਕੀਤਾ। ਏਸ ਬਹਿਸ ਦੇ ਨਾ ਕਰਨ ਵਿਚ ਵੱਡੀ ਭੁਲ ਸੀ, ਕਿਉਂਕਿ ਜਦ ਮਾਤਾ ਹਰੀ ਨੇ ਵਿਟਲ ਨੂੰ ਛਡਿਆ ਉਸੇ ਵੇਲੇ ਜਰਮਨੀ ਵਾਲਿਆਂ ਨੇ ਉਹਦੇ ਦੋ ਕੰਮ ਸੰਵਾਰ ਲਏ ਸਨ ਜਿਨ੍ਹਾਂ ਦਾ ਪਤਾ ਕਰਨ ਲਈ ਮਾਤਾ ਹਰੀ ਉੱਤੇ ਸ਼ਕ ਕੀਤਾ ਜਾਂਦਾ ਸੀ।

ਉਸ ਸੋਹਣੀ ਹਿਕੜੀ ਵਿਚ ਮਜ਼ਬੂਤ, ਅਤੇ ਅਜਿੱਤ ਅਤੇ ਤਗੜਾ ਦਿਲ ਲੁਕਿਆ ਪਿਆ ਸੀ।

ਜਦ ਮਾਤਾ ਹਰੀ ਕੋਲੋਂ ਵੈਰੀਆਂ ਨਾਲ ਖ਼ਤਾ ਪਤਰੀ ਕਰਨ ਬਾਰੇ ਪੁਛਿਆ ਗਿਆ ਤਾਂ ਮਾਤਾ ਹਰੀ ਨੇ ਕੁਝ ਇਹੋ ਜਿਹੇ ਉੱਤਰ ਦਿਤੇ ਜਿਹੜੇ ਆਪ ਹੀ ਇਕ ਦੂਜੇ ਨੂੰ ਰਦ ਕਰ ਦੇਂਦੇ ਸਨ। ਇਹ ਉੱਤਰ ਇਵੇਂ ਹੀ ਦੇਂਦੀ ਰਹੀ ਸੀ, ਜਿਵੇਂ ਉਹ ਆਮ ਗੱਲਾਂ ਨੂੰ ਕਰਦੀ ਆਪਣੇ ਮਤਲਬ ਅਨੁਸਾਰ ਗੱਲਾਂ ਦਾ ਮੋੜ ਕਰ ਲੈਂਦੀ ਸੀ।

"ਮੈਨੂੰ ਪਤਾ ਹੈ", ਪ੍ਰਧਾਨ ਨੇ ਆਖਿਆ "ਕਿ

ਤੂੰ ਵਿਟਲ ਵਿਚ ਰਹਿ ਕੇ ਅਸਾਂ ਨਾਲ ਧ੍ਰੋਹ ਕਮਾਇਆ।"
"ਤੂੰ ਬੇਸਮਝ ਅਫ਼ਸਰਾਂ ਕੋਲੋਂ ਏਸ ਗਲ ਦਾ ਪਤਾ ਲਾ ਕੇ ਫਰਾਂਸ ਵਾਲੇ ਜਾਸੂਸ ਕਿਵੇਂ ਜਰਮਨੀ ਦੀਆਂ ਫੌਜਾਂ ਪਿਛੇ ਪਹੁੰਚਾਏ ਜਾਂਦੇ ਸਨ, ਤੂੰ ਜਰਮਨੀ ਦੇ ਖੁਫ਼ੀਆ ਮਹਿਕਮੇ ਨੂੰ ਪਤਾ ਦਿਤਾ।"

"ਇਹ ਸਚ ਹੈ ਕਿ ਮੈਂ ਆਪਣੇ ਪ੍ਰੀਤਮ ਵਲ ਚਿੱਠੀਆਂ ਪਾਈਆਂ ਜਿਹੜਾ ਉਸ ਵੇਲੇ ਬਰਲਨ ਵਿਚ ਨਹੀਂ ਸੀ, ਸਗੋਂ ਅਮਸਟਰਡਮ। ਇਹ ਮੇਰਾ ਕਸੂਰ ਨਹੀਂ ਸੀ ਕਿ ਉਹ ਖੁਫ਼ੀਆ ਮਹਿਕਮੇ ਦਾ ਅਫ਼ਸਰ ਸੀ। ਪਰ ਮੈਂ ਉਹਨੂੰ ਕੋਈ ਭੇਦ ਤਾਂ ਨਹੀਂ ਸੀ ਦਿਤਾ।"

"ਜਦੋਂ ਤੂੰ ਵਿਟਲ ਸੈਂ, ਉਦੋਂ ਹਮਲਾ ਕਰਨ ਦੀਆਂ ਤਿਆਰੀਆਂ ਉਥੇ ਹੋ ਰਹੀਆਂ ਸਨ। ਤੈਨੂੰ ਸਭ ਕੁਝ ਪਤਾ ਲਗਿਆ ਸੀ"

"ਹਾਂ, ਮੈਨੂੰ ਕੁਝ ਮਿੱਤ੍ਰ-ਅਫ਼ਸਰਾਂ ਰਾਹੀਂ ਪਤਾ ਲਗਿਆ ਸੀ ਕਿ ਕੁਝ ਤਿਆਰੀਆਂ ਹੋ ਰਹੀਆਂ ਸਨ। ਪਰ ਜੇਕਰ ਮੈਂ ਜਰਮਨ ਵਾਲਿਆਂ ਨੂੰ ਇਹ ਖ਼ਬਰਾਂ ਦੇਣੀਆਂ ਚਾਹੁੰਦੀ ਤਾਂ ਵੀ ਨਹੀਂ ਸਾਂ ਦੇ ਸਕਦੀ।"

ਇਹ ਅਜੀਬ ਹੀ ਬਿਆਨ ਸੀ ਕਿਉਂਕਿ ਹੁਣੇ ਮਾਤਾ ਹਰੀ ਨੇ ਮੰਨ ਲਿਆ ਸੀ ਕਿ ਅਮਸਟਰਡਮ ਵਿਚ ਰਹਿੰਦੇ ਖੁਫ਼ੀਆ ਮਹਿਕਮੇ ਨਾਲ ਉਹ ਖਤਾ-ਪਤਰੀ ਕਰਦੀ ਰਹੀ ਸੀ। ਪਰ ਉਹਦੇ ਲਈ ਖਵਰੇ ਫ਼ਰਜ਼ ਅਤੇ ਝੂਠ ਦਾ ਇਕੋ ਹੀ ਅਰਥ ਸੀ। ਇਹੋ ਜਹੇ ਖ਼ਿਲਾਫ਼ ਬਿਆਨ ਉਹਦੇ ਲਈ ਕੋਈ ਅਰਥ ਨਹੀਂ ਸਨ ਰਖਦੇ ਅਤੇ ਮਾਤਾ ਹਰੀ ਖ਼ਿਆਲ ਕਰਦੀ ਸੀ ਕਿ ਵਕੀਲਾਂ ਨੂੰ ਵੀ ਏਸ ਗਲ਼ ਵਲ ਕੋਈ ਧਿਆਨ ਦੇਣ ਦੀ ਲੋੜ ਨਹੀਂ ਸੀ।

ਹੁਣ ਪ੍ਰਧਾਨ ਨੂੰ ਬਹੁਤ ਸ਼ੱਕ ਹੋ ਗਿਆ ਸੀ।

ਉਸ ਨੇ ਬੜੀ ਸੰਜੀਦਗੀ ਨਾਲ ਮਾਤਾ ਹਰੀ ਨੂੰ ਪੁਛਿਆ:

"ਤੂੰ ਬੇਤਰਫਦਾਰ ਦੇਸ ਦੀ ਡਾਕ ਰਾਹੀਂ ਆਪਣੀ ਧੀ ਵਲ ਕੀ ਸੁਨੇਹਾ ਭੇਜਿਆ ਸੀ?"

"ਮੇਂ ਚਿਠੀ ਲਿਖੀ ਸੀ, ਮੈਂ ਮੰਨਦੀ ਹਾਂ", ਮਾਤਾ ਹਰੀ ਨੇ ਸਾਫ ਦਿਲੀ ਨਾਲ ਕਿਹਾ "ਪਰ ਮੈਂ ਜੰਗੀ ਮ ਮਲਿਆਂ ਬਾਰੇ ਤਾਂ ਕੁਝ ਨਹੀਂ ਸੀ ਲਿਖਿਆ।'

"ਅਸਾਂ ਕੋਲ ਤੇਰੇ ਏਸ ਬਿਆਨ ਦੇ ਉਲਟ ਬਹੁਤ ਸਬੂਤ ਹਨ। ਅਸੀਂ ਇਹ ਭੀ ਜਾਣਦੇ ਹਾਂ ਕਿ ਉਹ ਚਿਠੀ ਅਸਲ ਵਿਚ ਕਿਸ ਨੂੰ ਭੇਜੀ ਗਈ ਸੀ।"

ਇਹ ਪਹਿਲਾ ਇਸ਼ਾਰਾ ਸੀ ਜਿਸ ਤੋਂ ਪਤਾ ਚਲਦਾ ਸੀ ਕਿ ਸੈਕੰਡ ਬੀਊਰੋ ਨੂੰ ਮਾਤਾ ਹਰੀ ਦੇ ਕੰਮਾਂ ਬਾਰੇ ਬਹੁਤ ਕੁਝ ਪਤਾ ਸੀ। ਮਾਤਾ ਹਰੀ ਦਾ ਰੰਗ ਪੀਲਾ ਪੈ ਗਿਆ ਅਤੇ ਉਹਨੇ ਆਪਣੇ ਆਪ ਨੂੰ ਬੇਦੋਸ਼ਾ ਸਾਬਤ ਕਰਨ ਦੀ ਹੋਰ ਕੋਈ ਕੋਸ਼ਸ਼ ਨਾ ਕੀਤੀ। ਏਸ ਦੇ ਉਲਟ ਉਸ ਨੇ ਚਲਾਕੀ ਨਾਲ ਪਾਸਾ ਬਦਲਣ ਦੀ ਕੋਸ਼ਸ਼ ਕੀਤੀ।

"ਸਚ ਮੁਚ ਨਾਚ ਕਰਨ ਵਾਲੀ ਇਸਤ੍ਰੀ ਜਿਸ ਤਰ੍ਹਾਂ ਦੀ ਮੈਂ ਹਾਂ ਦੂਜਿਆਂ ਦਾ ਧਿਆਨ ਖਿਚੇ ਬਿਨਾ ਨਹੀਂ ਰਹਿ ਸਕਦੀ। ਇਹ ਕੁਦਰਤੀ ਹੈ। ਮੇਰੇ ਪਿਛੇ ਵੀ ਕੋਈ ਲਗਾ ਰਿਹਾ ਹੋਣਾ ਹੈ।"

ਮਾਤਾ ਹਰੀ ਜਲਦੀ ਬੇਚੈਨ ਨਹੀਂ ਸੀ ਹੁੰਦੀ। ਭਾਵੇਂ ਉਹਦੇ ਬਰਖਿਲਾਫ਼ ਭਾਰੀ ਅਪਰਾਧ ਲਾਏ ਗਏ ਸਨ, ਉਹ ਆਮ ਕਰਕੇ ਆਪਣੇ ਤਹੱਮਲ ਜਾਂ ਧੀਰਜ ਨੂੰ ਕਾਇਮ ਰਖਦੀ ਸੀ। ਜਦ ਕੁਝ ਘਬਰਾਹਟ ਵਿਚ ਆਉਂਦੀ ਸੀ ਤਾਂ ਉਹਦੇ ਉੱਤਰਾਂ ਵਿਚ ਰੰਜਸ਼ ਦੀ ਛੁਹ ਹੁੰਦੀ ਸੀ। ਨਜ਼ਰਾਂ ਵੀ ਸਖ਼ਤ ਅਤੇ ਬੇਕਰਾਰ ਹੋ ਜਾਂਦੀਆਂ ਸਨ। ਸਮੁਚੇ ਤੌਰ ਉੱਤੇ ਉਹ ਆਪਣੇ ਬਾਰੇ ਚੰਗੀ ਤਰ੍ਹਾਂ ਬਹਿਸ ਕਰਦੀ ਰਹੀ। ਕੇਵਲ ਉਨਾਂ ਸਮਿਆਂ ਉੱਤੇ ਉਹ

ਕੁਝ ਝਿਝਕ ਜਾਂਦੀ ਸੀ, ਜਦ ਅਚਾਨਕ ਕੋਈ ਭੇਦ ਖੁਲ੍ਹ ਜਾਂਦਾ ਸੀ। ਇਨ੍ਹਾਂ ਪਿਛਲਿਆਂ ਸਮਿਆਂ ਵਿਚੋਂ ਇਕ ਅਜਿਹਾ ਸਮਾਂ ਉਹ ਸੀ ਜਦ ਕਚਹਿਰੀ ਦੇ ਪ੍ਰਧਾਨ ਨੇ ਉਸ ਖਤਾ ਪਤਰੀ ਬਾਰੇ ਪੁਛ ਕੀਤੀ ਸੀ। ਉਸ ਵੇਲੇ ਹੈਰਾਨ ਹੋਈ ਹੋਈ ਮਾਤਾ ਹਰੀ ਆਪਣੇ ਮੁਖ਼ਾਲਫ਼ ਕੋਲੋਂ ਵਹਿਸ਼ੀਆਨਾ ਤਰੀਕੇ ਨਾਲ ਬਚਾਉ ਕਰ ਰਹੀ ਸੀ।

ਫੇਰ ਮਾਤਾ ਹਰੀ ਉਤੇ ਸਵਾਲ ਕੀਤਾ ਗਿਆ :

"ਤੂੰ ਕਿਸ ਕਾਰਣਾਂ ਕਰਕੇ ਫ਼ਰਾਂਸ ਦੇ ਖੁਫੀਆ ਮਹਿਕਮੇ ਵਿਚ ਨੌਕਰੀ ਕੀਤੀ ?"

ਜੋ ਉਤਰ ਮਾਤਾ ਹਰੀ ਨੇ ਦਿਤੇ ਉਸ ਤੋਂ ਪਤਾ ਲਗਦਾ ਸੀ ਕਿ ਮਾਤਾ ਹਰੀ ਲਈ ਮਿੱਤਰਾਂ ਨੂੰ– ਭਾਵੇਂ ਜਰਮਨੀ ਹੋਵੇ ਭਾਵੇਂ ਫ਼ਰਾਂਸੀਸੀ–ਧੋਖਾ ਦੇਣਾ ਮਾਮੂਲੀ ਗਲ ਸੀ।

"ਫ਼ਰਾਂਸ ਲਈ ਲਾਭਦਾਇਕ ਸਾਬਤ ਹੋਣਾ ਕੋਈ ਅਜੀਬ ਗਲ ਨਹੀਂ ਸੀ", ਮਾਤਾ ਹਰੀ ਆਖਿਆ "ਮੇਰੇ ਕਈ ਵਾਕਫ਼ ਸਨ, ਜਿਸ ਕਰਕੇ ਮੈਂ ਇਹ ਕੰਮ ਕਰ ਸਕਦੀ ਸੀ, ਨਾਲੇ ਮੇਰੇ ਕੋਲ ਪੈਸਾ ਨਹੀਂ ਸੀ।"

'ਤੇਰੇ ਜਰਮਨ ਮਿੱਤ੍ਰ ਨੇ ਤੈਨੂੰ ਜਲਦੀ ਹੀ ਦਸ ਹਜ਼ਾਰ ਮਾਰਕਸ ਬੇਤਰਫ਼ਦਾਰ ਦੇਸ ਦੇ ਦਫਤਰ ਰਾਹੀਂ ਭੇਜ ਦਿਤੇ", ਲੈਫ਼ਟੀਨੈਂਟ ਮੋਰਨੇ ਨੇ ਆਖਿਆ।

"ਉਹ ਮੇਰੇ ਮਿੱਤ੍ਰ ਨੇ ਭੇਜੇ ਸਨ।"

ਫੇਰ ਏਸ ਗਲ ਤੇ ਵਿਚਾਰ ਕਰਨੀ ਚੰਗੀ ਹੈ ਕਿ ਸਮੇਂ ਅਨੁਸਾਰ ਮਾਤਾ ਹਰੀ ਕਦੀ ਮੰਨ ਲੈਂਦੀ ਸੀ ਕਿ ਉਹ ਆਪਣੇ ਜਰਮਨ ਪ੍ਰੀਤਮ ਨਾਲ ਖ਼ਤਾ-ਪਤਰੀ ਕਰ ਸਕਦੀ ਸੀ, ਅਤੇ ਮੁੜ ਏਸ ਗਲ ਤੋਂ ਇਨਕਾਰ ਕਰ ਦੇਂਦੀ ਸੀ। ਕਚਹਿਰੀ ਦੇ ਪ੍ਰਧਾਨ ਨੂੰ ਏਸ ਤਰਾ ਮੋੜਵਾਂ ਉਤਰ ਦੇਕੇ ਮਾਤਾ ਹਰੀ ਨੇ ਆਪਣੇ ਗੁਸੇ ਦੇ ਚਿੰਨ੍ਹ ਦਰਸਾ

ਦਿਤੇ। ਖਵਰੇ ਇਹ ਗੁਸਾ ਏਸ ਕਰਕੇ ਸੀ ਕਿ ਹੁਣੇ ਜਹੇ ਮਾਤਾ ਹਰੀ ਮਾਣ ਨਾਲ ਕਹਿ ਹਟੀ ਸੀ ਕਿ ਇਹ ਮਿੱਤ੍ ਕਦੀ ਤੀਹ ਹਜ਼ਾਰ ਤੋਂ ਘਟ ਦੇਂਦਾ ਹੀ ਨਹੀਂ ਸੀ।

"ਤੇਰੇ ਮਿੱਤ੍ ਵਲੋਂ ਜਿਹੜਾ ਜਾਸੂਸੀ ਮਹਿਕਮੇ ਦਾ ਅਫ਼ਸਰ ਸੀ", ਮੋਹਨੇ ਨੇ ਰੁਖੀ ਜਹੀ ਅਵਾਜ਼ ਨਾਲ ਕਿਹਾ "ਅਤੇ ਅਖ਼ੀਰ ਵਿਚ ਤੂੰ ਫ਼ਰਾਂਸ ਦੇ ਖੁਫੀਆ ਮਹਿਕਮੇ ਵਿਚ ਜਾਸੂਸਾ ਹੋ ਗਈ। ਤੂੰ ਉਥੇ ਕੀ ਕੀਤਾ ?"

"ਮੈਂ ਸੈਕੰਡ ਬੀਊਰੋ ਨੂੰ ਏਸ ਗਲ ਦੀ ਖ਼ਬਰ ਦਿਤੀ ਕਿ ਮਾਰੋਕੋ ਦੇ ਕੰਢੇ ਉਤੇ ਸਬਮਰੀਨਾ ਕਿਥੇ ਹਥਿਆਰ ਲਾਉਂਦੀਆਂ ਸਨ। ਇਹ ਖ਼ਬਰ ਬੜੀ ਜ਼ਰੂਰੀ ਅਤੇ ਲਾਭਦਾਇਕ ਸੀ———।"

"ਪਰ ਤੂੰ ਇਹ ਖ਼ਬਰ ਲਈ ਕਿੱਥੋਂ ?" ਪ੍ਰਧਾਨ ਨੇ ਆਖਿਆ। "ਜੇਕਰ ਉਹ ਸੱਚੀ ਸੀ ਤਾਂ ਇਹਦਾ ਅਰਥ ਇਹ ਸੀ ਕਿ ਤੇਰੀ ਵੈਰੀਆਂ ਨਾਲ ਗੂੜ੍ਹੀ ਗਲ ਬਾਤ ਸੀ। ਜੇਕਰ ਝੂਠੀ ਸੀ ਤਾਂ ਤੂੰ ਸਾਨੂੰ ਧੋਖਾ ਦੇ ਰਹੀ ਸੈਂ।"

ਇਸ ਵਾਰੀ ਲਾਲ-ਨਾਚੀ ਬਿਲਕੁਲ ਘਾਬਰ ਗਈ ਸੀ। ਨ ਦਸੀ ਜਾਣ ਵਾਲੀ ਗਲ ਨੂੰ ਦਸਣ ਦੀ ਕੋਸ਼ਿਸ਼ ਕਰਦਿਆਂ ਮਾਤਾ ਹਰੀ ਨੇ ਕਈ ਟੁਟੀਆਂ ਫੁਟੀਆਂ ਗਲਾਂ ਕਹੀਆਂ। ਉਹਨੇ ਕਿਹਾ:

"ਇਕ ਵਾਰੀ ਡਿਪਲੋਮੈਟਾਂ ਦਾ ਡਿਨਰ ਸੀ। ਉਥੇ ਮੈਂ ਨਾਚ ਕਰਨ ਗਈ ਸਾਂ। ਉਹ ਇਸ ਬਾਰੇ ਗਲਾਂ ਕਰ ਰਹੇ ਸਨ। ਮੈਂ ਸੁਣ ਲਈਆਂ। ਪਰ ਮੈਨੂੰ ਪਤਾ ਨਹੀਂ ਕਿਥੇ ਇਹ ਗਲਾਂ ਸੁਣੀਆਂ ਅਤੇ ਕਿਸ ਨੇ ਇਨ੍ਹਾਂ ਭੇਦ ਭਰੀਆਂ ਗਲਾਂ ਦਾ ਜ਼ਿਕਰ ਕੀਤਾ ਸੀ। ਮੈਂ ਆਪ ਹੈਰਾਨ ਹਾਂ ਕਿ ਪੈਰਿਸ ਵਿਚ ਰਹਿੰਦੇ ਬੇਤਰਫਦਾਰ ਡਿਪਲੋਮੈਟ ਨੂੰ ਕਿਸ ਤਰ੍ਹਾਂ ਇਨ੍ਹਾਂ ਦਾ ਪਤਾ ਲਗ ਗਿਆ।"

ਫੇਰ ਇਹ ਜਾਣਕੇ ਉਹਦੀ ਘਬਰਾਹਟ ਅਤੇ ਉਹਦੇ

ਟਾਲ-ਮ-ਟੋਲੇ ਬੁਰਾ ਅਸਰ ਪਾ ਰਹੇ ਸਨ । ਮਾਤਾ ਹਰੀ ਗੁੱਸੇ ਵਿਚ ਆ ਗਈ ਅਤੇ ਕਰਨੈਲ ਸੈਮਪਰਾਨ ਨੂੰ ਇਉਂ ਕੜਕੀ:

"ਮੈਂ ਜੋ ਕੁਝ ਫ਼ਰਾਂਸ ਵਾਸਤੇ ਕਰ ਸਕਦੀ ਸਾਂ, ਕੀਤਾ । ਮੇਰੇ ਲਈ ਪਤਾ ਕਰਨ ਦੇ ਰਾਹ ਚੰਗੇ ਸਨ– ਮੈਂ ਫਰਾਂਸ ਦੀ ਰਹਿਣ ਵਾਲੀ ਨਹੀਂ– ਮੈਂ ਕਿਸੇ ਗਲ ਲਈ ਦੇਣਦਾਰ ਨਹੀਂ–ਤੁਸੀਂ ਮੈਨੂੰ ਏਵੇਂ ਘਬਰਾਣਾ ਚਾਹੁੰਦੇ ਹੋ–ਮੈਂ ਇਕੱਲੀ ਇਸਤ੍ਰੀ ਤੁਸਾਂ ਵਿਚ ਫਸ ਗਈ ਹਾਂ–ਤੁਸਾਂ ਅੰਦਰ ਮਰਦਾਨਗੀ ਤਹਿਜ਼ੀਬ (Gallantry) ਦਾ ਘਾਟਾ ਹੈ–ਤੁਸੀਂ ਇਸਤ੍ਰੀ ਨਾਲ ਵਰਤਣਾ ਨਹੀਂ ਜਾਣਦੇ।"

ਮੋਰਨੇ ਨੇ ਸੰਜੀਦਗੀ ਨਾਲ ਮੁਲਜ਼ਮ ਅਗੇ ਸਿਰ ਝੁਕਾਇਆ ਅਤੇ ਬੁੜ ਬੁੜਾ ਕੇ ਆਖਿਆ :

"ਸ੍ਰੀ ਮਤੀ ਜੀ ਮੁਆਫ਼ ਕਰਨਾ, ਅਸੀਂ ਵੀ ਆਪਣੇ ਦੇਸ਼ ਦੀ ਰਾਖੀ ਲਈ ਇਥੇ ਬੈਠੇ ਹਾਂ ।"

ਮਾਤਾ ਹਰੀ ਇਸ ਸਿਆਣੇ ਉੱਤਰ ਨੂੰ ਸੁਣਕੇ ਜ਼ਾਹਰਾ ਤੌਰ ਤੇ ਵਿਆਕੁਲ ਹੋਈ ਦਿਸਦੀ ਸੀ। ਪਰ ਪਲ ਭਰ ਦੀ ਸੋਚ ਪਿਛੋਂ ਉਹਨੇ ਆਪਣੀ ਘਬਰਾਹਟ ਨੂੰ ਛੁਪਾਂਦੇ ਹੋਏ ਤਕੱਬਰ ਭਰੇ ਲਹਿਜੇ ਵਿਚ ਆਖਿਆ :

"ਨਾ ਮੈਂ ਫ਼ਰਾਂਸ ਦੀ ਰਹਿਣ ਵਾਲੀ ਹਾਂ, ਨ ਜ਼ਰਮਨੀ ਦੀ। ਮੈਂ ਇਕ ਬੇ-ਤਰਫਦਾਰ ਦੇਸ਼ ਦੀ ਵਸਣ ਵਾਲੀ ਹਾਂ । ਤੁਸੀਂ ਮੈਨੂੰ ਦਿਕ ਕਰ ਰਹੇ ਹੋ–ਸਤਾ ਰਹੇ ਹੋ। ਤੁਸੀਂ ਬੇ-ਇਨਸਾਫੀ ਕਰ ਰਹੇ ਹੋ। ਮੈਂ ਫੇਰ ਆਖਦੀ ਹਾਂ ਕਿ ਤੁਸਾਂ ਅੰਦਰ ਮਰਦਾਨਗੀ ਹੈ ਨਹੀਂ ।"

ਪਲ ਭਰ ਉਹਨੇ ਮੋਰਨੇ ਵਲ ਤਕਿਆ । ਫੇਰ ਬੁਲ੍ਹੀਆਂ ਨੂੰ ਵਟ ਦੇਂਦੇ ਹੋਏ ਨਫਰਤ ਭਰੇ ਲਹਿਜੇ ਵਿਚ ਆਖਿਆ :

"ਉਹ ਆਦਮੀ ਕਰੀਰ ਹੈ !"

"ਮੈਡਮ ਆਪਣੇ ਆਪ ਨੂੰ ਠੰਡਾ ਕਰ" ਕਰਨੈਲ ਸੋਮਪਰਾਨ ਨੇ ਆਖਿਆ। ਜਦ ਮਾਤਾ ਹਰੀ ਨੂੰ ਆਪਣੇ ਆਪ ਵਿਚ ਆਉਣ ਦਾ ਸਮਾਂ ਦੇ ਚੁਕਿਆ ਤਾਂ ਫੇਰ ਕਰਨੈਲ ਸੋਮਪਰਾਨ ਨੇ ਆਖਿਆ :

"ਕਪਤਾਨ ਲੀਡਾਕਸ ਨੇ ਤੈਨੂੰ ਇਕ ਚਿਠੀ ਦਿਤੀ ਸੀ ਕਿ-"ਬੇਲਜੀਅਮ ਵਿਚ ਰਹਿੰਦੇ ਜਾਸੂਸ ਨੂੰ ਪਹੁੰਚਾ ਦੇਣੀ। ਤੂੰ ਉਸ ਚਿਠੀ ਨਾਲ ਕੀ ਕੀਤਾ ਹੈ ?"

ਮੁਲਜ਼ਮ ਨੇ ਕੋਈ ਉੱਤਰ ਨਾ ਦਿਤਾ।

ਪ੍ਰਧਾਨ ਨੇ ਉੱਤਰ ਵਾਸਤੇ ਜ਼ੋਰ ਦਿਤਾ।

"ਕੀ ਤੂੰ ਯਾਦ ਕਰ ਸਕਨੀ ਏਂ ਕਿ ਤੂੰ ਉਸ ਚਿਠੀ ਨਾਲ ਕੀ ਕੀਤਾ ਜਿਹੜੀ ਸਾਡੇ ਏਜੰਟ ਨੂੰ ਪਹੁੰਚਾਣੀ ਤੇਰੀ ਜ਼ਿਮੇਂਵਾਰੀ ਸੀ ?"

'ਨਹੀਂ' ਮਾਤਾ ਹਰੀ ਨੇ ਢਿਲਾ ਜਿਹਾ ਉੱਤਰ ਦਿਤਾ।

ਕੋਰਟ ਮਾਰਸ਼ਲ ਦਾ ਇਕ ਮੈਂਬਰ ਦਸਦਾ ਹੈ ਕਿ ਉਹਦਾ ਖ਼ਿਆਲ ਸੀ ਕਿ ਮਾਤਾ ਹਰੀ ਨੇ ਇਸ ਨਾਂਹ ਕਰਨ ਤੋਂ ਪਹਿਲਾਂ ਆਪਣੇ ਖ਼ਤਰੇ ਨੂੰ ਪੂਰੀ ਤਰ੍ਹਾਂ ਨਹੀਂ ਸੀ ਸਮਝਿਆ।

ਇਹ ਠੀਕ ਜਾਪਦਾ ਹੈ ਕਿਉਂਕਿ ਮਾਤਾ ਨੇ ਆਪਣੇ ਪੈਰਾਂ ਥੱਲੇ ਵਡਾ ਖੂਹ ਪੁਟੀਂਦਾ ਤਕ ਲਿਆ ਹੋਣਾ ਹੈ। ਪੜ੍ਹਨ ਵਾਲਾ ਆਖੇਗਾ ਕਿ ਉਹਨੂੰ ਸਮਝ ਨਹੀਂ ਆਉਂਦੀ ਕਿ ਇਤਨੀ ਸਿਆਣੀ ਜਾਸੂਸਾ ਇਸ ਘੜੀ ਲਈ ਕਿਉਂ ਤਿਆਰ ਨਹੀਂ ਸੀ। ਜੋ ਕੁਝ ਮਾਤਾ ਹਰੀ ਨੇ ਇਸ ਸੁਨੇਹੇ ਬਾਰੇ ਕੀਤਾ ਸਾਰੀ ਗਲ ਦੀ ਸਮਝ ਮੁਸ਼ਕਲ ਨਾਲ ਆਉਂਦੀ ਹੈ। ਸਚ ਇਹ ਹੈ ਕਿ ਮਾਤਾ ਹਰੀ ਵਡੀ ਮੁਸ਼ਕਲ ਵਿਚ ਫ਼ਸ ਗਈ ਸੀ। ਜਦ ਮਾਤਾ ਹਰੀ ਨੂੰ ਅਗੇ ਜਾਣ ਤੋਂ ਰੋਕ ਹੋ ਗਈ ਸੀ, ਤਾਂ ਜੇਕਰ ਉਹ

ਲੰਡਨ ਵਿਚ ਰਹਿੰਦੇ ਫ਼ਰਾਂਸੀਸੀ ਮਿਸ਼ਨ ਕੋਲੋਂ ਮਦਦ ਮੰਗਦੀ ਤਾਂ ਉਨ੍ਹਾਂ ਜ਼ਰੂਰ ਆਖਣਾ ਸੀ :

"ਉਹ ਕਾਗ਼ਜ਼ ਦਸ ਤਾਂ ਜੋ ਅਸੀਂ ਤੇਰੀ ਸਚਿਆਈ ਨੂੰ ਜਾਣ ਸਕੀਏ।"

ਦੂਜੇ ਜੇਕਰ ਮਾਤਾ ਹਰੀ ਉਹ ਨਹੀਂ ਸੀ ਕਰ ਸਕੀ ਤਾਂ ਉਹ ਅਤਿ ਜ਼ਰੂਰੀ ਕਾਗਜ਼ ਫ਼ਰਾਂਸ ਦੇ ਖੁਫੀਆ ਮਹਿਕਮੇ ਕੋਲ ਵਾਪਸ ਕਰ ਦੇਣਾ ਚਾਹੀਦਾ ਸੀ। ਇਹ ਗਲ ਕਹਿਣ ਦੀ ਲੋੜ ਨਹੀਂ ਦਿਸਦੀ ਕਿ ਉਸ ਕਾਗਜ਼ ਨੂੰ। ਜਿਸ ਉਤੇ ਜਾਸੂਸਾਂ ਦੇ ਨਾਮ ਲਿਖੇ ਹੋਏ ਸਨ–ਹਫ਼ਾਜ਼ਤ ਵਿਚ ਰਖਣ ਦੀ ਕਿਤਨੀ ਕੁ ਲੋੜ ਸੀ। ਪਰ ਅਸੀਂ ਜਾਣਦੇ ਹਾਂ ਕਿ ਫ਼ਰਾਂਸ ਤੋਂ ਜਾਣ ਲਗਿਆਂ ਮਾਤਾ ਹਰੀ ਨੇ ਇਹ ਕਾਗ਼ਜ਼ ਅਮਸਟਰਡਮ ਵਿੱਚ ਰਹਿੰਦੇ ਜਰਮਨ ਜਾਸੂਸ ਨੂੰ ਭੇਜ ਦਿਤਾ ਸੀ। ਅਤੇ ਮੈਕੰਡ ਬੀਊਰੋ ਇਸ ਗਲ ਨੂੰ ਜਾਣਦਾ ਸੀ। ਇਸ ਕਾਰਨ ਕਰਕੇ ਉਨ੍ਹਾਂ ਮਾਤਾ ਹਰੀ ਨੂੰ ਆਖਿਆ ਸੀ:

"ਜੇਕਰ ਤਨੂੰ ਮਦਦ ਦੀ ਲੋੜ ਪਵੇ ਤਾਂ ਲੰਡਨ ਵਿਚ ਰਹਿੰਦੇ ਫ਼ਰਾਂਸੀਸੀ ਸਫ਼ੀਰ ਕੋਲ ਚਲੀ ਜਾਵੀਂ !"

ਪਰ ਉਹ ਜਾਣਦੇ ਸਨ ਕਿ ਮਾਤਾ ਹਰੀ ਫ਼ਰਾਂਸ ਦੀ ਜਾਸੂਸਾ ਹੋਣ ਦਾ ਕੋਈ ਸਬੂਤ ਨਹੀਂ ਦੇ ਸਕਣ ਲਗੀ।

ਜੇਕਰ ਮਾਤਾ ਹਰੀ ਏਸ ਚਿਠੀ ਨੂੰ ਭੇਜ ਦੇਣ ਦਾ ਦਾਹਵਾ ਕਰਦੀ ਤਾਂ ਏਸ ਦੁਖਦਾਇਕ ਝੂਠ ਵਿਚ ਫਸ ਜਾਂਦੀ ਕਿ ਉਹਨੇ ਲੰਡਨ ਵਿਚ ਆਪਣੇ ਆਪ ਦੀ ਸ਼ਨਾਖ਼ਤ ਕਰਾਣ ਲਈ ਉਹ ਕਾਗ਼ਜ਼ ਕਿਉਂ ਨਾ ਵਰਤਿਆ। ਜੇਕਰ ਮਾਤਾ ਹਰੀ ਆਖਦੀ "ਮੈਂ ਕਾਗ਼ਜ਼ ਬਾਰੇ ਬਿਲਕੁਲ ਭੁਲ ਗਈ ਸਾਂ" ਤਾਂ ਇਹ ਉੱਤਰ ਬਿਲਕੁਲ ਹੀ ਢੁਕਵਾਂ ਨਹੀਂ ਸੀ। ਫੇਰ ਮਾਤਾ ਹਰੀ ਆਖਿਆ :

"ਮੈਨੂੰ ਤਾਂ ਇਹੋ ਜਿਹਾ ਕਾਗ਼ਜ਼ ਸੌਂਪਿਆ ਹੀ

ਨਹੀਂ ਸੀ ਗਿਆ ।' ਪ੍ਰਧਾਨ ਨੇ ਇਸ ਗਲ ਤੇ ਹੋਰ ਚਾਨਣਾ ਪਾਉਣ ਦੀ ਕੋਸ਼ਸ਼ ਕੀਤੀ।

"ਜਿਸ ਏਜੰਟ ਨੂੰ ਤੂੰ ਖ਼ਬਰ ਭੇਜਣੀ ਸੀ, ਉਹਨੂੰ ਜਰਮਨ ਵਾਲਿਆਂ ਬਰੱਸੀਲ ਵਿਚ ਗ੍ਰਿਫਤਾਰ ਕਰ ਲਿਆ ਸੀ। ਅਤੇ ਜਦ ਤੈਨੂੰ ਪੈਰਸ ਛਡਿਆਂ ਤਿੰਨ ਹਫ਼ਤੇ ਹੋਏ ਸਨ ਤਾਂ ਉਹਨੂੰ ਗੋਲੀ ਨਾਲ ਉਡਾ ਦਿਤਾ ਗਿਆ ਸੀ।"

ਇਹ ਸਾਫ਼ ਦਿਸਦਾ ਹੈ ਕਿ ਮੁਕੱਦਮੇ ਵਿਚ ਇਥੋਂ ਤਕ ਪੁਜਕੇ ਵਕੀਲਾਂ ਨੂੰ ਕਾਫ਼ੀ ਯਕੀਨ ਹੋਵੇਗਾ ਕਿ ਮਾਤਾ ਹਰੀ ਠੀਕ ਹੀ ਅਪਰਾਧਨ ਸੀ । ਜਦ ਉਨ੍ਹਾਂ ਤਕਿਆ ਕਿ ਮਾਤਾ ਹਰੀ ਆਪਣਾ ਯਕੀਨ ਗਵਾ ਚੁਕੀ ਸੀ ਤਾਂ ਉਨ੍ਹਾਂ ਨੂੰ ਹੋਰ ਵੀ ਮਾਤਾ ਹਰੀ ਦੇ ਅਪਰਾਧਾਂ ਦਾ ਯਕੀਨ ਹੋ ਗਿਆ ਸੀ। ਉਹ ਮਾਤਾ ਹਰੀ ਦੀਆਂ ਝਿਝਕਾਂ ਅਤੇ ਉਹਦੇ ਟੁੱਟੇ ਫੁੱਟੇ ਉੱਤਰ ਵੇਖ ਰਹੇ ਸਨ । ਜਿਉਂ ਜਿਉਂ ਬੇਦਰਦ ਮੋਰ ਨੇ ਉਹਦੇ ਕੋਲੋਂ ਸਚਿਆਈ ਨਚੋੜਨ ਦਾ ਯਤਨ ਕਰਦਾ ਸੀ ਤਿਉਂ ਤਿਉਂ ਮਾਤਾ ਹਰੀ ਆਪਣਾ ਸ੍ਵ-ਕਾਬੂ ਅਤੇ ਸ੍ਵ-ਭਰੋਸਾ ਗਵਾਂਦੀ ਦਿਸਦੀ ਸੀ। ਪਰ ਭਾਵੇਂ ਉਨ੍ਹਾਂ ਪੂਰੀ ਕੋਸ਼ਸ਼ ਕੀਤੀ, ਉਹ ਮਾਤਾ ਹਰੀ ਨੂੰ ਆਪਣਾ ਕਸੂਰ ਮੰਨਾ ਨਾ ਸਕੇ। ਮਾਤਾ ਹਰੀ ਨੇ ਇਤਨਾ ਹੀ ਕਿਹਾ :

"ਮੈਨੂੰ ਪਤਾ ਨਹੀਂ ਮੈਂ ਉਸ ਕਾਗ਼ਜ਼ ਨਾਲ ਕੀ ਕੀਤਾ।"

ਹੋਰ ਉਹਦੇ ਕੋਲੋਂ ਕੁਝ ਨਾ ਅਖਵਾ ਸਕੇ।

ਫੇਰ ਉਨ੍ਹਾਂ ਮਾਤਾ ਹਰੀ ਕੋਲੋਂ ਮੈਡਰਿਡ ਵਿਚ ਰਹਿਣ ਬਾਰੇ ਸਵਾਲ ਕੀਤਾ :

"ਮੈਡਰਿਡ ਵਿਚ ਤੂੰ ਵਡੇ ਜਾਸੂਸ ਦੇ ਲਾਗ ਵਾਲੇ ਕਮਰੇ ਵਿਚ ਰਹਿੰਦੀ ਸੈਂ ?"

"ਹਾਂ ਇਵੇਂ ਹੀ ਹੈ।"

"ਇਹ ਬਰਲਨ ਤੋਂ ਆਇਆ । ਜਾਸੂਸ ਤੈਨੂੰ ਕਈ

ਵਾਰੀ ਮਿਲਣ ਆਉਂਦਾ ਸੀ।"

"ਇਹ ਵੀ ਸਚ ਹੈ।"

"ਕੀ ਤੈਨੂੰ ਉਹ ਚੀਜ਼ਾਂ ਦੇਂਦਾ ਸੀ?"

"ਜ਼ਰੂਰ। ਉਹ ਮੇਰਾ ਪ੍ਰੀਤਮ ਸੀ।"

"ਤੂੰ ਵੀ ਜਾਣਦੀ ਏਂ ਤੇ ਅਸੀਂ ਵੀ ਜਾਣਦੇ ਹਾਂ ਕਿ ਜਿਹੜਾ ਸੁਨੇਹਾ ਤੂੰ ਆਪਣੇ ਜਰਮਨ ਪ੍ਰੀਤਮ ਨੂੰ ਅਮਸਟਰਡਮ ਭੇਜਿਆ ਉਸ ਉਤੇ ਐਚ-੨੧ ਦੇ ਦਸਖ਼ਤ ਸਨ।"

"ਇਹ ਠੀਕ ਨਹੀਂ।"

"ਸ੍ਰੀ ਮਤੀ ਜੀ, ਮੁਆਫ਼ ਕਰਨਾ, ਇਹ ਠੀਕ ਹੈ। ਇਹਦਾ ਸਬੂਤ ਉਸ ਤਾਰ ਵਿਚੋਂ ਮਿਲ ਜਾਂਦਾ ਹੈ ਜਿਹੜੀ ਮੈਡਰਿਡ ਵਿਚ ਰਹਿੰਦੇ ਜਰਮਨ ਜਾਸੂਸ ਨੇ ਆਪਣੇ ਮਿਤ੍ਰ ਨੂੰ ਅਮਸਟਰਡਮ ਭੇਜੀ ਸੀ ਕਿ ਐਚ-੨੧ ਨੂੰ ਪੈਸਾ ਦੇਣ ਲਈ, ਪੈਸਾ ਜਲਦੀ ਬੇਤਰਫ਼ਦਾਰ ਦੇਸ ਦੇ ਸਫ਼ੀਰ ਰਾਹੀਂ ਭੇਜ ਦਿਉ।"

ਇਹ ਉਤਰ ਸੁਣਕੇ ਮਾਤਾ ਹਰੀ ਬਹੁਤ ਹੀ ਘਬਰਾ ਗਈ ਸੀ। ਜਦ ਇਹ ਪਤਾ ਲਗ ਗਿਆ ਕਿ ਫ਼ਰਾਂਸ ਵਾਲੇ ਏਸ ਤਾਰ ਬਾਰੇ ਜਾਣਦੇ ਸਨ ਤਾਂ ਮਾਤਾ ਹਰੀ ਬਹਾਦਰੀ ਨਾਲ ਸਾਹਮਣਾ ਨਾ ਕਰ ਸਕੀ। ਉਹ ਇਸਤ੍ਰੀ ਜਿਹੜੀ ਅਤਿ ਕਤੜੇ ਇਮਤਿਹਾਨ ਵਿਚ ਵੀ ਅਡੋਲ ਰਹਿੰਦੀ ਸੀ ਅਜ ਡਰ ਗਈ। ਅਖਾਂ ਦੀ ਚਮਕ ਦੂਰ ਹੋ ਗਈ, ਬੁਲ੍ਹੀਆਂ ਮੀਟੀਆਂ ਗਈਆਂ ਅਤੇ ਇਨ੍ਹਾਂ ਵਿਚੋਂ ਟੁਟੇ ਫੁਟੇ ਸ਼ਬਦ ਨਿਕਲਣ ਲਗੇ। ਮਾਤਾ ਹਰੀ ਤੜਪ ਉਠੀ ਸੀ, ਜਿਸਨੂੰ ਵੇਖਕੇ ਤਰਸ ਆਉਂਦਾ ਸੀ। ਮੋਟਰੇ ਕਲੂਏਂਟ ਨੇ ਮਹਿਸੂਸ ਕੀਤਾ ਕਿ ਆਪਣੇ ਮੁਅੱਕਲ (Client) ਵਲੋਂ ਕੁਝ ਬੋਲੇ।

"ਇਨ੍ਹਾਂ ਸਾਰੀਆਂ ਗਲਾਂ ਤੋਂ ਕੁਝ ਵੀ ਸਾਬਤ ਨਹੀਂ

ਹੁੰਦਾ ।" ਉਸ ਸਿਆਣੇ ਬੁੱਢੇ ਵਕੀਲ ਨੇ ਆਖਿਆ । ਉਹ ਆਪਣੀ ਪੁਰਾਣੀ ਪ੍ਰਿਯ ਨੂੰ ਏਸ ਤਰ੍ਹਾਂ ਫਸਿਆ ਹੋਇਆ ਵੇਖ ਕੇ ਡਰ ਗਿਆ ਸੀ ।

"ਮੈਂ ਤੁਹਾਨੂੰ ਦਸਨੀ ਹਾਂ–ਮੈਂ–ਇਸ ਵਾਸਤੇ ਸੀ–ਇਹ ਮੇਰੀਆਂ ਮਿਹਰਬਾਨੀਆਂ ਵਾਸਤੇ ਤਨਖ਼ਾਹ ਸੀ–ਇਹ ਹੈ–ਇਹ ਮੇਰੀ ਕੀਮਤ ਹੈ–ਓ ਫ਼ਰਾਂਸ ਵਾਲਿਓ, ਮੇਰਾ ਯਕੀਨ ਕਰ ਲਵੋ । ਮਰਦ ਬਣੋ !"

ਮੈਟਰੇ ਕਲੂਏਂਟ ਆਪਣੇ ਮੁਅਕਲ ਨੂੰ ਕੰਬਦਾ ਵੇਖਕੇ ਡਰ ਗਿਆ । ਉਹ ਵਿਚਾਰਾ ਆਦਮੀ ਏਸ ਗਲ ਨੂੰ ਭੁਲ ਗਿਆ ਕਿ ਉਹ ਇਕ ਮੁਲਜ਼ਮ ਦਾ ਵਕੀਲ ਬਣਨ ਲਈ ਆਇਆ ਹੋਇਆ ਸੀ । ਉਹ ਮੁੜ ਇਕ ਵਾਰੀ ਦੁਖਾਂ ਨਾਲ ਪੀੜਤ ਹੋਈ ਹੋਈ ਸੋਹਣੀ ਇਸਤ੍ਰੀ ਦਾ ਪਿਆਰਾ ਰਾਖਾ ਬਣ ਖਲੋਤਾ । ਉਹਨੇ ਬੜੀ ਹਲੀਮੀ ਨਾਲ ਕੁਝ ਸ਼ੀਸ਼ੀਆਂ ਅੱਤਰ ਦੀਆਂ ਅਤੇ ਇਕ ਡੱਬਾ ਚਾਕਲੇਟ ਮਠਿਆਈ ਦਾ ਪੇਸ਼ ਕੀਤਾ ।

"ਮੈਨੂੰ ਇਨ੍ਹਾਂ ਦੀ ਲੋੜ ਨਹੀਂ ।" ਮਾਤਾ ਹਰੀ ਨੇ ਚੀਖ਼ ਕੇ ਕਿਹਾ ਅਤੇ ਉਹਨੂੰ ਪਰ੍ਹਾਂ ਹਟਾ ਦਿਤਾ । "ਮੈਂ ਬੱਚੀ ਨਹੀਂ । ਮੈਂ ਤਗੜੀ ਹੋਵਾਂਗੀ ।"

ਫੇਰ ਮਾਤਾ ਹਰੀ ਬਹਾਦਰੀ ਨਾਲ ਕਚਹਿਰੀ ਦੇ ਸਾਹਮਣੇ ਖਲੋਤੀ ।

"ਤੂੰ ਇਸ ਗਲ ਤੋਂ ਇਨਕਾਰ ਨਹੀਂ ਕਰ ਸਕਦੀ" ਪ੍ਰਧਾਨ ਨੇ ਕਿਹਾ ਕਿ ਤੂੰ ਸਫ਼ੀਰ ਦੇ ਦਫ਼ਤਰ ਵਿਚ ਜਾਕੇ ਵਾਨ ਕਰੂਨ ਵਲੋਂ ਆਏ ਪੈਸਿਆਂ ਨੂੰ ਇਕੱਠਾ ਕੀਤਾ ।"

"ਇਨਕਾਰ ਕਰਨ ਦੀ ਕੀ ਲੋੜ ਹੈ ? ਲੈਫ਼ਟੀਨੈਂਟ ਵਾਨ ਕਰੂਨ ਨੇ ਮੇਰੀਆਂ ਮਿਹਰਬਾਨੀਆਂ ਦਾ ਇਵਜ਼ ਆਪਣੇ ਪਲਿਓਂ ਦੇਣਾ ਨ ਚਾਹਿਆ । ਉਹਨੇ ਸਰਕਾਰੀ ਪੈਸੇ ਨੂੰ ਦੇਣਾ ਬਹੁਤਾ ਸੁਖਾਲਾ ਜਾਤਾ ।"

"ਇਸ ਬਿਆਨ ਦੀ ਜੋ ਕੀਮਤ ਹੋਣੀ ਚਾਹੀਦੀ ਹੈ। ਕਚਹਿਰੀ ਆਪੇ ਸਮਝ ਲਏਗੀ।" ਕਰਨੈਲ ਸੈਮਪਰਾਨ ਨੇ ਰੁਖੀ ਤਰ੍ਹਾਂ ਆਖਿਆ, "ਤੂੰ ਇਤਨਾ ਤੇ ਮੰਨਦੀ ਏਂ ਕਿ ਇਹ ਰੁਪਿਆ ਹਾਲੈਂਡ ਵਿਚ ਰਹਿੰਦੇ ਜਰਮਨ ਖੁਫੀਆ ਮਹਿਕਮੇ ਵਲੋਂ ਆਇਆ ਸੀ।"

"ਹਾਂ ਜ਼ਰੂਰ ! ਹਾਲੈਂਡ ਵਿਚ ਰਹਿੰਦੇ ਮੇਰੇ ਪ੍ਰੀਤਮ ਨੇ ਇਹ ਰੁਪਿਆ ਭੇਜਿਆ, ਭਾਵੇਂ ਉਹ ਜਾਣਦਾ ਨਹੀਂ ਕਿ ਇਸ ਰੁਪਏ ਨਾਲ ਉਹ ਮੇਰੇ ਸਪੇਨ ਵਿਚ ਰਹਿੰਦੇ ਪ੍ਰੀਤਮ ਦਾ ਕਰਜ਼ਾ ਅਦਾ ਕਰ ਰਿਹਾ ਸੀ।"

ਮੈਟਰੇ ਕਲੁਏਂਟ ਇਨ੍ਹਾਂ ਗਲਤ ਉਤਰਾਂ ਨੂੰ ਸੁਣਕੇ ਬੇ-ਚੈਨ ਹੋ ਰਿਹਾ ਸੀ। ਉਹ ਵਕੀਲ ਹੁੰਦਾ ਹੋਇਆ ਸਮਝਦਾ ਸੀ ਕਿ ਮਾਤਾ ਹਰੀ ਆਪਣੇ ਆਪ ਨੂੰ ਦੁਖ ਭਰੀ ਅਵੱਸਥਾ ਵਿਚੋਂ ਕਢਣ ਲਈ ਕਈ ਊਟ ਪਟਾਂਗ ਉਤਰ ਦੇ ਰਹੀ ਸੀ। ਇਕ ਪਾਸੇ ਮਾਤਾ ਹਰੀ ਕਹਿ ਰਹੀ ਸੀ ਕਿ ਵਾਨ ਕਰੂਨ ਸਰਕਾਰੀ ਖ਼ਜ਼ਾਨੇ ਵਿਚ ਆਪਣਾ ਕਰਜ਼ਾ ਅਦਾ ਕਰ ਰਿਹਾ ਸੀ ਅਤੇ ਦੂਜੇ ਪਾਸੇ ਆਖਦੀ ਸੀ ਕਿ ਵਾਨ ਕਰੂਨ ਆਪਣੇ ਸਪੇਨ ਵਿਚ ਰਹਿੰਦੇ ਮਿੱਤ੍ਰ ਦੀਆਂ ਖੁਸ਼ੀਆਂ ਬਦਲੇ ਮਾਤਾ ਹਰੀ ਨੂੰ ਰੁਪਿਆ ਦੇ ਰਿਹਾ ਸੀ। ਇਨ੍ਹਾਂ ਦੋਵੇਂ ਗਲਾਂ ਦਾ ਕੀ ਸੰਬੰਧ ਹੋ ਸਕਦਾ ਸੀ।

ਕਚਹਿਰੀ ਨੇ ਆਪਣਾ ਪਹਿਲਾਂ ਸੈਸ਼ਨ ਇਥੇ ਬੰਦ ਕਰ ਦਿਤਾ ਅਤੇ ਉਠ ਖਲੋਤੀ। ਇਸ "ਅਧੀ ਛੁਟੀ" ਵਿਚ ਉਹ ਬੁਢਾ ਵਕੀਲ ਜਿਹੜਾ ਆਪਣੀ ਪ੍ਰਿਯ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਏਧਰ ਉਧਰ ਲੋਕਾਂ ਨੂੰ ਮਿਲ ਕੇ ਪਤਾ ਕਰਨ ਲਗਾ ਕਿ ਜਿਹੜਾ ਮੁਕੱਦਮਾ ਉਨ੍ਹਾਂ ਸੁਣਿਆ ਸੀ ਉਹਦੇ ਬਾਰੇ ਉਨ੍ਹਾਂ ਦੀ ਕੀ ਰਾਇ ਸੀ। ਅੱਗਾ ਕਾਲਾ ਹੀ ਦਿਸਦਾ ਸੀ ਪਰ ਉਹਨੇ ਹਿੰਮਤ ਨਾ ਹਾਰੀ। ਜਦੋਂ ਮੇਜਰ ਮੈਸਰਡ ਕੋਲੋਂ ਪੁਛਿਆ ਤਾਂ ਉਹਨੇ ਆਕੜ ਵਿਚ

ਆਖਿਆ :–

"ਮੇਰੇ ਖ਼ਿਆਲ ਵਿਚ ਉਹ ਕੁਝ ਵੀ ਨਹੀਂ ਸਵਾਏ ਰਲਾਕ ਵੇਸਵਾ ਦੇ। ਉਹ ਹੁਣ ਪੁਟੀ ਗਈ ਹੈ।"

ਬੁਢਾ ਵਕੀਲ ਹਾਰ ਮੰਨਣ ਨੂੰ ਤਿਆਰ ਨਹੀਂ ਸੀ। ਉਹਨੇ ਕਦੀ ਸ੍ਵੈ-ਭਰੋਸੇ ਨੂੰ ਨਾ ਛਡਿਆ। ਉਹਨੇ ਕਿਹਾ :

"ਸਬਰ ਕਰੋ—ਓਨਾਂ ਚਿਰ ਤਕ ਸਬਰ ਕਰੋ ਜਿੰਨਾਂ ਚਿਰ ਮੈਂ ਗਵਾਹ ਨਹੀਂ ਭੁਗਤਾ ਲੈਂਦਾ। ਖ਼ਾਸ ਕਰਕੇ ਉਦੋਂ ਤਕ ਸਬਰ ਕਰੋ ਜਿੰਨਾਂ ਚਿਰ ਮੈਂ ਕਚਹਿਰੀ ਸਾਹਮਣੇ ਬੋਲ ਨਹੀਂ ਲੈਂਦਾ।"

ਹੁਣ ਤਕ ਪਤਾ ਨਹੀਂ ਕਾਫ਼ੀ ਹੁਸ਼ਿਆਰੀ ਵਿਚ ਰਹੀ ਸਵਾਏ ਇਕ ਦੋ ਸਮਿਆਂ ਦੇ ਜਦ ਉਹ ਗੁੱਸੇ ਵਿਚ ਆਕੇ ਕੁਝ ਬੋਲੀ ਸੀ ਜਾਂ ਉਸ ਵੇਲੇ ਬਹੁਤ ਹੀ ਘਾਬਰ ਗਈ ਸੀ ਜਦ ਪ੍ਰਧਾਨ ਨੇ ਦਸਿਆ ਕਿ ਸੈਕੰਡ ਬੀਊਰੋ ਮਾਤਾ ਹਰੀ ਦੀਆਂ ਹਰਕਤਾਂ ਨੂੰ ਬਹੁਤ ਹਦ ਤਕ ਜਾਣਦਾ ਸੀ। ਜਦੋਂ ਇਕ ਸਟ ਦੇ ਪਿੱਛੋਂ ਦੂਜੀ ਸਟ ਮਾਤਾ ਹਰੀ ਦੇ ਸਿਰ ਉੱਤੇ ਪੈਂਦੀ ਸੀ, ਉਹ ਬੁਢਾ ਵਕੀਲ ਉਹਦੇ ਵਲ ਨਜ਼ਰਾਂ ਕਰਕੇ ਤਕਦਾ ਸੀ। ਏਸ ਤਕਣੀ ਵਿਚ ਵਫ਼ਾ ਸੀ ਅਤੇ ਨਾਲ ਲਾਚਾਰੀ। ਖ਼ਬਰੇ ਉਹ ਮੁਆਫ਼ੀ ਮੰਗ ਰਿਹਾ ਸੀ ਕਿ ਉਹ ਮਾਤਾ ਹਰੀ ਨੂੰ ਦੁਖ ਤੋਂ ਬਚਾਣ ਦੇ ਅਸਮਰਥ ਸੀ। ਦੂਜੇ ਪਾਸੇ ਮਾਤਾ ਹਰੀ ਉਨ੍ਹਾਂ ਦੋਵਾਂ ਸਿਪਾਹੀਆਂ ਨਾਲ, ਜਿਹੜੇ ਉਹਦੀ ਨਿਗਰਾਨੀ ਲਈ ਸਨ, ਮਿਠੇ ਮਿਠੇ ਸਬਦ ਵਰਤ ਰਹੀ ਸੀ ਅਤੇ ਉਨ੍ਹਾਂ ਇਕਰਾਰ ਭਰੀਆਂ ਅੱਖਾਂ ਨਾਲ ਕੁਝ ਕਹਿ ਵੀ ਰਹੀ ਸੀ !

ਮਾਤਾ ਹਰੀ ਦਾ ਬਿਆਨ ਸੁਣਨ ਲਈ ਕਚਹਿਰੀ ਫੇਰ ਬੈਠੀ ਅਤੇ ਜਦ ਮਾਤਾ ਹਰੀ ਨੇ ਸੁਣਿਆ ਕਿ ਕੁਝ ਵੱਡੇ ਮਿੱਤ੍ਰਾਂ ਨੇ ਉਹਦੇ ਹਕ ਵਿਚ ਉਗਾਹੀ ਦੇਣ ਦੀ ਅਰਜ਼ ਮੰਨ ਲਈ ਸੀ ਤਾਂ ਮਾਤਾ ਹਰੀ ਖੁਸ਼ੀ ਖੁਸ਼ੀ ਸਾਰੇ ਨਖਰੇ ਤੇ ਚੋਹਲ

ਕਰਨ ਲਗੀ। ਇਨਸਾਫ਼ ਦੀ ਮੇਜ਼ (bar) ਉੱਤੇ ਬੈਠ ਕੇ ਮਾਤਾ ਹਰੀ ਨੇ ਆਪਣੀਆਂ ਬੁਲ੍ਹੀਆਂ ਨੂੰ ਰੰਗ ਲਾਇਆ ਮੂੰਹ ਤੇ ਪਊਡਰ ਮਲਿਆ, ਖੁਸ਼ੀ ਖੁਸ਼ੀ ਉਸ ਬੁਢੇ ਵਕੀਲ ਦਾ ਪੇਸ਼ ਕੀਤਾ ਹੋਇਆ ਫੁੱਲਾਂ ਦਾ ਗੁਲਦਸਤਾ ਵੀ ਲੈ ਲਿਆ ਅਤੇ ਆਪਣੀਆਂ ਛਾਤੀਆਂ ਸਾਮ੍ਹਣੇ ਲਾ ਕੇ ਉਨ੍ਹਾਂ ਨੂੰ ਹੋਰ ਸੁਹੱਪਣਤਾ ਬਖਸ਼ੀ। ਉਹ ਫੇਰ ਖੁਸ਼ ਸੀ ਅਤੇ ਮੁਸਕ੍ਰਾ ਰਹੀ ਸੀ। ਸ਼ਾਇਦ ਕਿਸੇ ਲੁਕੀ ਉਮੀਦ ਨੂੰ ਪਾਲ ਰਹੀ ਸੀ। ਜਦ ਅੱਧੀ ਛੁਟੀ ਵੇਲੇ ਮਾਲਟਰੇ ਕਲੂਨੇਟ ਨਾਲ ਮੁਕੱਦਮੇ ਬਾਰੇ ਗਲ ਬਾਤ ਕੀਤੀ ਤਾਂ ਵਕੀਲ ਨੇ ਆਪਣੇ ਭਰੋਸੇ ਦੀ ਚਿਣੰਗ ਉਹਦੇ ਦਿਲ ਵਿਚ ਵੀ ਸੁਲਗਾ ਦਿਤੀ ਸੀ। ਪਰ੍ਹਾਂ ਸੁਟੀ ਹੋਈ ਚਾਕਲੇਟ ਮਠਿਆਈ ਲਿਆਂਦੀ ਗਈ ਅਤੇ ਮੁਲਜ਼ਮ ਨੇ ਚੰਗੀ ਤਰ੍ਹਾਂ ਖਾਧੀ। "ਲੁਟ ਪੁਟ" ਲੈਣ ਵਾਲੀਆਂ ਨਜ਼ਰਾਂ ਜਿਹੜੀਆਂ ਮਾਤਾ ਹਰੀ ਸੁਟਨੀਆਂ ਜਾਣਦੀ ਸੀ ਉਹਨੇ ਆਲੇ ਦੁਆਲੇ ਬੈਠੇ ਵਕੀਲਾਂ ਉੱਤੇ ਸੁਟੀਆਂ। ਅਤੇ ਇਹ ਭੀ ਆਖਿਆ ਜਾਂਦਾ ਹੈ ਕਿ ਮਾਤਾ ਹਰੀ ਮੌਰਨੇ ਉੱਤੇ ਵੀ ਮੁਸਕ੍ਰਾਈ ਸੀ।

ਅਤੇ ਉਨ੍ਹਾਂ ਗਵਾਹਾਂ ਬਾਰੇ?

ਪਹਿਲਾ ਨਮੂਨੇ ਦਾ ਡਿਪਲੋਮੈਂਟ ਸੀ, ਉਹਦੇ ਅੰਦਰ ਕੋਮਲਤਾ ਅਤੇ ਸ੍ਵੈ-ਭਰੋਸਾ ਸੀ। ਚੰਗਾ ਮੰਨਿਆ ਪ੍ਰਮੰਨਿਆ ਸੀ, ਪਰ ਉਸ ਵੇਲੇ ਇਤਨਾ ਘਬਰਾਇਆ ਹੋਇਆ ਸੀ ਕਿ ਜਦ ਮਾਤਾ ਹਰੀ ਨੇ ਉਹਨੂੰ ਬੁਲਾਇਆ ਤਾਂ ਮਾਤਾ ਹਰੀ ਨੇ ਆਪਣੀਆਂ ਅੱਖਾਂ ਦੂਜੇ ਪਾਸੇ ਕਰਕੇ ਬੁਲਾਇਆ ਸੀ ਤਾਂ ਜੋ ਉਹ ਹੋਰ "ਦੁਖੀ" ਨਾ ਹੋਵੇ।

"ਤੂੰ ਏਸ ਗਵਾਹ ਨੂੰ ਕਿਉਂ ਬੁਲਾਇਆ ਹੈ?" ਪ੍ਰਧਾਨ ਨੇ ਪੁਛਿਆ।

ਬਿਨਾ ਹਿਲੇ ਦੇ, ਬਿਨਾਂ ਗਵਾਹ ਵਲ ਦੇਖੇ ਦੇ ਮਾਤਾ ਹਰੀ ਨੇ ਆਪਣੀ ਮਿੱਠੀ ਜ਼ਬਾਨੇ ਨਾਲ ਕਿਹਾ:

"ਇਹ ਫਰਾਂਸ ਵਿਚ ਇਸ ਵੱਡੇ ਅਹੁਦੇ ਉੱਤੇ ਹਨ। ਇਹ ਸਰਕਾਰ ਦੀਆਂ ਸਾਰੀਆਂ ਮਰਜ਼ੀਆਂ ਨੂੰ ਜਾਣਦੇ ਹਨ, ਅਤੇ ਹੋਣ ਵਾਲੇ ਜੰਗੀ ਕੰਮਾਂ ਨੂੰ। ਜਦੋਂ ਮੈਂ ਮੈਡਰਿਡ ਤੋਂ ਵਾਪਸ ਆਈ ਤਾਂ ਇਨ੍ਹਾਂ ਨੂੰ ਫੇਰ ਮਿਲੀ ਸਾਂ। ਜਦ ਮੈਂ ਤਲਾਕ ਲੈ ਲਿਆ ਤਾਂ ਪਹਿਲੇ ਇਹ ਹੀ ਮੇਰੇ ਮਿੱਤ੍ਰ ਬਣੇ ਸਨ, ਏਸ ਲਈ ਇਹ ਕੁਦਰਤੀ ਸੀ ਕਿ ਮੁੜ ਮੈਂ ਇਨ੍ਹਾਂ ਨੂੰ ਖ਼ੁਸ਼ੀ ਨਾਲ ਮਿਲਦੀ। ਤਿੰਨ ਦਿਨ ਅਸੀਂ ਅਕੱਠੇ ਰਹੇ ਸਾਂ ਹੁਣ ਮੈਂ ਇਕ ਸਵਾਲ ਹੀ ਇਨ੍ਹਾਂ ਕੋਲੋਂ ਪੁਛਨਾ ਹੈ : ਕੀ ਮੈਂ ਕਦੀ ਕੋਈ ਭੇਦ ਪਾਉਣ ਦੀ ਕੋਸ਼ਿਸ਼ ਕੀਤੀ ?"

"ਮੈਡਮ ਨੇ ਕਦੀ ਇਹੋ ਜਿਹਾ ਸਵਾਲ ਮੈਨੂੰ ਨਹੀਂ ਸੀ ਪਾਇਆ" ਗਵਾਹ ਨੇ ਆਖਿਆ :

"ਤੁਸੀਂ ਦੇਖਦੇ ਹੋ" ਮਾਤਾ ਹਰੀ ਦੇ ਕਾਹਲੇ ਪਏ ਹੋਏ ਵਕੀਲ ਨੇ ਗਲ ਤੋੜ ਕੇ ਆਖਿਆ "ਕਿ ਮਾਤਾ ਹਰੀ ਕੋਈ ਜਾਸੂਸਾ ਨਹੀਂ। ਜੇਕਰ ਇਹ ਕੀਮਤੀ ਭੇਦ ਪਾਉਣ ਦੀ ਮਰਜ਼ੀ ਰਖਦੀ ਤਾਂ ਕਈ ਇਹਦੇ ਕਦਮਾਂ ਵਿਚ ਆ ਡਿਗਦੇ।"

"ਤਾਂ ਫਿਰ ਤਿੰਨ ਦਿਨ ਤੁਸੀਂ ਕੀ ਗਲਾਂ ਕਰਦੇ ਰਹੇ।" ਪ੍ਰਧਾਨ ਨੇ ਕਿਹਾ "ਜਦ ਸਾਰਾ ਨੇਸ਼ਨ ਜੰਗ ਵਿਚ ਰੁਝਾ ਹੋਇਆ ਹੈ ਕੀ ਤੂੰ ਉਸ ਮਜ਼ਮੂਨ ਨੂੰ ਛੋੜਿਆ ਤਕ ਵੀ ਨਾ ਜਿਹੜਾ ਹਰ ਦਿਲ ਅਤੇ ਦੀਮਾਗ਼ ਨੂੰ ਮਲੀ ਬਠਾ ਹੈ ? ਏਸ ਗਲ ਉਤੇ ਯਕੀਨ ਨਹੀਂ ਹੋ ਸਕਦਾ।"

"ਮੰਨਣ ਯੋਗ ਨਹੀਂ ਪਰ ਸੱਚ ਹੈ। ਅਸਾਂ ਆਰਟ ਬਾਰੇ ਗਲਾਂ ਕੀਤੀਆਂ ਸਨ—ਹਿੰਦੀ ਆਰਟ।"

ਮੁਲਜ਼ਮ ਦੀਆਂ ਅੱਖਾਂ ਵਿਚੋਂ ਉਮੀਦ ਦੀ ਕ੍ਰਿਣ ਲਿਸ਼ਕੀ। ਇਹ ਬਿਆਨ ਦੇਕੇ ਉਹਨੂੰ ਕੁਝ ਧੀਰਜ ਹੋਇਆ ਪਰ ਅਫਸਰ ਨੂੰ ਕੁਝ ਸ਼ਾਂਤੀ ਨਾ ਹੋਈ।

"ਆਓ ਅਸੀਂ ਇਹ ਮੰਨ ਲਈਏ", ਮੋਰਨੇ

ਆਖਿਆ। "ਪਰ ਤੁਸੀਂ ਏਸ ਗਲ ਨੂੰ ਵੀ ਮੰਨ ਜਾਵੋਗੇ ਕਿ ਇਹ ਵੇਸ਼ਣੀ ਇਤਨੀ ਸਿਆਣਪ ਰਖਦੀ ਹੈ ਕਿ ਏਸ ਗਲ ਨੂੰ ਸਮਝ ਜਾਵੇ ਕਿ ਡਿਪਲੋਮੇਂਟ ਦੇ ਨੱਕ ਵਿਚ ਨਕੇਲ ਪਾ ਕੇ ਲਈ ਫਿਰਨਾ ਇਤਨਾ ਸੌਖਾ ਨਹੀਂ ਜਿਤਨਾ ਉਨ੍ਹਾਂ ਜਵਾਨ ਅਫਸਰਾਂ ਨੂੰ ਕਾਬੂ ਕਰ ਲੈਣਾ ਜਿਨ੍ਹਾਂ ਪਿਆਰ ਅਤੇ ਚੁੰਮਣਾਂ ਦੇ ਪਿਆਲੇ ਪੀ ਪੀ ਮਸਤੀ ਮਾਣੀ ਹੋਵੇ। ਉਹ ਮਾਤਾ ਹਰੀ ਵਰਗੀ ਵਡੀ ਆਰਟਿਸਟ ਅਗੇ ਕਿਸੇ ਗੱਲ ਦੀ ਨਾਂਹ ਨਹੀਂ ਸਨ ਕਰ ਸਕਦੇ। ਇਹ ਕਿਹਾ ਜਾਂਦਾ ਹੈ ਕਿ ਜਿਨੀਆਂ ਚਿੱਠੀਆਂ ਮਾਤਾ ਹਰੀ ਨੇ ਆਪਣੇ ਮਿਤ੍ਰ ਨੂੰ ਮੈਡਰਿਡ ਅਤੇ ਅਮਸਟਰਡਮ ਪਾਈਆਂ ਉਨ੍ਹਾਂ ਉੱਤੇ 'ਪ੍ਰਦੇਸੀ ਮੁਆਮਲਿਆਂ ਦੀ ਵਜ਼ੀਰੀ' ਦੀਆਂ ਮੋਹਰਾਂ ਲਗੀਆਂ ਹੋਈਆਂ ਸਨ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਏਡੀ ਵੱਡੀ ਮਿਤ੍ਰਤਾ ਹਾਸਲ ਕਰ ਲੈਣ ਬਦਲੇ ਇਹਨੂੰ ਚੰਗੀ ਤਨਖਾਹ ਮਿਲਦੀ ਰਹੀ। ਏਸ ਵੱਡੇ ਅਫਸਰ ਨਾਲ ਦੂਜਿਆਂ ਜਸੂਸਾਂ ਦੇ ਸਾਹਮਣੇ ਫਿਰ ਕੇ ਇਹ ਆਪਣੀ ਤਾਕਤ ਨੂੰ ਦਰਸਾਂਦੀ ਸੀ ਅਤੇ ਇਵੇਂ ਹੋਰ ਵੀ ਲੁੱਕੇ ਹੋਏ ਭੇਦ ਪਾ ਲੈਂਦੀ ਸੀ।

ਜਦ ਗਵਾਹ ਕੋਲੋਂ ਪੁਛਿਆ ਗਿਆ ਕਿ ਉਹਨੇ ਹੋਰ ਬਿਆਨ ਵੀ ਦੇਣਾ ਸੀ ਤਾਂ ਗਵਾਹ ਨੇ ਉੱਤਰ ਦਿਤਾ :

"ਕੋਈ ਇਹੋ ਜਹੀ ਗਲ ਨਹੀਂ ਹੋਸ਼ੀ ਜਿਸ ਕਰਕੇ ਲੇਡੀ ਬਾਰੇ ਚੰਗੇ ਬਣਾਏ ਹੋਏ ਖਿਆਲਾਂ ਨੂੰ ਬਦਲ ਦੇਵਾਂ।"

ਫੇਰ ਵੀ ਉਹਦੀ ਖੁਸ਼ੀ ਪ੍ਰਤੱਖ ਸੀ ਜਦ ਉਹਦੇ ਕੋਲੋਂ ਹੋਰ ਸਵਾਲ ਨਾ ਪੁਛਿਆ ਗਿਆ।

ਪਰ ਮਾਤਾ ਹਰੀ ਮਾਨ ਮਤੀ ਉੱਥੇ ਖੜੀ ਸੀ।

ਅਗਲੀ ਗਵਾਹੀ ਵਿਚੋਂ ਇਕ ਅਜੀਬ ਹੀ ਗਲ ਪਤਾ ਲਗੀ। ਇਹ ਇਕ ਪੁਰਾਣੇ ਵਜ਼ੀਰ ਵਲੋਂ ਲਿਖਤੀ ਗਵਾਹੀ ਸੀ। ਇਹ ਲਾਲ ਨਾਚੀ ਦੀ ਸ਼ਲਾਘਾ ਕਰਨ ਵਾਲਿਆਂ

ਵਿਚੋਂ ਸੀ। ਉਹ ਉਸ ਵੇਲੇ ਲੜਾਈ ਵਿਚ ਕੰਮ ਕਰ ਰਿਹਾ ਸੀ, ਏਸ ਲਈ ਉਹਨੇ ਲਿਖਤੀ ਗਵਾਹੀ ਭੇਜ ਦਿਤੀ ਸੀ। ਉਹਦੇ ਵਿਚ ਲਿਖਿਆ ਸੀ :–

'ਮੁਲਜ਼ਮ ਨੇ ਕਦੀ ਲੜਾਈ ਬਾਰੇ ਮੇਰੇ ਕੋਲੋਂ ਸਵਾਲ ਨਹੀਂ ਸਨ ਪੁੱਛੇ। ਮੈਨੂੰ ਏਹਦੀਆਂ ਗਲਾਂ ਤੇ ਕਦੀ ਸ਼ਕ ਨਹੀਂ ਸੀ ਪਿਆ।"

ਫੇਰ ਪ੍ਰਧਾਨ ਉਹ ਚਿੱਠੀ ਪੜ੍ਹਕੇ ਸੁਣਾਨ ਹੀ ਲਗਾ ਸੀ ਕਿ ਮਾਤਾ ਹਰੀ ਝਟ ਪਟ ਆਪਣੇ ਪੈਰਾਂ ਤੇ ਉਠ ਖਲੋਤੀ ਅਤੇ ਆਖ਼ਿਆ :

"ਸ੍ਰੀ ਮਾਨ ਜੀ ਉਹ ਚਿੱਠੀ ਪੜ੍ਹਕੇ ਸੁਣਾਓ।"

"ਮੈਂ ਜ਼ਰੂਰ ਏਹ ਕਰਾਂਗਾ।"

"ਤਾਂ ਮੈਂ ਅਰਜ਼ ਕਰਨੀ ਹਾਂ ਕਿ ਭੇਜਣ ਵਾਲੇ ਦਾ ਨਾਮ ਨਾ ਦਸਣਾ।"

"ਕਿਉਂ ਨਾ ?"

"ਕਿਉਂਕਿ ਉਹ ਸ਼ਾਦੀਸ਼ੁਦਾ ਹੈ, ਮੈਂ ਚੰਗੇ ਟਬਰ ਵਿਚ ਲੜਾਈ ਪਾਉਣ ਦਾ ਕਾਰਣ ਨਹੀਂ ਬਣਨਾ ਚਾਹੁੰਦੀ। ਮੈਂ ਅਰਜ਼ ਕਰਦੀ ਹਾਂ ਕਿ ਨਾਮ ਨਾ ਪੜ੍ਹਨਾ।"

ਏਸ ਚਿੱਠੀ ਵਿਚ ਲਿਖਿਆ ਸੀ ਕਿ ਗਵਾਹ ਕਿਸੇ ਵੇਲੇ ਮਾਤਾ ਹਰੀ ਦਾ ਪ੍ਰੀਤਮ ਰਹਿ ਚੁਕਿਆ ਸੀ। ਉਹਨੇ ਜਵਾਨਾਂ ਵਾਲੀਆਂ ਸਾਰੀਆਂ ਅਯਾਸ਼ੀਆਂ ਨੂੰ ਵੀ ਭੋਗਿਆ ਸੀ। ਏਸ ਗਲ ਨੂੰ ਕਰਨੈਲ ਛਪਾਣਾ ਚਾਹੁੰਦਾ ਸੀ, ਕਿਉਂਕਿ ਗਵਾਹ ਕਰਨੈਲ ਦਾ ਮਿੱਤ੍ਰ ਸੀ। ਪਰ ਜਦੋਂ ਕਰਨੈਲ ਸੈਮਪਰਾਨ ਏਸ ਤਰ੍ਹਾਂ ਝਿਝਕ ਰਿਹਾ ਸੀ, ਤਾਂ ਇਕ ਹੋਰ ਮੈਂਬਰ ਨੇ ਉਠਕੇ ਆਖਿਆ ਕਿ ਸਾਰੇਖ਼ਤ ਨੂੰ ਪੜ੍ਹਕੇ ਸੁਣਾਨਾ ਚਾਹੀਦਾ ਸੀ ਅਤੇ ਨਾਲ ਹੀ ਲਿਖਣ ਵਾਲੇ ਦਾ ਨਾਮ। ਕਰਨੈਲ ਨੂੰ ਆਪਣੇ ਫ਼ਰਜ਼ ਦੀ ਯਾਦ ਆ ਗਈ। ਏਸ ਲਈ ਉਹਨੇ ਪੜ੍ਹਨਾ ਸ਼ੁਰੂ ਕਰ ਦਿਤਾ। ਮਾਤਾ ਹਰੀ

ਵੀ ਦੂਪ ਕਰ ਗਈ। ਜਦੋਂ ਨਾਮ ਪੜ੍ਹਿਆ ਤਾਂ ਹੀ ਸਾਰਿਆਂ ਨੂੰ ਇਸ "ਬੇਕਨੂੰਨੇ-ਪਿਆਰ" ਦਾ ਪਤਾ ਲਗਿਆ ਦਿਸਦਾ ਸੀ, ਕਿਉਂਕਿ ਨਾਮ ਸੁਣਕੇ ਸਾਰੇ ਇਕ ਦੂਜੇ ਵਲ ਹੈਰਾਨ ਹੋਏ ਹੋਏ ਦੇਖਦੇ ਸਨ। ਉਹ ਜਵਾਨ ਅਫ਼ਸਰ ਆਪਣੀ "ਖ਼ੁਸ਼ੀ" ਨੂੰ ਛਿਪਾ ਨਹੀਂ ਸਨ ਸਕੇ। ਪਰ ਮਾਤਾ ਹਰੀ ਨੇ ਖ਼ਿਆਲ ਕੀਤਾ ਸੀ ਗਵਾਹ ਦਾ ਨਾਮ ਉਨ੍ਹਾਂ ਉਤੇ ਕੁਝ ਅਸਰ ਪਾਵੇਗਾ। ਅਤੇ ਡਿਪਲੋਮੈਟ ਵਾਲੀ ਗਲ ਦੇ ਅਸਰ ਨੂੰ ਕੁਝ ਦੂਰ ਕਰੇਗਾ। ਜਦ ਮਾਤਾ ਹਰੀ ਨੇ ਅਫ਼ਸਰਾਂ ਨੂੰ ਇਹਦਾ ਮਖੌਲ ਉਡਾਂਦੇ ਤਕਿਆ ਤਾਂ ਆਪਣੇ ਗੁਸੇ ਨੂੰ ਦਰਸਾਏ ਬਿਨਾਂ ਨਾ ਰਹਿ ਸਕੀ।

"ਤੁਸੀਂ ਬੇਸਮਝ ਹੋ।"

"ਤਾਂ ਅਸੀਂ ਸਮਝ ਲਈਏ ਕਿ ਤੂੰ ਵਜ਼ੀਰ ਨਾਲ ਜੰਗ ਬਾਰੇ ਕਦੀ ਗਲ ਨਾ ਕੀਤੀ।"

"ਕਦੀ ਨਾ" ਜ਼ੋਰਦਾਰ ਉੱਤਰ ਸੀ।

ਵੱਡੇ ਵੱਡੇ ਲੋਕਾਂ ਦੀਆਂ ਸ਼ਹਾਦਤਾਂ ਖ਼ਤਮ ਹੋ ਗਈਆਂ ਸਨ। ਪਿੱਛੇ "ਘਰ" ਦੇ ਲੋਕੀ ਹੀ ਰਹਿ ਗਏ ਸਨ। ਉਹ ਮਾਤਾ ਹਰੀ ਦੀ ਸਖਾਵਤ ਅਤੇ ਮਿਹਰਬਾਨੀ ਦੇ ਕਾਇਲ ਸਨ ਅਤੇ ਆਖਦੇ ਸਨ ਕਿ ਇਹ ਹੋ ਹੀ ਨਹੀਂ ਸਕਦਾ ਕਿ ਇਤਨੀ ਸਖੀ-ਦਿਲ ਇਸਤ੍ਰੀ ਜਾਸੂਸੀ ਦਾ ਕੰਮ ਕਰ ਸਕੇ।

ਵੱਡੇ ਅਫਸਰਾਂ ਦੀ ਗਲ ਮੁਕਾਂਦੇ ਹੋਏ ਅਸੀਂ ਇਹ ਕਹਿ ਸਕਦੇ ਹਾਂ ਕਿ ਉਹ ਮਤਰਜ਼ੀ ਨਾਲ ਜਾਂ ਉਂਞ ਦੇਸ ਨੂੰ ਧੋਖਾ ਦੇਣ ਦੇ ਕੰਮ ਵਿਚ ਨਹੀਂ ਸਨ ਰੁਝੇ। ਉਹ ਕਈ ਵਾਰੀ ਦੂਰਅੰਦੇਸ਼ ਨਹੀਂ ਸਨ ਰਹਿੰਦੇ, ਪਿਆਰ ਦੇ ਫੰਧਿਆਂ ਵਿਚ ਜਕੜੇ ਜਾਂਦੇ ਸਨ, "ਪਾਗ਼ਲ" ਵੀ ਹੋ ਜਾਂਦੇ ਸਨ ਪਰ ਕਦੀ ਇਤਨੀ ਹਦ ਤਕ ਨਹੀਂ ਸਨ ਗਏ ਕਿ ਆਪਣੇ ਦੇਸ ਦੇ ਬਰਖਿਲਾਫ਼ ਹੁੰਦੀ ਸਾਜ਼ਸ਼ ਵਿਚ ਰਲ ਗਏ ਹੋਣ। ਪਰ

ਜਿਵੇਂ ਮੋਤਨੇ ਨੇ ਆਖਿਆ ਸੀ ਕਿ ਏਸ ਗਲ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਇਨ੍ਹਾਂ ਦੀ ਮਿੱਤ੍ਰਤਾ ਤੋਂ ਮਾਤਾ ਹਰੀ ਨੇ ਜਰਮਨੀ ਦੇ ਮਹਿਕਮੇ ਕੋਲੋਂ ਲਗ ਪਗ ਪੰਦਰਾਂ ਹਜ਼ਾਰ ਡਾਲਰ ਆਪਣੇ ਕੰਮਾਂ ਕਰਕੇ ਲੈ ਲਏ ਸਨ। ਜਦ ਅਸੀਂ ਦੂਜਿਆਂ ਜਾਸੂਸਾਂ ਦੀ ਥੋੜੀ ਤਨਖ਼ਾਹ ਵਲ ਤਕਦੇ ਹਾਂ ਤਾਂ ਇਹ "ਸ਼ਾਹੀ ਤਨਖ਼ਾਹ" ਜਾਪਦੀ ਹੈ ਅਤੇ ਦਸਦੀ ਹੈ ਕਿ ਮਾਤਾ ਹਰੀ ਦੇ ਕੰਮ ਕਿਤਨੇ ਜ਼ਰੂਰੀ ਸਨ।

ਡਿਪਲੋਮੈਂਟ ਅਤੇ ਪੁਰਾਣੇ ਵਜ਼ੀਰ ਦੀਆਂ ਗਵਾਹੀਆਂ ਨੇ ਮਾਤਾ ਹਰੀ ਦੇ ਕੇਸ ਨੂੰ ਤਕੜਿਆਂ ਨਾ ਕੀਤਾ। ਇਹ ਦੇਖਕੇ ਬੁਢੇ ਵਕੀਲ ਨੇ ਮੁਕਦਮਾ ਬੰਦ ਕਰਾ ਦਿਤਾ ਅਤੇ ਆਪਣੀ ਸਪੀਚ ਸ਼ੁਰੂ ਕਰ ਦਿਤੀ। ਜੋ ਕੁਝ ਉਸ ਨੇ ਆਖਿਆ ਉਹਦਾ ਪਤਾ ਨਹੀਂ ਲਗ ਸਕਿਆ। ਕੇਵਲ ਇਤਨਾ ਹੀ ਪਤਾ ਲਗਿਆ ਹੈ ਕਿ ਮਾਤਾ ਹਰੀ ਦੇ ਹਕ ਵਿਚ ਉਹਨੇ "ਦਿਲ-ਸੋਜ਼ੀ" (passionate) ਨਾਲ ਤਕਰੀਰ ਕੀਤੀ। ਪਰ ਜਿਹੜੀ ਸ਼ਹਾਦਤ ਕਮਿਸ਼ਨਰ ਨੇ ਦਿਤੀ ਉਹਨੂੰ ਕੋਈ ਰਦ ਨਾ ਕਰ ਸਕਿਆ। ਕੁਦਰਤੀ ਗਲ ਹੈ ਕਿ ਸਾਰੀਆਂ ਗਵਾਹੀਆਂ ਜਿਹੜੀਆਂ ਕਚਹਿਰੀ ਵਿਚ ਹੋਈਆਂ ਉਨ੍ਹਾਂ ਦਾ ਪਤਾ ਨਹੀਂ ਲਗ ਸਕਦਾ। ਬਹੁਤ ਸਾਰੀਆਂ ਗਵਾਹੀਆਂ ਦਾ ਖ਼ਵਰੇ ਕਦੀ ਵੀ ਪਬਲਿਕ ਨੂੰ ਪਤਾ ਨ ਲਗ ਸਕੇਗਾ ਕਿਉਂਕਿ ਦਸਣ ਵਿਚ ਨੇਸ਼ਨ ਅਤੇ ਕਈ ਆਦਮੀਆਂ ਨੂੰ ਖ਼ਤਰਾ ਹੈ ! ਸੈਕੰਡ ਬੀਊਰੋ ਆਪਣੇ ਮਤਲਬ ਲਈ ਚੁਪ ਰਹਿਣਾ ਚਾਹੁੰਦੀ ਹੈ, ਅਤੇ ਫ਼ਰਾਂਸੀਸੀ ਸਰਕਾਰ ਵੀ ਕਈ ਕਾਰਨਾਂ ਕਰਕੇ ਸਾਰੀਆਂ ਸ਼ਹਾਦਤਾਂ ਨੂੰ ਨਹੀਂ ਦਸਣਾ ਚਾਹੁੰਦੀ।

ਜਿਹੜਾ ਰਾਹ ਬੁੱਢੇ ਵਕੀਲ ਨੇ ਮਾਤਾ ਹਰੀ ਦੇ ਬਚਾਣ ਦਾ ਪਕੜਿਆ, ਉਹ ਯਕੀਨ ਦਵਾਣ ਵਾਲਾ ਨਹੀਂ ਸੀ। ਖ਼ਵਰੇ ਕੇਵਲ ਉਹ ਹੀ ਇਹ ਪਕ ਯਕੀਨ ਕਰਦਾ

ਸੀ ਕਿ ਮਾਤਾ ਹਰੀ ਬੇਦੋਸ਼ੀ ਹੈ, ਅਤੇ ਆਪਣੀ 'ਦਿਲ-ਸੋਜ਼ੀ' ਨਾਲ ਦਿਤੀ ਸਪੀਚ ਰਾਹੀਂ ਦੂਜਿਆਂ ਨੂੰ ਵੀ ਇਹ ਯਕੀਨ ਦਿਵਾਣਾ ਚਾਹੁੰਦੀ ਸੀ। ਪਰ ਸੰਗਦਿਲ ਮੋਰਨੇ ਦੀਆਂ ਇਕਠੀਆਂ ਕੀਤੀਆਂ ਸ਼ਹਾਦਤਾਂ ਨੂੰ—ਜਿਨਾਂ ਤੋਂ ਮਾਤਾ ਹਰੀ ਦੇ ਅਪਰਾਧਾਂ ਦਾ ਪਤਾ ਲਗਦਾ ਸੀ, ਰਦ ਕਰਨਾ ਬੜਾ ਕਠਨ ਦਿਸ ਰਿਹਾ ਸੀ।

ਮਾਤਾ ਹਰੀ ਪੈਰਸ ਵਿਚ ਕਿਤਨੇ ਹੀ ਸਾਲ ਆਪਣੇ ਪ੍ਰੇਮਾਂ ਕਰਕੇ ਮਸ਼ਹੂਰ ਰਹੀ ਸੀ। ਜਦ ਕਦੀ ਉਸ ਸ਼ਹਿਰ ਵਿਚ ਇਨਾਂ ਕੰਮਾਂ ਕਰਕੇ ਜਾਣਿਆ ਅਤੇ ਮੰਨਿਆ ਜਾਣ ਲਗ ਪੈਂਦਾ ਸੀ ਤਾਂ ਉਥੋਂ ਦਾ ਪਰੈਸ ਵੀ ਬੇਹਦ ਬਦਖੋਹੀ ਕਰਦਾ ਸੀ। ਹਫ਼ਤੇਵਾਰੀ ਮੈਗਜ਼ੀਨ, "ਪੈਰਸ ਦੀ ਆਵਾਜ਼" ਮਾਤਾ ਹਰੀ ਦੇ "ਪਿਆਰ ਫੰਧਿਆਂ" ਬਾਰੇ ਕਈ ਗੱਲਾਂ ਲਿਖਦੀ ਸੀ ਅਤੇ ਉਨ੍ਹਾਂ 'ਗ਼ਰੀਬ' ਪ੍ਰੀਤਮਾਂ ਉਤੇ ਹਸਦੀ ਸੀ ਜਿਨ੍ਹਾਂ ਨੂੰ ਛੱਡਕੇ ਮਾਤਾ ਹਰੀ ਦੂਜਿਆਂ ਨੂੰ ਪਿਆਰ ਕਰਨ ਲਗ ਪੈਂਦੀ ਸੀ। ਬੁਢੇ ਵਕੀਲ ਕਮੰਦਰ ਮਾਤਾ ਹਰੀ ਦੇ ਜਾਦੂ, ਉਹਦੀ ਸੁੰਦਰਤਾ ਅਤੇ ਬੇਤਕਲਫ਼ਾਈ ਦੀ ਯਾਦ ਅਜੇ ਹਰੀ ਸੀ, ਅਤੇ ਉਹ ਬਹਾਦਰ ਆਦਮੀ ਵਾਂਗੂ ਆਪਣੀ ਖੁਸ਼-ਗੁਫਤਾਰੀ ਨਾਲ ਮਾਤਾ ਹਰੀ ਨੂੰ ਬਚਾਣਾ ਚਾਹੁੰਦੀ ਸੀ।

ਮੇਟਰੇ ਕਲੂਐਂਟ ਆਪਣੀ ਅਖ਼ੀਰਲੀ ਅਪੀਲ ਵਿਚ ਆਪਣੀਆਂ ਕਹੀਆਂ ਗਲਾਂ ਤੇ ਨਿਸਚਾ ਨਹੀਂ ਸੀ ਕਰਾ ਸਕਿਆ। ਜਿਸ ਗਵਾਹੀ ਦੀ ਅਸਲੀ ਲੋੜ ਸੀ ਉਹਨੂੰ ਮਸਾਂ ਛੁਹਿਆ ਹੀ ਸੀ। ਨਹੀਂ ਤੇ ਉਹ ਉਸ ਇਸਤ੍ਰੀ ਲਈ ਅਪੀਲ ਕਰ ਰਿਹਾ ਸੀ ਕਿ ਜਿਸਨੇ ਬੱਦੀ ਅਤੇ ਪਾਪ ਨੂੰ ਕਮਾਣ ਲਈ ਆਪਣੀ ਸੁੰਦਰਤਾ, ਆਪਣੀਆਂ ਖੂਬੀਆਂ ਅਤੇ ਆਪਣਾ ਆਰਟ ਵਾਰ ਸੁਟਿਆ ਸੀ। ਉਹ ਮਾਤਾ ਹਰੀ ਦੀ "ਵਿਆਹੁਲ" (Married) ਜ਼ਿੰਦਗੀ ਦੀ

ਨਖੁਸ਼ੀ ਵਲ ਧਿਆਨ ਦਿਵਾਂਦਾ ਸੀ ਅਤੇ ਬੇਦਰਦ ਪਤੀਦੀਆਂ ਬੇਦਰਦੀਆਂ ਦੀ ਯਾਦ ਦਿਵਾਂਦਾ ਸੀ। ਫੇਰ ਆਖਦਾ ਸੀ ਕਿ ਕਿਵੇਂ ਮਾਤਾ ਹਰੀ ਨੇ ਆਪਣੀ ਰੋਟੀ ਕਮਾਣ ਲਈ ਆਰਟ ਦੀ ਮਦਦ ਲਈ ਅਤੇ ਵੀਹ ਸਾਲ ਤੋਂ ਲੋਕਾਂ ਦੀ ਵਾਹ ਵਾਹ ਲੈ ਰਹੀ ਸੀ। ਜਿਉਂ ਜਿਉਂ ਮੋਟਰੇ ਕਲੂਐਂਟ ਤਾਰੀਫ਼ ਦੀ ਚੋਟੀ ਉਤੇ ਪਹੁੰਚ ਰਿਹਾ ਸੀ ਮਾਤਾ ਹਰੀ ਵੀ ਆਪਣੇ ਆਪ ਨੂੰ ਸੰਵਾਰ ਰਹੀ ਸੀ ਅਤੇ ਕਈ ਅਦਾਆ ਕਰਨ ਨੂੰ ਤਿਆਰ ਹੋ ਰਹੀ ਸੀ। ਏਸ ਵਾਰੀ ਮਾਤਾ ਹਰੀ ਨੇ ਆਪਣਾ ਸਾਰਾ ਆਰਟ ਦਸ ਦਿਤਾ, ਉਸ ਆਰਟ ਨੇ ਜਿਸ ਨੇ ਕਈਆਂ ਨੂੰ ਮਾਤਾ ਹਰੀ ਦਾ ਗੋਲਾ ਬਣਾ ਦਿਤਾ ਸੀ। ਉਸ ਵੇਲੇ ਮਾਤਾ ਹਰੀ ਇਕ ਮੁਲਜ਼ਮ ਦੀ ਹਸੀਅਤ ਵਿਚ ਨਹੀਂ ਸੀ ਜਿਹੜੀ ਆਪਣੇ ਆਪ ਨੂੰ ਨਿਦੋਸ਼ੀ ਸਾਬਤ ਕਰ ਰਹੀ ਸੀ, ਉਹ ਤਾਂ ਇਕ ਆਰਟਿਸਟ ਹੋਕੇ ਦਿਸ ਰਹੀ ਸੀ।

"ਕੀ ਤੂੰ ਕੁਝ ਹੋਰ ਆਖਣਾ ਹੈ" ਪ੍ਰਧਾਨ ਨੇ ਮਾਤਾ ਹਰੀ ਨੂੰ ਆਖਿਆ ਜਦ ਵਕੀਲ ਨੇ ਸਪੀਚ ਖ਼ਤਮ ਕੀਤੀ।

"ਕੁਝ ਨਹੀਂ। ਮੇਰੇ ਵਕੀਲ ਨੇ ਸਭ ਦਸ ਦਿਤਾ ਹੈ। ਮੈਂ ਫਰਾਂਸੀਸੀ ਨਹੀਂ ਹਾਂ। ਮੈਂ ਉਨ੍ਹਾਂ ਦੂਜੇ ਦੇਸਾਂ ਵਿਚ ਜਿਹੜੇ ਫਰਾਂਸ ਨਾਲ ਜੰਗ ਵਿਚ ਜੁੱਟੇ ਹੋਏ ਹਨ, ਮਿੱਤ੍ਰ ਰਖਣ ਦਾ ਹਕ ਰਖਦੀ ਹਾਂ। ਮੈਂ ਬੇਤਰਫਦਾਰ ਰਹੀ ਹਾਂ। ਮੈਨੂੰ ਤੁਸਾਂ ਫਰਾਂਸੀਸੀ ਅਫਸਰਾਂ ਦੀ ਦਰਿਆ ਦਿਲੀ ਉੱਤੇ ਉਮੀਦ ਹੈ।"

ਉਹ ਬੁੱਢਾ ਵਕੀਲ ਇਨ੍ਹਾਂ ਸਾਦਿਆਂ ਸ਼ਬਦਾਂ ਨੂੰ ਸੁਣਕੇ ਇਤਨਾ ਖੁਸ਼ ਹੋਇਆ ਕਿ ਉਹਨੇ ਮਾਤਾ ਹਰੀ ਦੇ ਹਥ ਨੂੰ ਘੁਟ ਕੇ ਆਪਣੀ ਸ਼ਲਾਘਾ ਦਰਸਾਈ।

ਸਾਰਾ ਮੁਕੱਦਮਾ ਸੁਣਿਆ ਗਿਆ। ਸਾਰੇ ਮੈਂਬਰ ਨਾਲ ਦੇ ਕਮਰੇ ਵਿਚ ਚਲੇ ਗਏ ਤਾਂ ਜੋ ਉਹ ਆਪਣੇ

ਫੈਸਲੇ ਬਾਰੇ ਸਲਾਹ ਮਸ਼ਵਰਾ ਕਰ ਲੈਣ। ਮਾਤਾ ਹਰੀ ਉੱਥੇ ਹਾਜ਼ਰ ਨਹੀਂ ਸੀ। ਦਸ ਮਿੰਟਾਂ ਪਿਛੋਂ ਉਹ ਆਪਣਾ ਫੈਸਲਾ ਕਰ ਚੁਕੇ ਸਨ। ਪ੍ਰਧਾਨ ਨੇ ਨਿੱਕੇ ਅਫਸਰ ਤੋਂ ਲੈਕੇ ਵੱਡੇ ਅਫਸਰ ਤਕ ਸਵਾਲ ਪੁਛਣਾ ਸ਼ੁਰੂ ਕੀਤਾ। ਨਿੱਕੇ ਅਫਸਰ ਤੋਂ ਏਸ ਲਈ ਸ਼ੁਰੂ ਕੀਤਾ ਕਿ ਮਤਾ ਵਡੇ ਅਫ਼ਸਰਾਂ ਦਾ ਅਸਰ ਨਿਕਿਆਂ ਤੇ ਪੈ ਜਾਵੇ ਅਤੇ ਉਹ ਆਪਣੀ ਸੱਚੀ ਸਲਾਹ ਨਾ ਦੇ ਸਕਣ। ਪ੍ਰਧਾਨ ਨੇ ਵਾਰੀ ਵਾਰੀ ਹਰ ਇਕ ਨੂੰ ਇਹ ਕਿਹਾ।

"ਕੀ ਤੁਸੀਂ ਆਪਣੀ ਆਤਮਾ ਅਤੇ ਧਰਮ ਨੂੰ ਸਾਹਮਣੇ ਰਖਕੇ ਏਸ ਗਲ ਦਾ ਯਕੀਨ ਕਰਦੇ ਹੋ ਕਿ ਇਹ ਇਸਤ੍ਰੀ ਵੈਰੀਆਂ ਲਈ ਜਾਸੂਸ ਦਾ ਕੰਮ ਕਰਦੀ ਰਹੀ ਹੈ ਅਤੇ ਕਈ ਸਿਪਾਹੀਆਂ ਦੀ ਮੌਤ ਦਾ ਕਾਰਨ ਬਣੀ ਹੈ?

ਹਰ ਇਕ ਅਫਸਰ ਨੇ ਬਿਨਾਂ ਝਿਝਕ ਅਤੇ ਤਹੱਮਲ ਨਾਲ ਆਖਿਆ "ਹਾਂ"। ਜਦ ਸਾਰੇ ਵਕੀਲ ਫੈਸਲੇ ਵਾਲੇ ਕਾਗਜ਼ ਉੱਤੇ ਦਸਖਤ ਕਰ ਰਹੇ ਸਨ ਤਾਂ ਇਕ ਨੇ ਕਲਮ ਪਰ੍ਹਾਂ ਸੁਟ ਮਾਰੀ ਤੇ ਜ਼ੋਰ ਨਾਲ ਕਹਿਣ ਲਗਾ:

"ਇਹ ਬੜਾ ਹੀ ਦੁਖਦਾਇਕ ਹੈ ਕਿ ਇਹੋ ਜਹੀ ਸੋਹਣੀ, ਲਾਇਕ ਅਤੇ ਮਨਮੋਹਣੀ ਇਸਤ੍ਰੀ ਨੂੰ ਮੌਤ ਦੇ ਘਾਟ ਚੜ੍ਹਾਇਆ ਜਾ ਰਿਹਾ ਹੈ। ਪਰ ਏਹਦੀਆਂ ਸਾਜ਼ਸ਼ਾਂ ਨੇ ਇਤਨਾ ਨੁਕਸਾਨ ਪਹੁੰਚਾਇਆ ਹੈ ਕਿ ਜੇਕਰ ਮੇਰੇ ਵਸ ਹੋਵੇ ਤਾਂ ਇਕ ਦਰਜਨ ਗੋਲੀਆਂ ਨਾਲ ਏਹਦੇ ਸਰੀਰ ਨੂੰ ਛਾਨਣੀ ਕਰ ਸੁਟਾਂ।"

ਜਦ ਸਾਰੇ ਵਕੀਲ ਫੈਸਲੇ ਦੀ ਸਲਾਹ ਕਰਨ ਲਈ ਦੂਸਰੇ ਕਮਰੇ ਵਿਚ ਗਏ ਸਨ ਤਾਂ ਮੋਟਰੇ ਕਲੂਨੇਟ ਨੇ ਵਕੀਲਾਂ ਦਾ ਮੁਜਰਮ ਵਲ ਰਵੱਈਆ ਸਮਝਕੇ ਮਾਤਾ ਹਰੀ ਨੂੰ ਭੈੜੀ ਤੋਂ ਭੈੜੀ ਗਲ ਲਈ ਤਿਆਰ ਹੋਣ ਲਈ ਆਖ ਦਿਤਾ ਸੀ। ਅਖ਼ੀਰ ਜਦ ਮੌਤ ਦੀ ਸਜ਼ਾ ਸੁਣਾਈ ਗਈ

ਤਾਂ ਮੋਟਰੇ ਕਲੂਨੇਟ ਢਾਹੀਂ ਮਾਰਕੇ ਰੋਣ ਲਗ ਪਿਆ।

ਜੂਨ ਮਹੀਨੇ ਦੀ ਇਕ ਢਲਦੀਆਂ ਸ਼ਾਮਾਂ ਨੂੰ ਮਾਤਾ ਹਰੀ ਨੂੰ ਇਹ ਹੁਕਮ ਸੁਣਾਇਆ ਗਿਆ ਤਾਂ ਕੀ ਮਾਤਾ ਹਰੀ ਨੇ ਉਜੜੇ ਅਤੇ ਡਰਾਉਣੇ ਪਰਛਾਵਿਆਂ ਵਿਚੋਂ ਉਨ੍ਹਾਂ ਸਿਪਾਹੀਆਂ ਦੇ ਪੈਰਾਂ ਦੀ ਆਹਟ ਸੁਣੀ ਜਿਹੜੇ ਉਹਦੇ ਹੁਕਮ ਨਾਲ ਮੌਤ ਲਾੜੀ ਨਾਲ ਪਰਨਾਏ ਗਏ ਸਨ, ਜਦ ਮਾਤਾ ਹਰੀ ਆਪ ਆਪਣੇ ਪ੍ਰੀਤਮਾਂ ਦੇ ਹਥਾਂ ਨਾਲ ਵਿਛੀ ਫੁਲਾਂ ਦੀ ਸੇਜਾ ਉਤੇ ਬੇਪਰਵਾਹੀ ਨਾਲ ਲੇਟੀ ਪਈ ਹੁੰਦੀ ਸੀ ? ਕੀ ਮਾਤਾ ਹਰੀ ਨੂੰ ਉਹ ਵੇਲਾ ਯਾਦ ਆ ਗਿਆ ਸੀ ਜਦ ਸੰਗੀਨਾਂ ਦੀ ਖੜ ਖੜ ਵਿਚ ਉਹਦੇ ਸ਼ਾਹੀ ਪ੍ਰੀਤਮ ਨੂੰ ਸਲਾਮਾਂ ਹੋਦੀਆਂ ਸਨ ਅਤੇ ਉਹ ਉਹਦੀਆਂ ਬਾਹਾਂ ਦੇ ਸਹਾਰੇ ਉਹਦੀ ਬੱਘੀ ਵਿਚੋਂ ਬਾਹਰ ਨਿਕਲੀ ਸੀ ? ਉਸ ਵੇਲੇ ਮਾਤਾ ਹਰੀ ਨੇ ਨਾਲੋ ਨਾਲ ਖਲੋਤੀ ਫੌਜੀ ਕਤਾਰਾਂ ਦਾ ਵੀ ਖਿਆਲ ਕੀਤਾ ਹੋਣਾ ਹੈ ਜਿਹੜੀਆਂ ਝਬਦੇ ਹੀ ਉਹਦੀ ਆਤਮਾ ਨੂੰ ਸ਼ਿਵਜੀ ਦੇ ਦੋਜ਼ਖ ਵਿਚ ਭੇਜਦੇਣਗੀਆਂ।

ਉਹ ਦਿਲ ਹਿਲਾ ਦੇਣ ਵਾਲਾ ਦ੍ਰਿਸ਼ ਸੀ। ਬੁੱਢਾ ਵਕੀਲ ਜਦ ਮੁਕੱਦਮੇ ਵਿਚ ਹਾਰ ਗਿਆ, ਤਾਂ ਉੱਥੇ ਖਲੋਤਾ ਆਪਣੀਆਂ ਨਿਮ੍ਹੀਆਂ ਅੱਖਾਂ ਵਿਚੋਂ ਅਥਰੂਆਂ ਦੀਆਂ ਨਦੀਆਂ ਵਹਾ ਰਿਹਾ ਸੀ। ਅਤੇ ਮਾਤਾ ਹਰੀ ? ਕੀ ਉਹ ਵੀ ਰੋ ਰਹੀ ਸੀ, ਜਾਂ ਮੂਰਛਾ ਖਾਕੇ ਡਿਗ ਪਈ ਸੀ, ਜਾਂ ਕੋਈ ਹੋਰ ਕਮਜ਼ੋਰੀ ਦਸ ਰਹੀ ਸੀ ? ਨਹੀਂ ! ਉਹਨੇ ਚੁਪ ਚਾਪ ਅਤੇ ਗੰਭੀਰਤਾਂ ਨਾਲ ਆਪਣੀ ਮੌਤ ਦਾ ਹੁਕਮ ਸੁਣਿਆ। ਉਹਦੀਆਂ ਮਿੱਠੀਆਂ ਬੁਲ੍ਹੀਆਂ ਉਤੇ ਰਮਜ਼ਆਮੇਜ਼ ਮੁਸਕਾਨੀ ਆਈ। ਫੇਰ ਇਹ ਜਾਣਕੇ ਕਿ ਹੁਣ ਮਰ ਜਾਣਾ ਹੈ, ਉਹ ਬੁਲ੍ਹਾਂ ਨੂੰ ਟੁਕਦੀ ਚਲੀ ਗਈ।

"ਉਹ ਹੀ ਇਕ ਇਸਤ੍ਰੀ ਹੈ ਜਿਹੜੀ ਮੌਤ ਨਾਲ ਵੀ ਮਜ਼ਾਕ ਕਰ ਸਕਦੀ ਹੈ। ਉਹ ਮਰਨਾ ਜਾਣਦੀ ਹੈ !" ਉਸ ਚੌਕੀਦਾਰ ਸਿਪਾਹੀ ਨੇ ਆਖਿਆ।

# ਕਾਂਡ ੧੬

## ਦੀਵਾ ਹਿੱਸ ਗਿਆ

"ਸੇਂਟ ਲਰਜ਼ਾਇ" ਦੀ ਜੇਹਲ ਵਿਚ ਕੋਠੜੀ ਨੰ: ੧੨, ਫ਼ਰਾਂਸ ਦੇ ਇਤਿਹਾਸ ਵਿਚ ਇਕ ਯਾਦਗਾਰ ਬਣ ਗਈ ਹੈ। ਇਥੇ ਪਹਿਲੇ ਭੀ ਦੋ ਇਸਤ੍ਰੀਆਂ ਕੈਦ ਰਹਿ ਚੁਕੀਆਂ ਸਨ, ਪਰ ਮਾਤਾ ਹਰੀ ਨੇ ਇਸ ਕੋਠੜੀ ਨੂੰ ਅਮਰ ਯਾਦ ਬਖ਼ਸ਼ ਦਿਤੀ ਹੈ।

ਮੌਤ ਦੇ ਫ਼ੈਸਲੇ ਪਿਛੋਂ ਸ਼ਹਿਰ ਵਿਚ ਇਹ ਅਫਵਾਹ ਆਮ ਹੋ ਗਈ ਸੀ ਕਿ ਮਾਤਾ ਹਰੀ ਦੇ ਪ੍ਰੀਤਮ ਅਤੇ ਮਦਦਗਾਰ ਸਰਕਾਰ ਨੂੰ ਮਜਬੂਰ ਕਰਨਗੇ ਕਿ ਮਾਤਾ ਹਰੀ ਦੀ ਸਜ਼ਾ ਨੂੰ ਮਨਸੂਖ ਕੀਤਾ ਜਾਵੇ। ਜੇਕਰ ਸਰਕਾਰ ਨੇ ਨਾ ਮੰਨਿਆ ਤਾਂ ਸੰਭਵ ਹੈ ਕਿ ਕੋਈ ਸਾਜ਼ਸ਼ ਕਰ ਕੇ ਮਾਤਾ ਹਰੀ ਨੂੰ ਜੇਹਲ ਤੋਂ ਕੱਢਕੇ ਲੈ ਜਾਵਣ। ਏਸ ਡਰ ਦੇ ਕਾਰਣ ਜੇਹਲ ਦੇ ਚੁਗਿਰਦੇ ਪੱਕਾ ਪਹਿਰਾ ਲਗ ਗਿਆ ਸੀ।

ਮਾਤਾ ਹਰੀ ਦੇ ਵਤੀਰੇ ਤੋਂ ਵੀ ਇਹ ਪਤਾ ਲਗਦਾ ਸੀ ਕਿ ਉਹਦੇ ਅੰਦਰ ਇਸ ਗਲ ਦਾ ਯਕੀਨ ਸੀ ਕਿ ਜੇਹਲ ਤੋਂ ਬਾਹਰ ਕੋਈ ਕੰਮ ਕਰ ਰਹੀ ਤਾਕਤ ਫ਼ਾਂਸੀ ਦੀ ਸਜ਼ਾ ਨੂੰ ਘਟਾ ਦੇਵੇਗੀ।

ਸਾਰੇ ਮੁਕੱਦਮੇ ਵਿਚ ਮਾਤਾ ਹਰੀ ਆਪਣੀ ਦਲੇਰੀ ਹੀ ਦਰਸਾਂਦੀ ਰਹੀ । ਇਸ ਦਲੇਰੀ ਨੇ ਸੁਣਨ ਅਤੇ ਵੇਖਣ ਵਾਲਿਆਂ ਨੂੰ ਹੈਰਾਨ ਕਰ ਦਿਤਾ ਸੀ । ਪਰ ਅਸਲ ਵਿਚ ਮੌਤ ਦਾ ਡਰ ਉਹਦੇ ਅੰਦਰ ਵਸ ਗਿਆ ਸੀ । ਉਹ ਕਈ ਗੱਲਾਂ ਕਰ ਕੇ ਮੌਤ ਉਤੇ ਹਸਦੀ ਦਿਸਦੀ ਸੀ, ਪਰ ਇੰਞ ਜਾਪਦਾ ਸੀ ਕਿ ਕਰੜੇ ਫ਼ੈਸਲੇ ਨੇ ਉਹਦੇ ਯਕੀਨ ਨੂੰ ਹਲੂਣ ਸੁਟਿਆ ਸੀ । ਉਹਦੀ ਬਾਹਰਲੀ ਦਿਸਦੀ ਦਲੇਰੀ ਖਵਰੇ ਇਸ ਖ਼ਿਆਲ ਉਤੇ ਨਿਰਭਰ ਸੀ ਕਿ ਉਹਦਾ ਬੁਢਾ ਵਕੀਲ ਕਈ ਹੋਰ ਮਿੱਤਰਾਂ ਦੇ ਦਿਲਾਂ ਨੂੰ ਹਿਲਾ ਕੇ ਇਕ ਜ਼ਬਰਦਸਤ ਰਾਏ ਬਣਾ ਸਕੇਗਾ, ਜਿਸ ਨੂੰ ਦੇਖ ਕੇ ਸਰਕਾਰ ਨੂੰ ਮੌਤ ਦੀ ਸਜ਼ਾ ਨੂੰ ਮਨਸੂਖ਼ ਕਰਨਾ ਪਏਗਾ । ਏਸ ਉਮੀਦ ਦੀ ਕ੍ਰਿਣ ਨੂੰ ਨਾ ਮੁਲਜ਼ਮ ਨੇ ਛਡਿਆ ਅਤੇ ਨਾ ਹੀ ਉਹਦੇ ਵਕੀਲ ਨੇ ।

ਜਦ ਮਾਤਾ ਹਰੀ ਜੇਲ੍ਹ ਵਿਚ ਕੈਦ ਸੀ ਤਾਂ ਜੇਲ੍ਹ ਦਾ ਡਾਕਟਰ ਬਰੋਲੇਜ ਮਾਤਾ ਹਰੀ ਕੋਲ ਆਮ ਆਉਂਦਾ ਜਾਂਦਾ ਸੀ । ਉਹ ਆਪਣੇ ਖਿਆਲ ਇਉਂ ਦਸਦਾ ਹੈ :

ਜੇਕਰ ਤੁਸੀਂ ਮੇਰੇ ਕੋਲੋਂ ਪੁਛੋ ਕਿ ਮਾਤਾ ਹਰੀ ਮੁਲਜ਼ਮ ਸੀ ਤਾਂ ਮੈਂ ਆਪਣੀ ਜ਼ਮੀਰ ਦੇ ਖਿਲਾਫ਼ ਜਾਂਦਾ ਹੋਇਆ ਆਖ ਦਿਆਂਗਾ 'ਹਾਂ । ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਮਾਤਾ ਹਰੀ ਜਹੀ ਫਿਤਰਤ ਵਾਲਾ ਜੀਵ—ਜਿਸਦੇ ਅੰਦਰ ਮਾਨ ਖ਼ਿਆਲ, ਆਰਟ ਲਈ ਪਿਆਰ, ਸੁਹੱਪਣਤਾ, ਤਹਿਜ਼ੀਬ, ਪੈਸੇ ਲਈ ਨਫ਼ਰਤ ਹੋਵੇ—ਕਿਸ ਤਰ੍ਹਾਂ ਇਤਨਾ ਕਮੀਨਾ ਹੋ ਸਕਦਾ ਹੈ ਕਿ ਸ਼ਰਾਬ ਨਾਲ ਮਸਤ ਹੋਏ ਹੋਏ "ਹਵਾਬਾਜ਼ਾਂ ਕੋਲੋਂ ਗੁਝੇ ਭੇਦ ਪਾ ਕੇ ਫੇਰ ਧੋਖਾ ਦੇ ਦੇਵੇ । ਪਰ

ਸ਼ਾਇਦ ਏਸ ਵਿਚ ਸ਼ੱਕ ਨਹੀਂ ਕਿ ਕੋਰਟ ਮਾਰਸ਼ਲ ਕੋਲ ਮਾਤਾ ਹਰੀ ਦੇ ਅਪ੍ਰਾਧਾਂ ਦਾ ਪੂਰਾ ਪੂਰਾ ਸਬੂਤ ਸੀ। ਮੈਨੂੰ ਉਹ ਸਮਾਂ ਯਾਦ ਹੈ ਜਦ ਸਜ਼ਾ ਮਿਲਣ ਵਾਲੇ ਦਿਨ ਮੈਂ ਮਾਤਾ ਹਰੀ ਨੂੰ ਮਿਲਣ ਗਿਆ ਸਾਂ। ਮੈਂ ਤੁਸਾਂ ਨੂੰ ਯਕੀਨ ਦਿਵਾਂਦਾ ਹਾਂ ਕਿ ਮੈਂ ਉਹਦੀ ਇਸਤਕਲਾਲੀ ਅਤੇ ਬੇ-ਇਤਹਾਤੀ ਵੇਖਕੇ ਹੈਰਾਨ ਹੋ ਗਿਆ ਸਾਂ।"

ਫੇਰ ਇਹੋ ਡਾਕਟਰ ਦਸਦਾ ਹੈ "ਜਦ ਮੈਂ ਉਹਦੇ ਕੋਲ ਗਿਆ ਤਾਂ ਉਹਨੇ ਨੀਂਦਰ ਆਉਣ ਵਾਲੀ ਦਵਾਈ ਲਈ ਬੇਨਤੀ ਕੀਤੀ। ਮੈਂ ਨਾਂਹ ਕਰ ਦਿਤੀ, ਕਿਉਂਕਿ ਮੈਨੂੰ ਹੁਕਮ ਨਹੀਂ ਸੀ। ਪਰ ਦੋ ਦਿਨ ਪਿਛੋਂ ਮੈਂ ਹੈਰਾਨ ਹੋ ਗਿਆ ਕਿ ਉਹ ਗੂੜ੍ਹੀ ਨੀਂਦਰ ਮਾਣ ਸਕਦੀ ਸੀ ਅਰ ਮੌਤ ਦਾ ਡਰ ਉਹਦੇ ਵਿਚੋਂ ਚਲਾ ਗਿਆ ਦਿਸਦਾ ਸੀ। ਨਾਲੇ ਕਈ ਲੋਕੀਂ ਕਹਿੰਦੇ ਹਨ ਕਿ ਉਹ ਭੁਖੀ ਸ਼ੇਰਨੀ ਵਾਂਗ ਪਿੰਜਰੇ ਵਿਚ ਕੈਦ ਸੀ। ਇਹ ਬਿਲਕੁਲ ਭੁਲ ਹੈ। ਏਸ ਵਿਚ ਕੋਈ ਸ਼ਕ ਨਹੀਂ ਕਿ ਉਹ ਆਪਣੇ ਆਪ ਨੂੰ ਜ਼ਬਰਦਸਤ ਵਾਯੂ ਮੰਡਲ ਵਿਚ ਲਪੇਟਣਾ ਚਾਹੁੰਦੀ ਸੀ, ਪਰ ਉਹਨੇ "ਕੋਈ ਐਸੀ ਹਰਕਤ ਨਾ ਕੀਤੀ ਜਿਸ ਤੋਂ ਉਹਦੇ ਵਹਿਸ਼ੀ-ਪੁਣੇ ਜਾਂ ਉਹਦੀ ਸੰਗ-ਦਿਲੀ ਦਾ ਪਤਾ ਲਗ ਸਕੇ।"

ਪਰ ਮਾਤਾ ਹਰੀ ਦੀਆਂ ਰਖਵਾਲੀਆਂ–ਜਿਨ੍ਹਾਂ ਨੂੰ "ਤਰਸਦੀਆਂ ਭੈਣਾਂ" ਜਾਂ "ਨੱਨ" ਆਖਿਆ ਜਾਂਦਾ ਸੀ–ਮਾਤਾ ਹਰੀ ਬਾਰੇ ਹੋਰ ਹੀ ਖਿਆਲ ਰਖਦੀਆਂ ਸਨ। ਉਨ੍ਹਾਂ ਦੇ ਖ਼ਿਆਲ ਮੁਤਾਬਕ ਮਾਤਾ ਹਰੀ ਜੇਹਲ ਦੇ ਸ਼ੁਰੂ ਦਿਨਾਂ ਵਿਚ ਬੇ-ਕਾਬੂ, ਮਿਰਜ਼ੋਰ, ਬਾਗ਼ੀ, ਮਗ਼ਰੂਰ, ਚਿੜਚਿੜੀ ਅਤੇ ਚੰਚਲ ਸੁਭਾਉ ਵਾਲੀ

ਇਸਤ੍ਰੀ ਸੀ। ਕਈ ਵੇਰੀ ਆਪਣੇ ਸੁਖਾਂ ਲੱਧੇ, "ਘਿਓ ਪਲੇ" ਸ੍ਰੀਰ ਲਈ ਕਈ ਮੰਗਾਂ ਕਰਦੀ ਸੀ। ਉਹ ਆਪਣੀ ਸੇਵਾ ਲਈ ਨੌਕਰਾਣੀਆਂ ਦੀ ਮੰਗ ਕਰਦੀ ਸੀ ਅਤੇ ਇਕ ਵੇਰੀ ਨ੍ਹਾਵਣ ਲਈ ਦੁਧ ਮੰਗਣ ਉਤੇ ਜ਼ੋਰ ਦੇਂਦੀ ਸੀ ਜਦ ਪੈਰਸ ਵਿਚ ਰਹਿੰਦੇ ਬੱਚਿਆਂ ਲਈ ਦੁਧ ਦਾ ਘੁਟ ਨਹੀਂ ਸੀ ਮਿਲ ਸਕਦਾ।

ਪਰ ਮਾਤਾ ਹਰੀ ਸੱਚੀ ਸੀ। ਉਹ ਗੁਜ਼ਰ ਗਏ ਸੁਖੀ ਸਮਿਆਂ ਦੇ ਸੁਪਨੇ ਲੈ ਰਹੀ ਸੀ। ਉਹਦੀਆਂ ਮੰਗਾਂ ਜਾਇਜ਼ ਸਨ, ਪਰ ਪੂਰੀਆਂ ਨਹੀਂ ਸਨ ਹੋ ਸਕਦੀਆਂ, ਕਿਉਂਕਿ ਬੰਦੀ-ਖਾਨੇ ਅਤੇ ਮਹੱਲ ਵਿਚ ਜ਼ਿਮੀਂ ਅਸਮਾਨ ਦਾ ਫ਼ਰਕ ਹੈ।

ਪਿਛੋਂ ਮਾਤਾ ਹਰੀ ਬਹੁਤ ਕਾਬੂ ਵਿਚ ਆ ਗਈ ਅਤੇ ਸਿਆਣੀ ਹੋ ਗਈ। ਉਹਦੇ ਮਿੱਤ੍ਰ ਉਹਦੀ ਰਿਹਾਈ ਲਈ ਜਾਂ ਸਜ਼ਾ ਦੇ ਘਟ ਕਰਾਣ ਦੀ ਕੋਸ਼ਿਸ਼ ਵਿਚ ਲਗੇ ਹੋਏ ਸਨ। ਉਹਦੀਆਂ ਆਸਾਂ ਦਾ ਵਡਾ ਸਹਾਰਾ ਮੇਟਰੇ ਕਲੂਐਂਟ ਸੀ। ਮੇਟਰੇ ਕਲੂਐਂਟ ਲਈ ਦੋ ਰਾਹ ਸਨ ਜਿਹੜੇ ਉਹਨੂੰ ਅਮੁਕ ਆਸ ਦਿਵਾ ਰਹੇ ਸਨ ਅਰ ਇਨ੍ਹਾਂ ਉਮੀਦਾਂ ਦੇ ਸਹਾਰੇ ਹੀ ਉਹ ਮਾਤਾ ਹਰੀ ਦਿਆਂ ਜਜ਼ਬਿਆਂ ਨੂੰ ਪਾਲਦਾ ਸੀ।

ਮੁਜਰਮ ਦੀ ਮੌਤੇ ਮਰਨ ਦੇ ਡਰ ਨੇ ਮਾਤਾ ਹਰੀ ਨੂੰ ਉਮੀਦ ਕਰਨ ਲਈ ਮਜਬੂਰ ਕਰ ਦਿਤਾ ਸੀ। ਏਸ ਵਿਚ ਕੋਈ ਸ਼ਕ ਨਹੀਂ ਦਿਸਦਾ ਕਿ ਉਹਦੇ ਉੱਚੀਆਂ ਉਡਾਰੀਆਂ ਲਾਉਣ ਵਾਲੇ ਖ਼ਿਆਲਾਂ ਨੇ ਏਸ ਗੱਲ ਦੀ ਤਸਵੀਰ ਬਣਾ ਰਖੀ ਸੀ ਕਿ ਇਤਨੀ 'ਰੁਮਾਂਚਕ' ਅਤੇ ਨਿਰਾਲੀ ਜ਼ਿੰਦਗੀ ਦਾ ਅੰਤ ਵੀ ਕੋਈ ਨਿਰਾਲਾ ਹੀ ਹੋਵੇਗਾ। ਪਰ ਇਕ ਮੁਜਰਮ ਹੁੰਦੇ ਹੋਏ ਫਾਂਸੀ ਤੇ ਲਟਕਾਇਆ ਜਾਣਾ—

ਏਸ ਵਿਚ ਕੋਈ (ਲੱਜ਼ਤ) ਨਹੀਂ । ਰੁਮਾਂਚ ਨਾਲ ਭਰੇ ਦੀਮਾਗ਼ ਨੂੰ ਕੋਈ ਖ਼ੁਰਾਕ ਨਹੀਂ ਮਿਲਦੀ ਅਤੇ ਨਾ ਹੀ ਦਿਲ-ਨਸ਼ੀਨ ਸ਼ਬਦ ਕਹੇ ਜਾ ਸਕਦੇ ਹਨ।

ਪਹਿਲਾ ਰਾਹ ਜਿਹੜਾ ਬੁਢੇ ਵਕੀਲ ਨੇ ਲਭਿਆ ਉਹ ਇਹ ਸੀ ਕਿ ਮਾਤਾ ਹਰੀ ਦੇ ਵਡੇ ਵਡੇ ਮਿੱਤ੍ਰਾਂ ਨੂੰ ਅਕੱਠਿਆਂ ਕਰਕੇ ਇਕ ਅਪੀਲ ਵਿਚ ਸਜ਼ਾ ਨੂੰ ਘਟਾਉਣ ਲਈ ਬੇਨਤੀ ਕੀਤੀ ਜਾਏ । ਏਸ ਅਰਜ਼ੀ ਉਤੇ ਸ਼ਹਿਜ਼ਾਦਿਆਂ ਅਤੇ ਵਡੇ ਅਫ਼ਸਰਾਂ ਨੇ ਦਸਖ਼ਤ ਕੀਤੇ। ਨਾਲ ਹੀ ਉਨ੍ਹਾਂ ਆਰਟਿਸਟਾਂ ਨੇ ਹਾਂ ਕੀਤੀ ਜਿਹੜੇ ਸਮਝ ਨਹੀਂ ਸਨ ਸਕਦੇ ਕਿ ਜਨਤਾ ਨਾਲ ਕੀਤੇ ਅਪ੍ਰਾਧ ਭੀ ਆਰਟ ਨਾਲ ਤੋਲੇ ਜਾ ਸਕਦੇ ਸਨ । ਫੇਰ ਉਨ੍ਹਾਂ 'ਸਕਾਲਰਾਂ' ਭੀ ਹਾਮੀ ਭਰ ਦਿਤੀ ਜਿਨ੍ਹਾਂ ਦੇ ਖ਼ਿਆਲਾਂ ਦੀਆਂ ਉਡਾਰੀਆਂ ਉਨ੍ਹਾਂ ਦੀ ਸੋਚ ਨਾਲੋਂ ਉੱਚੀਆਂ ਸਨ। ਸ਼ਹਿਜ਼ਾਦਿਆਂ, ਅਫ਼ਸਰਾਂ, ਆਰਟਿਸਟਾਂ ਅਤੇ ਸਕਾਲਰਾਂ ਨੇ ਰਲ ਕੇ ਦਸਖ਼ਤ ਕਰ ਦਿਤੇ । ਇਵੇਂ ਉਹਦੇ ਪਿਆਰਿਆਂ ਨੂੰ ਇਕੱਠਿਆਂ ਕਰ ਕੇ ਅਰਜ਼ੀ ਦਿਵਾ ਦਿਤੀ ਕਿ ਮਾਤਾ ਹਰੀ ਨੂੰ ਜਾਸੂਸ ਸਮਝ ਕ ਸਜ਼ਾ ਨਾ ਦਿਤੀ ਜਾਏ ।

ਪਰ ਏਸ ਅਪੀਲ ਉਤੇ ਕਈਆਂ ਨੇ ਦਸਖਤ ਨਾ ਕੀਤੇ। ਹਾਲੈਂਡ ਦੀ ਰਾਣੀ ਵਿਲਹੇਲਮੀਨਾ, ਪੋਪ, ਬਾਦਸ਼ਾਹ ਐਲਫੋਨਸੋ ਅਤੇ ਅਮ੍ਰੀਕਾ ਦੇ ਵਡੇ ਸਫ਼ੀਰ ਨੇ ਏਸ ਕੋਸ਼ਿਸ਼ ਵਿਚ ਹਥ ਵਟਾਣਾ ਉਚਿਤ ਨਾ ਸਮਝਿਆ ।

ਦੂਜਾ ਰਾਹ ਬੁਢੇ ਵਕੀਲ ਲਈ ਇਹ ਸੀ ਕਿ ਜੇਕਰ ਪਹਿਲੀ ਕੋਸ਼ਿਸ਼ ਬਰ ਨਾ ਆਈ ਤਾਂ ਪ੍ਰਧਾਨ ਨਾਲ ਆਪਣੀ ਗੂੜ੍ਹੀ ਮਿੱਤ੍ਰਤਾ ਦਾ ਲਾਭ ਉਠਾਣ ਦਾ

ਖ਼ਿਆਲ ਰਖਦਾ ਸੀ । ਕਿਹਾ ਨਹੀਂ ਜਾ ਸਕਦਾ ਕਿ ਦੋਵਾਂ ਵਿਚ ਕੀ ਕੀ ਗੱਲਾਂ ਹੋਈਆਂ ਪਰ ਇਤਨਾ ਖਿਆਲ ਜ਼ਰੂਰ ਪੈਂਦਾ ਹੈ ਕਿ ਪ੍ਰਧਾਨ ਪਾਨਕੋਅਨ ਨੂੰ ਬੜੀ ਦਿਲ ਹਿਲਾ ਦੇਣ ਵਾਲੀ ਅਪੀਲ ਸੁਣਨੀ ਪਈ ਸੀ । ਉਸ ਵੇਲੇ ਉਹ ਅਪੀਲ ਹੋਰ ਭੀ ਦਿਲ ਸੋਝਾਂ ਹੋ ਗਈ ਹੋਵੇਗੀ, ਕਿਉਂਕਿ ਸੱਚੀ ਵਫ਼ਾ ਨਾਲ ਗਲੇਫ਼ੀ ਹੋਈ ਸੀ । ਬੁਢਾ ਵਕੀਲ ਆਪਣੀ ਸਾਰੀ ਸੋਚ ਨੂੰ ਗਵਾ ਕੇ ਆਪਣੇ ਆਪ ਨੂੰ 'ਪਿਆਰ ਵਿਚ ਗਲਤਾਨ ਕਰ ਚੁਕਿਆ ਸੀ ।

ਉਸ ਵੇਲੇ ਫਰਾਂਸ ਵਿਚ ਵਡੀ ਗੜਬੜ ਮਚੀ ਹੋਈ ਸੀ ਕਈ ਸਾਜ਼ਸ਼ਾਂ ਦਾ ਪਤਾ ਲਗ ਰਿਹਾ ਸੀ । ਜਰਮਨ ਵਾਲੇ ਅਤੇ ਹੋਰ ਵੈਰੀ ਫ਼ਰਾਂਸ ਦੀ ਜਮਹੂਰੀਅਤ ਨੂੰ ਮਾਨੋਂ ਬਰਬਾਦ ਕਰਨ ਉਤੇ ਤੁਲੇ ਹੋਏ ਸਨ । ਜਦ ਇਤਨੀਆਂ ਸਾਜ਼ਸ਼ਾਂ ਦਾ ਪਤਾ ਲਗ ਰਿਹਾ ਸੀ ਅਰ ਦੋਸ਼ੀਆਂ ਨੂੰ ਕਰੜੀਆਂ ਸਜ਼ਾਵਾਂ ਦਿਤੀਆਂ ਜਾ ਰਹੀਆਂ ਸਨ, ਤਾਂ ਕੀ ਮਾਤਾ ਹਰੀ ਦੇ ਬਚਾ ਦੀ ਕੋਈ ਆਸ ਹੈ ਸੀ ? ਪਬਲਿਕ ਤਾਂ ਅਗੇ ਹੀ ਇਸ ਗੱਲ ਦੀ ਮੰਗ ਕਰ ਰਹੀ ਸੀ ਕਿ ਸਖ਼ਤ ਹੱਥ ਰਖਕੇ ਇਹੋ ਜਿਹੇ ਜੀਵਾਂ ਨੂੰ ਸਮਾਜ ਤੋਂ ਬਾਹਰ ਕਢਿਆ ਜਾਏ ਜਿਹੜੇ ਫਰਾਂਸ ਦੀ ਸ਼ਾਂਤੀ ਦਾ ਨਾਸ ਕਰਨਾ ਚਾਹੁੰਦੇ ਸਨ । ਤਾਂ ਕੀ ਕੋਈ ਪ੍ਰਧਾਨ ਏਸ ਗੱਲ ਦੀ ਦਲੇਰੀ ਕਰ ਸਕਦਾ ਸੀ ਕਿ ਉਸ ਇਸਤ੍ਰੀ ਦੀ ਸਜ਼ਾ ਨੂੰ ਘਟ ਕਰ ਦੇਵੇ ਜਿਸ ਉਤੇ ਏਸ ਗੱਲ ਦਾ ਪਕਾ ਸ਼ਕ ਸੀ ਕਿ ਉਹਨੇ ਹਜ਼ਾਰਾਂ ਫਰਾਂਸੀਸੀ ਸਿਪਾਹੀਆਂ ਨੂੰ ਮੌਤ ਦੀ ਘਾਟੇ ਚੜ੍ਹਾਇਆ ਪਰ ਅਜੇ ਭੀ ਪਛਤਾਂਦੀ ਨਹੀਂ ਸੀ ।

ਪਰ ਫਿਰ ਵੀ ਬੁਢਾ ਵਕੀਲ ਅਤੇ ਮਾਤਾ ਹਰੀ ਕਿਸੇ ਆਸ ਦੀ ਚਿਣੰਗ ਹੇਠ ਨਿੱਘ ਲੈਣ ਦੀ ਕੋਸ਼ਿਸ਼ ਕਰ ਰਹੇ

ਸਨ। ਭਾਵੇਂ ਫਰਾਂਸ ਦੇ ਲੋਕੀ ਮਾਤਾ ਹਰੀ ਦੇ ਬੜੇ ਬਰ-ਖਿਲਾਫ਼ ਸਨ। ਤਦ ਵੀ ਉਹ ਯਕੀਨ ਕਰਦੇ ਸਨ ਕਿ ਉਹ ਦੇ ਮਾਲਕ ਉਸ ਨੂੰ ਜ਼ਰੂਰ ਕਿਸੇ ਤਰ੍ਹਾਂ ਛੁਡਾਣ ਦੀ ਕੋਸ਼ਿਸ਼ ਕਰਨਗੇ—ਨਹੀਂ ਤਾਂ ਕੋਈ ਸਾਜ਼ਸ਼ ਕਰਕੇ ਉਹਨੂੰ ਬਚਾ ਕੇ ਲੈ ਜਾਣਗੇ, ਪਰ ਜਰਮਨ ਵਾਲਿਆਂ ਕੁਝ ਨਾ ਕੀਤਾ।

ਜਿਸ ਨੇ ਮਾਤਾ ਹਰੀ ਨੂੰ ਬਚਾਣ ਦੀ ਸਾਰਿਆਂ ਨਾਲੋਂ ਵਧ ਕੋਸ਼ਿਸ਼ ਕੀਤੀ ਉਹਦਾ ਨਾਮ ਐਨਡਰੇ ਸੀ। ਉਹ ਉਦੇ ਘਰ ਦਾ ਵਿਗੜਿਆ ਹੋਇਆ ਪੁਤ੍ਰ ਸੀ। ਉਸਨੇ ਅਯਾਸੀਆਂ ਵਿਚ ਬਹੁਤ ਕੁਝ ਉਜਾੜ ਸੁਟਿਆ ਸੀ ਅਤੇ ਕੋਸ਼ਿਸ਼ ਕਰਦਾ ਸੀ ਕਿ ਕਿਵੇਂ ਮਾਤਾ ਹਰੀ ਆਪਣੇ ਪ੍ਰੀਤਮ ਨੂੰ ਛਡ ਕੇ ਉਹਦੇ ਵਲ ਮੂੰਹ ਮੋੜ ਲਵੇ। ਕਿਹਾ ਜਾਂਦਾ ਹੈ ਕਿ ਮਾਤਾ ਹਰੀ ਦੇ ਨਾਲ ਪਿਆਰ ਪਾਉਣ ਤੋਂ ਪਹਿਲਾਂ ਇਹ ਇਕ ਰੂਸੀ ਸ਼ਹਿਜ਼ਾਦੀ ਨੂੰ ਕਢ ਕੇ ਲਿਜਾ ਚੁਕਿਆ ਸੀ। ਇਕ ਬਰਤਾਨਵੀ ਯੁਵਤੀ ਦਾ ਕਾਤਲ ਹੋ ਚੁਕਿਆ ਸੀ। ਅਤੇ ਹੋਰਾਂ ਕਈਆਂ ਦਾ ਸਤਿ ਭੰਗ ਕਰ ਚੁਕਿਆ ਸੀ। ਕਈ ਸਾਲ ਉਹ ਮਾਤਾ ਹਰੀ ਦੇ ਪਿਆਰ ਨੂੰ ਜਿਤਣ ਦੀ ਵਿਅਰਥ ਕੋਸ਼ਿਸ਼ ਕਰਦਾ ਰਿਹਾ ਸੀ। ਇਹ ਵੀ ਆਖਿਆ ਜਾਂਦਾ ਹੈ ਕਿ ਉਹਨੇ ਮਾਤਾ ਹਰੀ ਨੂੰ ਇਸ ਖ਼ਤਰਨਾਕ ਜਾਸੂਸੀ ਪੇਸ਼ੇ ਤੋਂ ਰੋਕਣ ਦੀ ਕੋਸ਼ਿਸ਼ ਵੀ ਕੀਤੀ ਸੀ। ਇਹ ਵੀ ਸੁਣਿਆ ਜਾਂਦਾ ਹੈ ਕਿ ਇਹਦੇ ਕਹਿਣ ਤੇ ਮਾਤਾ ਹਰੀ ਸਪੇਨ ਤੋਂ ਵਾਪਸ ਆਈ ਸੀ। ਐਨਡਰੇ ਦਾ ਯਕੀਨ ਸੀ ਕਿ ਉਹ ਆਪਣੇ ਰਸੂਖ਼ ਨਾਲ ਮਾਤਾ ਹਰੀ ਨੂੰ ਮੁਆਫ਼ੀ ਦੁਆ ਦਏਗਾ। ਪਰ ਸੈਕੰਡ ਬੀਊਰੋ ਨੇ ਬਹੁਤੀ ਚੁਸਤੀ ਕੀਤੀ। ਹੁਣ ਵਫ਼ਾਦਾਰ ਪ੍ਰੀਤਮ ਲਈ ਵੀ ਬਚਾਣ ਦੀ ਕੋਸ਼ਿਸ਼ ਹੀ ਬਾਕੀ ਰਹਿ ਗਈ ਸੀ।

ਜਦ ਸਿੱਧੇ ਤ੍ਰੀਕਿਆਂ ਨਾਲ ਐਨਡਰੇ ਮਾਤਾ ਹਰੀ ਨੂੰ ਨਾ ਬਚਾ ਸਕਿਆ ਤਾਂ ਇਕ ਵਡੀ ਸਾਜ਼ਸ਼ ਕਰਨ ਦੀ

ਕੋਸ਼ਿਸ਼ ਕੀਤੀ। ਇਸ ਸਾਜ਼ਸ਼ ਵਿਚ ਇਹ ਮਨਸੂਬਾ ਹੋਇਆ ਕਿ ਕਾਰਤੂਸਾਂ ਵਿਚੋਂ ਗੋਲੀਆਂ ਕਢ ਦਿਤੀਆਂ ਜਾਣ ਅਤੇ ਸਿਰਫ਼ ਬਰੂਦ ਹੀ ਰਹਿਣ ਦਿਤਾ ਜਾਵੇ। ਅਫ਼ਸਰ ਇਨ-ਚਾਰਜ ਨੂੰ ਬਹੁਤ ਸਾਰੀ ਰਿਸ਼ਵਤ ਦਿਤੀ ਗਈ। ਉਨ੍ਹਾਂ ਸਿਪਾਹੀਆਂ ਦੇ ਹਥ ਵੀ ਗਰਮ ਕੀਤੇ ਗਏ ਜਿਨ੍ਹਾਂ ਮਾਤਾ ਹਰੀ ਨੂੰ ਦਰਖ਼ਤ ਨਾਲ ਬਨ੍ਹਣਾਂ ਸੀ, ਤਾਂ ਜੋ ਰਸੀਆਂ ਢਿਲੀਆਂ ਹੀ ਰਖਣ ਜਿਸ ਕਰਕੇ ਮਾਤਾ ਹਰੀ ਗੋਲੀਆਂ ਦੀ ਖੜਾਕ ਸੁਣਦੇ ਹੀ ਧਰਤੀ ਤੇ ਡਿਗ ਪਵੇ ਅਤੇ ਫ਼ੌਜੀ ਦਸਤੇ ਨੂੰ ਯਕੀਨ ਹੋ ਜਾਵੇ ਕਿ ਮਾਤਾ ਹਰੀ ਮਰ ਗਈ ਸੀ। ਅਤੇ ਨਾਲ ਇਸ ਗਲ ਦਾ ਪਤਾ ਵੀ ਨਾ ਲਗੇ ਕਿ ਕਾਰਤੂਸਾਂ ਵਿਚੋਂ ਗੋਲਿਆਂ ਕਢ ਦਿਤੀਆਂ ਸਨ। ਇਕ ਸੰਦੂਕ ਵੀ ਤਿਆਰ ਕੀਤਾ ਗਿਆ ਜਿਸ ਵਿਚ ਮਾਤਾ ਹਰੀ ਦਾ ਜਨਾਜ਼ਾ ਚੁਕਣਾ ਸੀ। ਇਸ ਸੰਦੂਕ ਵਿਚ ਮੋਰੀਆਂ ਰਖੀਆਂ ਗਈਆਂ ਸਨ ਤਾਂ ਜੋ 'ਜੀਂਵਦੀ ਲਾਸ਼' ਨੂੰ ਹਵਾ ਪੁਜ ਸਕੇ। ਕਬਰ ਵੀ ਖ਼ਾਸ ਤ੍ਰੀਕੇ ਨਾਲ ਪੁਟੀ ਗਈ ਸੀ ਤਾਂ ਜੋ ਸਾਹ ਘੁਟ ਹੋਣ ਨਾਲ ਮਰ ਨਾ ਜਾਵੇ। ਇਹ ਸਾਜ਼ਸ਼ ਖ਼ੌਫ਼ਨਾਕ ਅਤੇ ਮੁਕੰਮਲ ਸੀ।

ਦਿਨ ਪਲਾਂ ਵਾਂਗ ਲੰਘਦੇ ਜਾਂਦੇ ਸਨ ਅਤੇ ਮਾਤਾ ਹਰੀ ਦਾ ਦਰਦਨਾਕ ਅੰਤ ਨੇੜੇ ਆ ਰਿਹਾ ਸੀ ਪਰ ਮਾਤਾ ਹਰੀ ਦੇ ਚਿਹਰੇ ਉਤੇ ਕੋਈ ਘਬਰਾਹਟ ਦੇ ਚਿਨ੍ਹ ਨਹੀਂ ਸਨ ਦਿਸਦੇ। ਹਰ ਰੋਜ਼ ਉਹਦਾ ਬੁੱਢਾ ਵਕੀਲ ਅਤੇ ਜਵਾਨ ਡਾਕਟਰ ਉਹਦੇ ਕੋਲ ਆਉਂਦੇ ਸਨ ਮਾਤਾ ਹਰੀ ਉਨ੍ਹਾਂ ਨਾਲ ਹਸ ਹਸ ਕੇ ਗਲਾਂ ਕਰਦੀ ਸੀ ਮਾਨੋ ਮੌਤ ਦਾ ਅਜੇ ਉਹਨੂੰ ਪਤਾ ਹੀ ਨਹੀਂ ਸੀ।

ਅਖ਼ੀਰ ਉਹ ਦਿਨ ਆਗਿਆ ਜਿਸਦਾ ਮਾਤਾ ਹਰੀ ਨੇ ਕਦੀ ਇੰਤਜ਼ਾਰ ਨਹੀਂ ਸੀ ਕੀਤਾ। ੧੭ ਅਕਤੂਬਰ ਸੰਨ ੧੯੧੭ ਨੂੰ ਸਵੇਰੇ ਸਵੇਰ ਉਹਦੀ ਛਾਤੀ ਗੋਲੀਆਂ ਨਾਲ

ਪੰਜ ਵਜ ਕੇ ਸੰਤਾਲੀ ਮਿੰਟ ਤੇ ਛਾਨਣੀ ਛਾਨਣੀ ਕੀਤੀ ਜਾਣੀ ਸੀ।

ਇਸ ਦੇ ਇਕ ਦਿਨ ਪਹਿਲੋਂ ਬੁੱਢੇ ਵਕੀਲ ਨੇ ਮੁੜ ਪ੍ਰਧਾਨ ਨਾਲ ਮੁਲਾਕਾਤ ਕੀਤੀ ਅਤੇ ਬੜੀਆਂ ਅਰਜ਼ਾਂ ਕੀਤੀਆਂ ਕਿ ਮਾਤਾ ਹਰੀ ਦੀ ਫਾਂਸੀ ਦੀ ਸਜ਼ਾ ਮਨਸੂਖ਼ ਹੋ ਜਾਏ ਪਰ ਉਹਦੀਆਂ ਅਰਜ਼ੋਈਆਂ ਅਰ ਕੋਸ਼ਿਸ਼ਾਂ ਨਿਸਫਲ ਰਹੀਆਂ।

ਉਹ ਸਵੇਰ ਮਾਤਾ ਹਰੀ ਦੀ ਜ਼ਿੰਦਗੀ ਦੀ ਆਖ਼ਰੀ ਸਵੇਰ ਸੀ। ਉਹ ਚੁਪ ਸੀ ਪਰ ਅੱਖਾਂ ਵਿਚ ਚਮਕ ਸੀ। ਏਧਰ ਉਧਰ ਕੋਠੜੀ ਵਿਚ ਫਿਰਦੀ ਉਨ੍ਹਾਂ ਦੋਹਾਂ "ਤਰਸ ਦੀਆਂ ਭੈਣਾਂ" ਵਲ ਤਕ ਰਹੀ ਸੀ। ਫੇਰ ਉਨ੍ਹਾਂ ਦੋਹਾਂ ਦਾ ਮਖੌਲ ਉਡਾਣ ਲਗ ਪਈ।

"ਤੁਸੀਂ ਨਹੀਂ ਜਾਣਦੀਆਂ ਕਿ ਜੀਵਨ ਕੀ ਹੈ। ਤੁਸੀ ਬੰਦੀ ਖ਼ਾਨੇ ਦੀ ਚਾਰ ਦੀਵਾਰੀ ਵਿਚ ਰਹਿ ਕੇ ਮੁਲਜ਼ਮਾਂ ਦੀ ਦਿਲਜੋਈ ਕਰਨਾ ਹੀ ਜਾਣਦੀਆਂ ਹੋ ਅਤੇ ਇਸ ਗਲ ਨੂੰ ਹੀ ਬੜੀ ਉੱਚੀ ਸਮਝਦੀਆਂ ਹੋ। ਤੁਸੀਂ ਜਾਣਦੀਆਂ ਹੋ ਕਿ ਅਸਲ ਜੀਵਨ ਤਾਂ ਇਨ੍ਹਾਂ ਚੌਹਾਂ ਕੰਧਾਂ ਦੇ ਬਾਹਰ ਸ਼ੁਰੂ ਹੁੰਦਾ ਹੈ। ਤੁਸਾਂ ਦੇ ਕੋਝੇ ਅਤੇ ਗੰਦੇ ਸਰੀਰ ਸ਼ਾਇਦ ਇਸ ਲਈ ਬਣਾਏ ਗਏ ਸਨ ਕਿ ਤੁਸੀਂ ਏਥੇ ਹੀ ਗਲ ਸੜ ਕੇ ਮਰ ਜਾਵੋ। ਨਾ ਤੁਹਾਨੂੰ ਖਾਣਾ ਆਉਂਦਾ ਹੈ ਨਾ ਹੰਡਾਉਣਾ। ਤੁਸੀ ਸਮਝਦੀਆਂ ਹੋਵੇਗੀਆਂ ਕਿ ਤੁਸਾਂ ਦੀ ਜ਼ਿੰਦਗੀ ਬੜੀ ਪਵਿੱਤਰ ਹੈ! ਪਰ ਆਰਟ ਦੀ ਨਜ਼ਰ ਵਿਚ ਇਸ ਦਾ ਕੱਖ ਵੀ ਮੁਲ ਨਹੀਂ। ਜਿਹੜਾ ਰੁਤਬਾ ਮੈਂ ਪਾਇਆ ਹੈ ਉਹਦਾ ਤੁਸੀ ਸੁਪਨਾ ਵੀ ਨਹੀਂ ਲੈ ਸਕਦੀਆਂ। ਖ਼ੈਰ ਤੁਸਾਂ ਮੇਰੇ ਜੀਵਨ ਦੀਆਂ ਖੂਬੀਆਂ ਨੂੰ ਕੀ ਸਮਝਣਾ ਹੈ। ਮੇਰੀ ਮੌਤ ਤੋਂ ਹੀ ਸਬਕ ਸਿਖ ਲਵੋ ਕਿ ਮੈਂ ਮਰਨਾ ਵੀ ਜਾਣਦੀ ਹਾਂ। ਆਓ ਤੁਸਾਂ ਨੂੰ ਮੈਂ ਆਪਣਾ ਅਖ਼ੀਰਲਾ ਆਰਟ ਦਸਾਂ। ਇਹ "ਸ਼ੋ" ਨਾਚ ਹੋਵੇਗਾ।

ਜੇਕਰ ਤੁਸਾਂ ਦੀਆਂ ਅੱਖਾਂ ਹਨ ਤਾਂ ਇਹਦੇ ਵਿਚ ਤੁਸੀ ਬਹੁਤ ਕੁਝ ਤਕ ਸਕੋਗੀਆਂ। ਜੇਕਰ ਚਾਹਵਾਂ ਤਾਂ ਸਾਰੀ ਕਾਏਨਾਤ ਨੂੰ ਇਸ ਉਤੋਂ ਨਿਛਾਵਰ ਕਰ ਦੇਵਾਂ।''

ਇਹਦੇ ਪਿਛੋਂ ਮਾਤਾ ਹਰੀ ਨੇ ਨਚਣਾ ਸ਼ੁਰੂ ਕੀਤਾ ਇਸ ਨਾ--ਨਾਸ ਹੋਣ ਵਾਲੇ ਨਾਚ ਨੂੰ ਵੇਖਣ ਵਾਲੀਆਂ ਉਹ ਦੋਵੇਂ ਭੈਣਾਂ ਹੀ ਸਨ, ਪਰ ਕਿਆਸ ਲਾਇਆ ਕਿ ਮਾਤਾ ਹਰੀ ਨੇ ਆਪਣੇ 'ਸਾਰੇ ਜੀਵਨ ਦੀਆਂ ਗਲਾਂ ਨੂੰ ਇਕ ਨੁਕਤੇ ਉਤੇ ਜਮਾ ਕਰ ਕੇ ਇਹ ਨਾਚ ਨਚਿਆ ਹੋਵੇਗਾ। ਇਹ ਮਾਤਾ ਹਰੀ ਦਾ ਆਖ਼ਰੀ ਨਾਚ ਸੀ। ਉਹ ਖਵਰੇ ਏਸ ਨਾਚ ਰਾਹੀਂ ਆਪਣੇ ਆਪ ਨੂੰ ਅਟੱਲ ਜੀਵਨ ਦੇਣਾ ਚਾਹੁੰਦੀਸੀ।ਉਨ੍ਹਾਂ ਭੈਣਾਂ ਦਾ ਬਿਆਨ ਹੈ ਕਿ "ਮਾਤਾ ਹਰੀ ਨਾਚ ਕਰਦੀ ਆਪਣੇ ਸਾਰੇ ਫ਼ਿਕਰਾਂ ਨੂੰ ਭੁਲ ਗਈ ਸੀ। ਉਹਦੀ ਰਗ ਰਗ ਵਿਚੋਂ ਆਰਟ ਟਪਕ ਰਿਹਾ ਸੀ। ਅਸੀਂ ਉਦਾਸ ਸਾਂ ਪਰ ਮਖੌਲ ਭਰੀਆਂ ਨਜ਼ਰਾਂ ਅਸਾਂ ਵਲ ਸੁਟ ਰਹੀ ਸੀ।''

ਉਹ ਭੈਣਾਂ ਹੋਰ ਆਖ਼ ਵੀ ਕੀ ਸਕਦੀਆਂ ਸਨ, ਕਿਉਂਕਿ ਉਹ ਆਰਟ ਤੋਂ ਬਿਲਕੁਲ ਨਾਵਾਕਫ਼ ਸਨ।

ਮਾਤਾ ਹਰੀ ਦੇ ਜੀਵਨ ਦੀ ਰਾਤ ਪੂਰੀ ਹੋ ਗਈ। ਨੀਯਤ ਸਮੇਂ ਤੋਂ ਇਕ ਘੰਟਾ ਪਹਿਲੇ ਇਕ ਫ਼ੌਜੀ ਦਸਤਾ ਕੋਠੜੀ ਨੰਬਰ ਬਾਰਾਂ ਦੇ ਸਾਹਮਣੇ ਆ ਕੇ ਖਲੋ ਗਿਆ। ਦਰੋਗੇ ਨੇ ਪਤਾ ਦਿਤਾ ਕਿ ਮਾਤਾ ਹਰੀ ਅਜੇ ਸੌਂ ਰਹੀ ਸੀ।

ਸਿਰ ਉਤੇ ਮੌਤ ਨਚ ਰਹੀ ਸੀ, ਪਰ ਮਾਤਾ ਹਰੀ ਗੂੜ੍ਹੀ ਨੀਂਦੇ ਸੁਤੀ ਪਈ ਸੀ।

ਏਸ ਵੇਲੇ ਕਲੂਐਂਟ ਮੇਟਰੇ ਵੀ ਸਿਰ ਨੀਵਾਂ ਕੀਤੀ ਓਥੇ ਆ ਗਿਆ। ਫ਼ੌਜੀ ਅਫ਼ਸਰ ਨਹੀਂ ਸਨ ਚਾਹੁੰਦੇ ਕਿ ਬੁਢਾ ਵਕੀਲ ਏਸ ਵੇਲੇ ਓਥੇ ਆਵੇ, ਪਰ ਉਸ ਹਸਤੀ ਨੂੰ

ਰੋਕ ਵੀ ਨਹੀਂ ਸਨ ਸਕਦੇ, ਸਾਰੇ ਉਹਦੇ ਨਾਲ ਪਿਆਰ ਕਰਦੇ ਸਨ ਅਤੇ ਉਹਦੀ ਇਜ਼ਤ ਕਰਦੇ ਸਨ । ਉਹ ਇਸ ਲਈ ਉਹਦੀ ਆਮਦ ਨੂੰ ਨਹੀਂ ਸਨ ਚਾਹੁੰਦੇ ਕਿ ਮਤਾਂ ਮਾਤਾ ਹਰੀ ਦੀ ਮੌਤ ਨੂੰ ਵੇਖ ਕੇ ਉਹਨੂੰ ਕੁਝ ਹੋ ਜਾਵੇ । ਮਾਤਾ ਹਰੀ ਦੇ ਬਚਾਉਣ ਦੀਆਂ ਖ਼ਬਰਾਂ ਸਰਕਾਰੇ ਭੀ ਪਹੁੰਚ ਚੁਕੀਆਂ ਸੀ । ਇਸ ਲਈ ਬੜੀ ਇਹਤਿਆਤ ਤੋਂ ਕੰਮ ਲਿਆ ਜਾ ਰਿਹਾ ਸੀ। ਹਿਫ਼ਜ਼ਤ ਲਈ ਕਈ ਫ਼ੌਜੀ ਦਸਤੇ ਮੰਗਵਾਏ ਗਏ ਸਨ। ਉਨ੍ਹਾਂ ਨੂੰ ਇਹ ਵੀ ਖਬਰ ਮਿਲ ਚੁਕੀ ਸੀ ਕਿ ਜਰਮਨ ਜਾਸੂਸ ਡਾਕਾ ਮਾਰਨ ਲਈ ਤਿਆਰ ਸਨ ਅਤੇ ਕਿਸੇ ਨਾ ਕਿਸੇ ਤਰ੍ਹਾਂ ਉਹ ਮਾਤਾ ਹਰੀ ਨੂੰ ਛੁਡਾ ਕੇ ਲੈ ਜਾਣਗੇ । ਇਸ ਲਈ ਇਕ ਫ਼ੌਜੀ ਅਫ਼ਸਰ ਨੇ ਏਸ ਗੱਲ ਦੀ ਸਚਿਆਈ ਨੂੰ ਪਰਖਣ ਲਈ ਗੱਲਾਂ ਹੀ ਗੱਲਾਂ ਵਿਚ ਬੁਢੇ ਵਕੀਲ ਕੋਲੋਂ ਪੁਛਿਆ:—

"ਅਸੀਂ ਸੁਣਿਆ ਹੈ ਕਿ ਮਾਤਾ ਹਰੀ ਨੂੰ ਜ਼ਬਰਦਸਤੀ ਛੁਡਾ ਕੇ ਲੈ ਜਾਣ ਦੀਆਂ ਤਿਆਰੀਆਂ ਹੋ ਚੁਕੀਆਂ ਹਨ, ਕੀ ਤੁਸਾਂ ਵੀ ਇਹਦੇ ਬਾਰੇ ਕੁਝ ਸੁਣਿਆ ਹੈ ?"

"ਮੈਂ ਤੇ ਕੁਝ ਨਹੀਂ ਜਾਣਦਾ ।"

"ਸਚ ਮੁਚ ਏਹ ਖ਼ਬਰ ਤਾਂ ਸਾਰੇ ਸ਼ਹਿਰ ਵਿਚ ਮਸ਼ਹੂਰ ਹੈ ।"

"ਹੋਵੇਗੀ । ਜਿਥੋਂ ਤਕ ਕਾਨੂੰਨ ਇਜਾਜ਼ਤ ਦੇਂਦਾ ਸੀ ਮੈਂ ਆਪਣੀ ਪੂਰੀ ਵਾਹ ਲਾ ਦਿਤੀ ਸੀ, ਪਰ ਮੈਂ ਕਾਨੂੰਨ ਦੀ ਹੱਤਕ ਨਹੀਂ ਕਰ ਸਕਦਾ। ਮੈਂ ਇਹੋ ਜਹੀ ਹਰਕਤ ਕਦੀ ਨਾ ਕਰਾਂਗਾ ਜਿਹੜੀ ਕਾਨੂੰਨ ਦੇ ਉਲਟ ਹੋਵੇ ਅਤੇ ਨਾਜਾਇਜ਼ ਹੋਵੇ । ਅਤੇ ਮੈਂ ਹੁਣ ਵੀ ਕਾਨੂੰਨ ਦੀ ਹਦ ਅੰਦਰ ਰਹਿ ਕੇ

ਤੁਸਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਅਜ ਮਾਤਾ ਹਰੀ ਨੂੰ ਗੋਲੀ ਦਾ ਨਿਸ਼ਾਨਾ ਨਹੀਂ ਬਣਾ ਸਕਦੇ। ਮੈਂ ਦਫ਼ਾ ਸਤਾਈ ਦਾ ਹਵਾਲਾ ਦੇ ਕੇ ਐਲਾਨ ਕਰਦਾ ਹਾਂ ਕਿ ਮਾਤਾ ਹਰੀ ਦੀ ਜ਼ਿੰਦਗੀ ਦਾ ਅੰਤ ਨਹੀਂ ਹੋ ਸਕਦਾ।"

ਬੁਢੇ ਵਕੀਲ ਦੇ ਏਸ ਐਲਾਨ ਨੇ ਗੋਲੇ ਦਾ ਕੰਮ ਕੀਤਾ। ਫ਼ੌਜੀ ਅਫ਼ਸਰ ਜਿਥੇ ਜਿਥੇ ਸਨ, ਓਥੇ ਹੀ ਮੂਰਤਾਂ ਬਣ ਗਈਆਂ। ਇਹ ਫ਼ੌਜੀ ਅਫ਼ਸਰ ਸਨ, ਕਾਨੂੰਨ ਤੋਂ ਵਾਕਫ਼ ਨਹੀਂ ਸਨ। ਪਰ ਮੈਂਟਰੇ ਕਲੂਐਂਟ ਦੇ ਮੂੰਹ ਤੋਂ ਇਕ 'ਦਫ਼ਾ' ਦਾ ਨਾਮ ਸੁਣ ਲੈਣਾ ਹੀ ਕਾਫ਼ੀ ਸੀ। ਉਹ ਜਾਣਦੇ ਨਹੀਂ ਸਨ ਕਿ ਏਸ ਦਫ਼ਾ ਦਾ ਕੀ ਅਰਥ ਸੀ। ਸਰਕਾਰੀ ਵਕੀਲ ਨੂੰ ਬੁਲਾਇਆ ਗਿਆ, ਜਿਸ ਨੇ ਦਸਿਆ ਕਿ "ਏਸ ਦਫ਼ਾ ਹੇਠਾਂ ਤੁਸੀਂ ਮਾਤਾ ਹਰੀ ਨੂੰ ਗੋਲੀ ਦਾ ਨਿਸ਼ਾਨਾ ਨਹੀਂ ਬਣਾ ਸਕਦੇ, ਕਿਉਂਕਿ ਉਹ ਗਰਭਵਤੀ ਹੈ।"

ਫ਼ੌਜੀ ਅਫ਼ਸਰ ਘਬਰਾ ਕੇ ਬੈਠ ਗਏ। ਉਨ੍ਹਾਂ ਦੇ ਚਿਹਰਿਆਂ ਉਤੇ ਮਾਯੂਸੀ ਦੇ ਚਿਨ੍ਹ ਪ੍ਰਤੱਖ ਸਨ। ਉਹ ਬੁਢੇ ਵਕੀਲ ਵਲ ਵੇਖ ਰਹੇ ਸਨ ਅਤੇ ਬੁਢਾ ਵਕੀਲ ਉਨ੍ਹਾਂ ਵਲ ਤਕ ਕੇ ਮੁਸਕ੍ਰਾ ਰਿਹਾ ਸੀ।

ਜੇਕਰ ਇਹ ਗੱਲ ਸੱਚੀ ਸੀ ਤਾਂ ਸੈਕੰਡ ਬੀਊਰੋ ਦੀ ਅਥੱਕ ਮਿਹਨਤ ਮਿਟੀ ਵਿਚ ਰੁਲ ਗਈ ਦਿਸਦੀ ਸੀ ਤੇ ਇਨਸਾਫ਼ ਉਤੇ ਕਾਨੂੰਨ ਦਾ ਗ਼ਾਲਬ ਹੋ ਜਾਣਾ ਸੀ।

"ਇਹ ਹੋ ਨਹੀਂ ਸਕਦਾ" ਦਰੋਗੇ ਨੇ ਚੀਖ ਕੇ ਕਿਹਾ "ਉਹਦੇ ਕੋਲ ਕੋਈ ਆਦਮੀ ਨਹੀਂ ਸੀ ਆਉਂਦਾ।"

"ਕੀ ਮੈਂ ਹਰ ਰੋਜ਼ ਉਹਦੇ ਮਿਲਣੇ ਨੂੰ ਨਹੀਂ ਸੀ ਆਉਂਦਾ? ਖਬਰੇ ਮੈਂ ਹੀ ਆਦਮੀ ਹੋਵਾਂ।"

"ਕੀ ਏਸ ਉਮਰ ਵਾਰੇ?" ਗੁਸੇ ਭਰੇ ਮੋਰਨੇ ਨੇ

ਪੁਛਿਆ।

"ਤੁਸਾਂ ਦੀ ਉਮਰ ਇਸ ਵੇਲੇ ਪੰਜਹੱਤਰ ਤੋਂ ਘਟ ਨਹੀਂ ਹੋਣੀ!"

"ਮੇਰੀ ਉਮਰ ਭਾਵੇਂ ਕਿਤਨੀ ਹੀ ਹੋਵੇ ਪਰ ਜਿਸ ਦਫ਼ਾ ਦਾ ਮੈਂ ਹਵਾਲਾ ਦਿਤਾ ਹੈ ਇਸ ਨੂੰ ਠੁਕਰਾ ਨਹੀਂ ਸਕਦੇ।"

ਫੌਜੀ ਦਸਤਾ ਉਸ ਗਲੀ ਰਾਹੀਂ ਮਾਰਚ ਕਰਦਾ ਉਸ ਕੋਠੜੀ ਵਲ ਜਾ ਰਿਹਾ ਸੀ। ਉਸ ਗਲੀ ਵਿਚ ਇਕ ਟਿਮ ਟਿਮਾਂਦਾ ਦੀਵਾ ਚਾਨਣ ਕਰ ਰਿਹਾ ਸੀ ਅਤੇ ਸਾਰੀ ਗਲੀ ਸਿਪਾਹੀਆਂ ਦੇ ਪੈਰਾਂ ਦੀ ਆਹਟ ਨਾਲ ਗੂੰਜ ਰਹੀ ਸੀ।

ਪਰ ਮਾਤਾ ਹਰੀ ਇਨ੍ਹਾਂ ਸਾਰੀਆਂ ਗੱਲਾਂ ਤੋਂ ਬੇਖ਼ਬਰ ਘੂਕ ਸੁਤੀ ਪਈ ਹੁਸੀਨ ਜਵਾਨਾਂ ਦੀ ਰੰਗੀਨ ਦੁਨੀਆਂ ਦੇ ਸੁਪਨੇ ਲੈ ਰਹੀ ਸੀ ਅਤੇ ਬੰਦ-ਖਲਾਸੀ ਦੀਆਂ ਆਸਾਂ ਕਰ ਰਹੀ, ਸੀ।

ਏਸ ਤਰ੍ਹਾਂ ਪਿਆਰ ਅਤੇ ਆਜ਼ਾਦੀ ਦੇ ਸੁਫਨਿਆਂ ਤੋਂ ਮਾਤਾ ਹਰੀ ਨੂੰ ਇਕ ਦਮ ਜਗਾ ਕੇ ਉਨ੍ਹਾਂ ਸੂਰਤਾਂ ਦਾ ਦਰਸ਼ਨ ਕਰਾ ਦੇਣਾ ਜਿਹੜੇ ਪੰਜਾਹ ਹਜ਼ਾਰ ਮਰ ਗਿਆਂ ਦੇ ਨਾਸ ਉਤੇ ਬਦਲਾ ਲੈਣ ਲਈ ਦਰਵਾਜ਼ੇ ਤੇ ਖਲੋਤੇ ਕਾਹਲੇ ਪਏ ਹੋਏ ਸਨ, ਮਾਤਾ ਹਰੀ ਨੂੰ ਅਸਹਿ ਕਸ਼ਟ ਵਿਚ ਪਾ ਦੇਣਾ ਸੀ। ਉਨ੍ਹਾਂ ਦੇ ਸਾਥੀਆਂ ਨਾਲ ਬੇਦਰਦ ਕਮਾਈ ਹੋਈ ਬੇ-ਵਫ਼ਾਈ, ਉਹ ਅਣਗਿਣਤ ਦੁਖ, ਜ਼ਖ਼ਮੀਆਂ ਦੀਆਂ ਚੀਸਾਂ, ਯੁਵਤੀਆਂ ਦਾ ਰੋਣਾ ਕੁਰਲਾਣਾ—ਸਭ ਕੁਝ ਉਨ੍ਹਾਂ ਫਰਾਂਸੀਸੀ ਅਫ਼ਸਰਾਂ ਨੂੰ ਭੁਲ ਗਿਆ, ਕਿਉਂਕਿ ਉਹ ਮਾਤਾ ਹਰੀ ਨੂੰ ਬੇ-ਲੋੜੀ ਤਕਲੀਫ ਵਿਚ ਨਹੀਂ ਸਨ ਸੁਟਣਾ ਚਾਹੁੰਦੇ। ਇਸ ਲਈ ਹਰ ਇਕ ਸਿਪਾਹੀ ਆਪਣੀ ਚਾਲ ਨਾਲ ਵਧ ਤੋਂ ਵਧ ਖੜਕਾਰ ਕਰ ਰਿਹਾ ਸੀ, ਤਾਂਕਿ ਕੋਠੜੀ

ਤਕ ਪਹੁਚਦਿਆਂ ਮਾਤਾ ਹਰੀ ਇਹ ਆਵਾਜ਼ ਸੁਣਕੇ ਜਾਗ ਪਵੇ । ਪਰ ਜਦ ਦਰਵਾਜ਼ਾ ਖੋਲ੍ਹਿਆ ਤਾਂ ਮਾਤਾ ਹਰੀ ਅਜੇ ਭੀ ਘੂਕ ਸੁਤੀ ਪਈ ਸੀ । ਉਹ ਦੋ "ਭੈਣਾਂ" ਬਿਸਤਰੇ ਵਿਚ ਬੈਠੀਆਂ ਅੱਖਾਂ ਮਲ ਰਹੀਆਂ ਸਨ । ਉਨ੍ਹਾਂ ਮਾਤਾ ਹਰੀ ਨੂੰ ਮਾੜਾ ਜਿਹਾ ਹਲੂਣਾ ਦੇਕੇ ਜਗਾਇਆ ਅਤੇ ਆਖਿਆ:–

"ਸ੍ਰੀ ਮਤੀ ਜੀ ਸਮਾਂ ਨੇੜੇ ਆ ਗਿਆ ਹੈ।"

"ਕੀ ਆਖਿਆ ਜੇ ?–ਸਵੇਰੇ ਸਵੇਰ ਹੀ ? ਇਹ ਸੰਭਵ ਨਹੀਂ ˜ ਸਕਦਾ, ਇਹ ਸੰਭਵ ਨਹੀਂ ਹੋ ਸਕਦਾ।"

"ਹਾਂ ਸਮਾਂ ਨੇੜੇ ਆ ਗਿਆ ਹੈ ਪਰ ਮੇਟਰੇ ਕਲੂਐਂਟ ਇਸ ਗੱਲ ਉਤੇ ਜ਼ੋਰ ਦੇ ਰਿਹਾ ਹੈ ਕਿ ਤੂੰ ਗਰਭਵਤੀ ਹੈਂ । ਕੀ ਇਹ ਸੱਚ ਹੈ ? ਜੇ ਸੱਚ ਹੈ ਤਾਂ ਤੇਰੀ ਜਾਨ ਬਖਸ਼ੀ ਜਾ ਸਕਦੀ ਹੈ, ਪਰ ਡਾਕਟਰ ਦਾ ਮੁਆਇਨਾ ਜ਼ਰੂਰੀ ਹੋਵੇਗਾ ।"

ਮਾਤਾ ਹਰੀ ਆਪਣੇ ਹਾਸੇ ਨੂੰ ਰੋਕ ਨਾ ਸਕੀ। ਕੋਲ ਖਲੋਤੇ ਡਾਕਟਰ ਨੂੰ ਆਖਿਆ !

"ਡਾਕਟਰ ਤੁਸਾਂ ਸੁਣਿਆ ਹੈ ? ਮੇਰਾ ਪਿਆਰਾ ਬੁੱਢਾ ਕੀ ਆਖ ਰਿਹਾ ਹੈ । ਮੇਰੇ ਬਚਾਓ ਲਈ ਓਹਨੇ ਆਖ਼ਰ ਕਾਨੂੰਨ ਵਿਚੋਂ ਕੋਈ ਦਫ਼ਾ ਲਭ ਹੀ ਲਈ ਹੈ। ਅਜੀਬ ਮਸਖ਼ਰਾ ਹੈ।"

ਮਾਤਾ ਹਰੀ ਬੜੀ ਹੀ ਹਸੀ, ਇਹ ਗੱਲ ਸੋਚਕੇ ਕਿ ਬੁਢੇ ਵਕੀਲ ਨੇ ਉਹਦੀ ਜ਼ਿੰਦਗੀ ਬਚਾਣ ਦਾ ਕੀ ਨਿਰਾਲਾ ਢੰਗ ਸੋਚਿਆ ਸੀ । ਉਹਨੇ ਵਕੀਲ ਦੀ ਗੱਲ ਨੂੰ ਰੱਦਕੇ ਡਾਕਟਰ ਤੋਂ ਮੁਆਇਨਾ ਕਰਾਉਣ ਲਈ ਨਾਂਹ ਕਰ ਦਿਤੀ ਅਤੇ ਆਖਿਆ, "ਮੇਟਰੇ ਕਲੂਐਂਟ ਨੇ ਪਿਆਰ ਹਥੋਂ ਇਹ ਗੱਲ ਆਖ ਦਿਤੀ ਹੈ– ਮੇਰੀ ਸਿਹਤ ਬਿਲਕੁਲ ਠੀਕ ਹੈ ।" ਫੇਰ ਜਿੰਨੇ

ਲੋਕੀਂ ਉਥੇ ਹਾਜ਼ਰ ਸਨ ਉਨ੍ਹਾਂ ਨੂੰ ਬਾਹਰ ਜਾਣ ਲਈ ਆਖਿਆ ਕਿਉਂਕਿ ਜ਼ਿੰਦਗੀ ਦੇ ਅਖ਼ਰੀ ਸਫ਼ਰ ਉਤੇ ਜਾਣ ਲਈ ਮਾਤਾ ਹਰੀ ਆਪਣੇ ਆਪ ਦੀ ਤਿਆਰੀ ਕਰਨੀ ਚਾਹੁੰਦੀ ਸੀ, ਸਵਾਏ ਡਾਕਟਰ ਦੇ ਹੋਰ ਸਾਰੇ ਬਾਹਰ ਨਿਕਲ ਗਏ । ਮਾਤਾ ਹਰੀ ਇਸ ਤਰ੍ਹਾਂ ਕਪੜੇ ਪਾ ਰਹੀ ਸੀ ਮਾਨੋਂ ਕਿਸੇ ਨੂੰ ਮਿਲਣ ਜਾਣਾ ਸੀ।

ਫ਼ੌਜੀ ਅਫ਼ਸਰ ਫੇਰ ਮੇਟਰੋ ਕਲੂਐਂਟ ਕੋਲੋਂ ਬਚਾਉ ਦੇ ਬਾਰੇ ਸਵਾਲ ਪੁਛ ਰਹੇ ਸਨ, ਪਰ ਉਹ ਕੋਈ ਉੱਤਰ ਨਹੀਂ ਸੀ ਦੇ ਰਿਹਾ ਉਸ ਨੇ ਡਰਾਉਣੇ ਭਵਿਸ਼ ਅਗੇ ਸਿਰ ਨਿਵਾ ਦਿਤਾ। ਮਾਤਾ ਹਰੀ ਕੋਠੜੀ ਵਿਚ ਕਪੜੇ ਪਾਂਦੀ੨ ਇਉਂ ਗਲਾਂ ਕਰ ਰਹੀ ਸੀ।

"ਡਾਕਟਰ ਇਹ ਲੋਕੀਂ ਖ਼ਿਆਲ ਕਰਦੇ ਹੋਣਗੇ ਕਿ ਮੈਂ ਇਨ੍ਹਾਂ ਨੂੰ ਦੇਖਦੇ ਸਾਰ ਢਾਹਾਂ ਮਾਰ ਕੇ ਰੋਣ ਲਗ ਪਵਾਂਗੀ। ਇਹ ਮੈਨੂੰ ਤਗੜਿਆਂ ਹੋਣ ਲਈ ਆਖਦੇ ਹਨ, ਹੌਸਲਾ ਕਰਨ ਲਈ ਕਹਿੰਦੇ ਹਨ । ਕਾਸ਼ ! ਇਨ੍ਹਾਂ ਨੂੰ ਪਤਾ ਹੁੰਦਾ ਕਿ ਮੈਂ ਕਿਤਨੀ ਗੂੜ੍ਹੀ ਨੀਂਦੇ ਸੌਂ ਰਹੀ ਸਾਂ ਜੇਕਰ ਕਿਸੇ ਦੂਸਰੇ ਦਿਨ ਆਕੇ ਮੈਨੂੰ ਇਸ ਤਰ੍ਹਾਂ ਬੇਦਾਰ ਕਰਦੇ ਮੈਂ ਇਨ੍ਹਾਂ ਨੂੰ ਕਦੇ ਮੁਆਫ਼ ਨਾ ਕਰਦੀ। ਮੈਨੂੰ ਸਮਝ ਨਹੀਂ ਆਉਂਦੀ ਕਿ ਸਵੇਰੇ ਸਵੇਰ ਦੋਸ਼ੀ ਨੂੰ ਗੋਲੀ ਨਾ ਮਾਰ ਦੇਣ ਦਾ ਕੀ ਲਾਭ? ਏਹ ਸਮਾਂ ਬਿਲਕੁਲ ਅਢੁਕਵਾਂ ਹੈ। ਹਿੰਦ ਵਿਚ ਏਸ ਤਰ੍ਹਾਂ ਨਹੀਂ ਹੁੰਦਾ। ਉਹ ਲੋਕੀ ਬਹੁਤ ਮੌਕੂਲ ਹਨ। ਓਥੇ ਜਦ ਕਿਸੇ ਨੂੰ ਮੌਤ ਦੀ ਸਜ਼ਾ ਦਿਤੀ ਜਾਂਦੀ ਹੈ ਤਾਂ ਇਵੇਂ ਸਾਰੀ ਰਸਮ ਅਦਾ ਹੁੰਦੀ ਹੈ ਜਿਵੇਂ ਕੋਈ ਤਿਓਹਾਰ ਹੁੰਦਾ ਹੈ। ਖੁਲ੍ਹੇ ਮੈਦਾਨ ਵਿਚ ਦਿਨ ਵੇਲੇ ਹਜ਼ਾਰਾਂ ਮਹਿਮਾਨ ਹਾਜ਼ਰ ਹੁੰਦੇ ਹਨ। ਚੋਹਾਂ ਪਾਸਿਆਂ ਤੋਂ ਖੁਸ਼ਬੂਆਂ ਦੀਆਂ ਲਪਟਾਂ ਆਉਂਦੀਆਂ ਹਨ ਉਹ ਇਕ ਅਜੀਬ ਸਮਾਂ ਹੁੰਦਾ ਹੈ। ਜੇਕਰ ਇਹ ਲੋਕੀ ਮੈਨੂੰ ਦੁਪਹਿਰ

ਦੇ ਪਿਛੋ ਜਦ ਮੈਂ ਕੁਝ ਮਿੱਤ੍ਰਾਂ ਨਾਲ ਰੋਟੀ ਖਾ ਲਈ ਹੁੰਦੀ, ਮਾਰਦੇ ਤਾਂ ਮੈਂ ਬਹੁਤ ਖੁਸ਼ ਹੁੰਦੀ । ਖਾਲੀ ਢਿਡ ਵਿਚ ਗੋਲੀ ਮਾਰ ਦੇਣਾ ਤਾਂ ਜ਼ੁਲਮ ਹੈ ।"

ਡਾਕਟਰ ਹੈਰਾਨੀ ਵਿਚ ਡੁਬਿਆ ਮਾਤਾ ਹਰੀ ਵਲ ਤਕ ਰਿਹਾ ਸੀ ਮਾਨੋਂ ਉਹਨੂੰ ਅਜ ਏਸ ਗਲ ਦਾ ਪਤਾ ਲਗਾ ਸੀ ਕਿ ਇਸਤ੍ਰੀ ਵਿਚ ਭੀ ਇਤਨੀ ਜੁਰਤ ਹੋ ਸਕਦੀ ਹੈ ।

ਉਸ ਵੇਲੇ "ਭੈਣ' ਅੰਦਰ ਆਈ । ਮਾਤਾ ਹਰੀ ਨੇ ਉਹਨੂੰ ਸ਼ਰਾਬ ਲਿਆਉਣ ਲਈ ਆਖਿਆ । ਸ਼ਰਾਬ ਦਾ ਘੁਟ ਭਰਦੇ ਹੋਏ ਮਾਤਾ ਹਰੀ ਨੇ ਕਿਹਾ "ਅਜ਼ ਦਿਨ ਕਿਹੋ ਜਿਹਾ ਹੈ ?"

"ਅਜ ਬੜਾ ਸੁਹਾਵਣਾ ਦਿਨ ਹੈ ?"

"ਮੈਂ ਅਜ ਓਹੀ ਕੋਟ ਪਾਉਣਾ ਚਾਹੁੰਦੀ ਹਾਂ ਜਿਹੜਾ ਪਹਿਲੇ ਦਿਨ ਪਾਕੇ ਆਈ ਸਾਂ ।"

ਮਾਤਾ ਹਰੀ ਆਪਣੇ ਬਚਾਓ ਦੀਆਂ ਸਾਰੀਆਂ ਉਮੀਦਾਂ ਲਾਹ ਚੁਕੀ ਸੀ, ਪਰ ਅਜੇ ਭੀ ਉਹਦੇ ਚਿਹਰੇ ਉਤੇ ਭਰੋਸਾ ਅਤੇ ਗੰਭੀਰਤਾ ਸੀ । ਵੇਖਣ ਵਾਲੇ ਹੈਰਾਨ ਹੋ ਰਹੇ ਸਨ ਕਿ ਉਹ ਮਾਤਾ ਹਰੀ ਜਿਹੜੀ ਇਕ ਦਮ ਕੜਕ ਪੈਂਦੀ ਸੀ । ਜਦ ਕੋਈ ਗਲ ਉਹਦੀ ਮਰਜ਼ੀ ਦੇ ਉਲਟ ਹੁੰਦੀ ਸੀ–ਅਜ ਕਿਵੇਂ ਅਡੋਲ ਸੀ । ਮਾਤਾ ਹਰੀ ਨੂੰ ਪਤਾ ਸੀ ਕਿ ਇਕ ਘੰਟੇ ਪਿਛੋਂ ਉਹਦਾ ਸਰੀਰ ਗੋਲੀਆਂ ਨਾਲ ਵਿਨ੍ਹਿਆ ਜਾਣਾ ਸੀ । ਪਰ ਫੇਰ ਭੀ ਉਹਦੀਆਂ ਅੱਖਾਂ ਵਿਚ ਚਮਕ ਸੀ ਅਤੇ ਦਿਲ ਵਿਚ ਦਲੇਰੀ । ਉਹਨੇ ਡਾਕਟਰ ਵਲ ਮੂੰਹ ਕਰਕੇ ਕਿਹਾ !

"ਮੌਤ ?–ਮੌਤ ਅਤੇ ਜ਼ਿੰਦਗੀ ਦੀ ਅਸਲੀਅਤ ਕੁਝ ਵੀ ਨਹੀਂ ! ਮਰਨਾ–ਸੌਂ ਜਾਣਾ–ਇਕ ਪਾਸਿਓਂ

ਦੂਸਰੇ ਪਾਸੇ ਲੰਘ ਜਾਣਾ—ਇਹ ਕੀ ਹੈ ? ਫਰੇਬ—ਧੋਖਾ"! ਜਦ ਏਸ ਜ਼ਿੰਦਗੀ ਮੌਤ ਬਾਰੇ ਖ਼ਿਆਲ ਕਰ ਰਹੀ ਸਾਂ ਤਾਂ ਨਾਲ ਹੀ ਸ਼ੀਸ਼ੇ ਸਾਹਮਣੇ ਖਲੋਤੀ ਆਪਣੇ ਵਾਲਾਂ ਨੂੰ ਸੰਵਾਰ ਰਹੀ ਸੀ, ਉਹਨੇ ਮੂੰਹ ਅਤੇ ਛਾਤੀ ਉਤੇ ਪਊਡਰ ਭੀ ਮਲਿਆ।

'ਮੈਂ ਚਾਹੁੰਦੀ ਹਾਂ ਕਿ ਮੇਰੀ ਲਾਸ਼ ਨੂੰ ਭੀ ਲੋਕੀ ਸੋਹਣਾ ਹ ਵੇਖਣ।' ਇਕ 'ਭੈਣ' ਨੂੰ ਆਪਣੇ ਬੂਟਾਂ ਦਾ ਤਸਮਾਂ ਬੰਨ੍ਹਣ ਲਈ ਕਿਹਾ। ਉਹ ਨੱਨ ਫੀਤਾ ਠੀਕ ਤਰ੍ਹਾਂ ਨਾ ਬੰਨ੍ਹ ਸਕੀ।

"ਏਸ ਤੋਂ ਪਤਾ ਲਗਦਾ ਹੈ ਕਿ ਤੇਰੇ ਬੂਟਾਂ ਦੇ ਇਹੋ ਜਿਹੇ ਤਸਮੇ ਨਹੀਂ, ਪਰ ਕੋਈ ਗਲ ਨਹੀਂ ਮੈਂ ਆਪ ਬੰਨ ਲੈਂਦੀ ਹਾਂ—"।

ਇਕ ਭੈਣ ਨੇ ਮਾਤਾ ਹਰੀ ਦੀ ਬੜੀ ਮਿੰਨਤ ਸਮਾਜਤ ਕੀਤੀ ਕਿ ਅੰਤ ਸਮੇਂ ਉਹ ਧਰਮ ਦੇ ਉਲਟ ਕੁਝ ਨਾ ਆਖੇ ਅਤੇ ਅਖੀਰਲੀ ਵੇਰ ਪਾਦਰੀ ਦੇ ਹਥ ਦਾ ਸਹਾਰਾ ਲੈ ਲਵੇ। ਮਾਤਾਹਰੀ ਨੇ ਕੇਵਲ ਨੱਨ ਨੂੰ ਖੁਸ਼ ਕਰਨ ਲਈ ਪਾਦਰੀ ਨੂੰ ਅੰਦਰ ਆਉਣ ਦੀ ਆਗਿਆ ਦੇ ਦਿਤੀ।

ਥੋੜੀ ਦੇਰ ਪਿਛੋਂ ਫ਼ੌਜੀ ਅਫਸਰ ਅੰਦਰ ਆ ਗਏ ਅਤੇ ਇਕ ਨੇ ਆਖਿਆ!

"ਕੀ ਤੂੰ ਕੁਝ ਆਖਣਾ ਹੈ?"

"ਕੁਝ ਨਹੀਂ, ਤੂੰ ਏਸ ਕਾਬਲ ਨਹੀਂ ਕਿ ਤੈਨੂੰ ਕੁਝ ਆਖਿਆ ਜਾਵੇ"

"ਤੇਰੀ ਅਖ਼ੀਰਲੀ ਖ਼ਾਹਸ਼।"

"ਹਾਂ! ਕਾਸ਼ ਕਿ ਮੈਂ ਕਪਤਾਨ ਮੈਰੋਵ ਨੂੰ ਮਿਲ ਸਕਦੀ। ਪਰ ਇਸ ਵੇਲੇ ਤਾਂ ਉਹ ਰੂਸ ਵਿਚ ਹੈ। ਮੈਂ ਉਹਨੂੰ ਖ਼ਤ ਲਿਖਣਾ ਚਾਹੁੰਦੀ ਹਾਂ।"

ਏਸ ਦੇ ਪਿਛੋਂ ਮਾਤਾ ਹਰੀ ਨੇ ਬੈਠ ਕੇ ਬੜੇ ਹੌਸਲੇ

ਨਾਲ ਤਿੰਨ ਖ਼ਤ ਲਿਖੇ। ਇਕ ਆਪਣੀ ਲੜਕੀ ਵਲ। ਦੂਜਾ ਉਸ ਫ਼ਰਾਂਸੀਸੀ ਮਿੱਤ੍ਰ ਵਲ ਜਿਸ ਨੇ ਲੋਕਾਂ ਦੀ ਪ੍ਰਵਾਹ ਨਾ ਕਰਕੇ ਮਾਤਾ ਹਰੀ ਦੇ ਮੁਕੱਦਮੇ ਦੀ ਪੂਰੀ ਪੈਰਵੀ ਕੀਤੀ ਸੀ ਅਤੇ ਤੀਜਾ ਮੈਰੋਵ ਕਪਤਾਨ ਵਲ। ਇਹ ਤਿੰਨੇ ਖ਼ਤ ਬੁਢੇ ਵਕੀਲ ਨੂੰ ਦੇਂਦਿਆਂ ਹੋਇਆਂ ਪੱਕੀ ਕੀਤੀ ਕਿ ਚੰਗੀ ਤਰ੍ਹਾਂ ਡਾਕ ਵਿਚ ਭੇਜ ਦੇਵੀਂ। ਸਿਪਾਹੀਆਂ ਦੀਆਂ ਕਤਾਰਾਂ ਵਿਚੋਂ ਗੁਜ਼ਰਦੀ ਮਾਤਾ ਹਰੀ ਸਰਕਾਰੀ ਮੋਟਰ ਕਾਰ ਤਕ ਪਹੁੰਚ ਗਈ। ਮੋਟਰ ਕਾਰ ਉਡਾ ਕੇ ਉਸ ਥਾਂ ਲੈ ਗਈ ਜਿਥੇ ਫਾਂਸੀ ਚੜ੍ਹਨਾ ਸੀ। ਰਾਹ ਵਿਚ ਮਾਤਾ ਹਰੀ ਆਪਣੇ ਰਾਖਿਆਂ ਨਾਲ ਹੱਸ ਹੱਸ ਕੇ ਗਲਾਂ ਕਰ ਰਹੀ ਸੀ। ਇਤਫ਼ਾਕ ਨਾਲ ਉਨ੍ਹਾਂ ਵਿੱਚੋਂ ਇਕ ਕੰਵਾਰਾ ਸੀ। ਉਹਨੂੰ ਮਾਤਾ ਹਰੀ ਨੇ ਆਖਿਆ :–

ਤੂੰ ਬੜਾ ਝੱਲਾ ਏਂ ਕਿ ਅਜੇ ਤਕ ਕੰਵਾਰਾ ਹੀ ਏਂ। ਕੀ ਤੈਨੂੰ ਪਤਾ ਨਹੀਂ ਕਿ ਜ਼ਿੰਦਗੀ ਦਾ ਦੂਜਾ ਨਾਮ ਇਸਤ੍ਰੀ ਹੈ ?"

ਜਦ ਉਹ ਉਸ ਨੀਯਤ ਕੀਤੀ ਥਾਂ ਉਤੇ ਪੁਜੇ ਤਾਂ ਸੂਰਜ ਦੀ ਪਹਿਲੀ ਕ੍ਰਿਣ ਅਕਾਸ਼ ਨੂੰ ਚੀਰਦੀ ਮਾਨੋ ਮਾਤਾ ਹਰੀ ਨੂੰ ਜੀ-ਆਇਆਂ ਆਖਣ ਲਈ ਨਿਕਲੀ। ਓਧਰੋਂ ਕਾਰਖ਼ਾਨੇ ਦੀ ਸੀਟੀ ਕਾਮਿਆਂ ਨੂੰ ਕੰਮ ਉਤੇ ਸਦਾ ਦੇਂਦੀ ਸੁਣੀਵੀ। ਕੁਦਰਤ ਵਿਚ ਕੁਝ ਚਹਿਲ ਪਹਿਲ ਸੀ, ਪਰ ਦੁਨੀਆਂ ਅਜੇ ਸੁਤੀ ਪਈ ਸੀ। ਕੁਝ ਚਿਰ ਪਿਛੋਂ ਦੁਨੀਆਂ ਦੇ ਕੰਮ ਧੰਧੇ ਸ਼ੁਰੂ ਹੋ ਜਾਣੇ ਸਨ, ਪਰ ਉਸ ਪਾਸੇ ਮਾਤਾ ਹਰੀ ਦੇ ਜੀਵਣ ਨੂੰ ਆਖ਼ਰੀ ਜ਼ਰਬ ਲੱਗਣ ਵਾਲੀ ਸੀ।

ਮਾਤਾ ਹਰੀ ਕਾਰ ਤੋਂ ਹੇਠਾਂ ਉਤਰੀ। ਰਾਤ ਨੂੰ ਬਾਰਸ਼ ਹੋਣ ਕਰਕੇ ਕਿਧਰੇ ੨ ਪਾਣੀ ਦੀਆਂ ਛਪੜੀਆਂ ਸਨ। ਮਾਤਾ ਹਰੀ ਬੜੀ ਹੌਲੀ ਹੌਲੀ ਇਨ੍ਹੀ ਦੇ ਗਿਰਦੇ ਵਲੇਵਾ ਖਾਂਦੀ ਅਗੇ ਜਾ ਰਹੀ ਸੀ ਸਿਪਾਹੀਆਂ ਦੇ ਦਸਤੇ

ਵਰਦੀਆਂ ਕੱਸੀ ਕਤਾਰਾਂ ਵਿਚ ਖਲੋਤੇ ਸਨ। "ਭੈਣ-ਨੱਨ" ਇਹ ਡਰਾਉਣਾ ਸਮਾਂ ਵੇਖਕੇ ਕੰਬਣ ਲਗੀ । ਉਹਦੀਆਂ ਅੱਖਾਂ ਤੋਂ ਅੱਥਰੂ ਨਿਕਲ ਆਏ। ਮਾਤਾ ਹਰੀ ਨੇ ਉਹਦਾ ਹਥ ਪਕੜ ਕੇ ਸਹਾਰਾ ਦਿਤਾ ਅਤੇ ਡਰੀ ਹੋਈ 'ਨੱਨ' ਨੂੰ ਦਿਲਾਸਾ ਦੇਣ ਲਗੀ।

"ਭੈਣ ਮੇਰੇ ਹਥ ਨੂੰ ਪੱਕੀ ਤਰ੍ਹਾਂ ਪਕੜ ਰਖ । ਤੂੰ ਕਿਉਂ ਘਬਰਾ ਗਈ ਏਂ ? ਤੈਨੂੰ ਤੇ ਕੋਈ ਕੁਝ ਨਹੀਂ ਆਖਣ ਲਗਾ। ਇਹ ਲੋਕੀ ਤਾਂ ਮੈਨੂੰ ਮਾਰਨ ਲਈ ਖਲੋਤੇ ਹਨ। ਤੂੰ ਖੁਸ਼ ਹੋਵੇਂਗੀ ਜਦ ਤੂੰ ਦੇਖੇਂਗੀ ਕਿ ਕਿਸ ਦਲੇਰੀ ਨਾਲ ਮੈਂ ਮੌਤ ਦਾ ਮੁਕਾਬਲਾ ਕਰਦੀ ਹਾਂ।"

ਫ਼ਰਾਂਸ ਦੀ ਰਸਮ ਦੇ ਮੁਤਾਬਕ ਸਿਪਾਹੀਆਂ ਨੇ ਰਬ ਦੇ ਨਾਮ ਦੀ ਸਲਾਮੀ ਦਿਤੀ। ਮਾਤਾ ਹਰੀ ਨੇ ਉਸ ਨੂੰ ਆਪਣੇ ਹੀ ਵਾਸਤੇ ਕਬੂਲ ਕਰ ਲਿਆ । ਉਹ ਉਨ੍ਹਾਂ ਦੇ ਸਾਹਮਣੇ ਝੁਕੀ, ਮਾਨੋ ਇਹ ਸਲਾਮੀ ਉਹ ਕਬੂਲ ਕਰਦੀ ਸੀ। ਮਾਤਾ ਹਰੀ ਇਕ ਸ਼ਹਿਜ਼ਾਦੀ ਦੀ ਚਾਲ ਚਲਦੀ ਉਸ ਦਰਖ਼ਤ ਵਲ ਵਧੀ—ਜਿਸ ਨਾਲ ਬੰਨ੍ਹ ਕੇ ਉਹਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਜਾਣਾ ਸੀ। ਦਰ-ਖ਼ਤ ਦੇ ਸਾਹਮਣੇ ਪਹੁੰਚ ਕੇ ਮਾਤਾ ਹਰੀ ਨੇ 'ਭੈਣ' ਨੂੰ ਆਖਿਆ—"ਹੁਣ ਤੂੰ ਜਾ ਸਕਦੀ ਏਂ, ਕਹਾਣੀ ਦਾ ਅੰਤ ਹੋ ਗਿਆ ਹੈ।"

ਕੋਰਟ ਮਾਰਸ਼ਲ ਦਾ ਫ਼ੈਸਲਾ ਪੜ੍ਹ ਕੇ ਸੁਣਾ ਦਿਤਾ ਗਿਆ। ਪਾਦਰੀ ਨੇ ਰਸਮ ਪੂਰੀ ਕੀਤੀ। 'ਭੈਣ ਵੀ ਗੋਡਿਆਂ ਪਰਨੇ ਹੋ ਕੇ ਮਾਤਾ ਹਰੀ ਲਈ ਪ੍ਰਾਰਥਨਾ ਕਰ ਰਹੀ ਸੀ। ਜਦ ਪ੍ਰਾਰਥਨਾ ਪੂਰੀ ਹੋ ਗਈ ਤਾਂ ਪਾਦਰੀ ਪਿਛੇ ਹਟ ਗਿਆ। ਸਪਾਹੀ ਅਗੇ ਵਧੇ, ਤਾਂ ਜੇ ਮਾਤਾ ਹਰੀ ਨੂੰ ਦਰੱਖ਼ਤ ਨਾਲ ਬੰਨ੍ਹ ਦੇਣ। ਮਾਤਾ ਹਰੀ ਨੇ ਇਨਕਾਰ ਕਰ ਦਿਤਾ। ਫੇਰ ਜਦ ਉਹਦੀਆਂ ਅਖਾਂ ਅਗੇ ਪੱਟੀ ਬੰਨ੍ਹਣ

ਲਗੇ ਤਾਂ ਮਾਤਾ ਹਰੀ ਮੁਸਕ੍ਰਾਈ ਅਤੇ ਪੱਟੀ ਨੂੰ ਇਕ ਲਾਂਭ ਕਰ ਦਿਤਾ ਅਤੇ ਆਖਿਆ :

"ਜ਼ਿੰਦਗੀ ਮੌਤ ਨਾਲੋਂ ਬਹੁਤ ਡਰਾਉਣੀ ਹੈ। ਮੈਂ ਉਹ ਇਸਤ੍ਰੀ ਹਾਂ ਜਿਸ ਨੇ ਜ਼ਿੰਦਗੀ ਦੇ ਨਾਜ਼ਕ ਸਮਿਆਂ ਵਿਚ ਵੀ ਸਬਰ ਨੂੰ ਹਥੋਂ ਨਾ ਗਵਾਇਆ। ਮੈਂ ਮੌਤ ਹਥੋਂ ਕੀ ਡਰ ਸਕਨੀ ਹਾਂ।'!

ਏਸ ਵੇਲੇ ਫ਼ੌਜੀ ਦਸਤਿਆਂ ਅਤੇ ਮਾਤਾ ਹਰੀ ਦੇ ਵਿਚਕਾਰ ਦਸਾਂ ਕਰਮਾਂ ਦਾ ਫ਼ੈਸਲਾ ਰਹਿ ਗਿਆ ਸੀ। ਭਿਆਨਕ ਅਵਾਜ਼ ਇਕ-ਦਮ ਉਠੀ :

"ਨਸ਼ਾਨਾ ਬਨੋਂ"

ਫ਼ੌਜੀ ਅਫ਼ਸਰ ਨੇ ਤਲਵਾਰ ਨਾਲ ਇਸ਼ਾਰਾ ਕੀਤਾ। ਮਾਤਾ ਹਰੀ ਦੇ ਚੇਹਰੇ ਉਤੇ ਅਜੇ ਵੀ ਗੰਭੀਰਤਾ ਸੀ। ਉਹਨੇ ਹਥ ਵਧਾ ਕੇ ਬੁਢੇ ਵਕੀਲ ਨੂੰ ਚੁੰਮਣ ਦਿਤਾ। ਉਸ ਬੁੱਢੇ ਵਕੀਲ ਨੂੰ ਰੋਣ ਆ ਰਿਹਾ ਸੀ। ਫੇਰ ਮਾਤਾ ਹਰੀ ਨੇ ਸਿਪਾਹੀਆਂ ਨੂੰ ਚੁੰਮਣ ਦਿਤਾ ਅਤੇ ਅਖ਼ੀਰ ਅਫ਼-ਸਰ ਵਲ ਹਥ ਵਧਾ ਕੇ ਆਖਿਆ :

"ਸ੍ਰੀ ਮਾਨ ਜੀ ਮੈਂ ਆਪ ਜੀ ਦਾ ਧੰਨਵਾਦ ਕਰਦੀ ਹਾਂ।"

"ਗੋਲੀ ਚਲਾਓ—"। ਏਸ ਆਰਡਰ ਨਾਲ ਆਲਾ ਦਵਾਲਾ ਗੂੰਜ ਉਠਿਆਂ। ਦਰੱਖਤ ਦੇ ਕੋਲ ਇਕ ਸੋਹਣੀ ਲਾਸ਼ ਚੁਪ ਚਾਪ ਅਹਿਲ ਪਈ ਸੀ। ਡਾਕਟਰ ਨੇ ਮੌਤ ਦੀ ਤਸਦੀਕ ਕੀਤੀ। ਸਿਪਾਹੀ ਆਪਣੀ ਥਾਂ ਛਡਕੇ ਵਧਦੇ ਚਲੇ ਗਏ। ਮਰੀ ਹੋਈ ਮਾਤਾ ਹਰੀ ਦੇ ਚਿਹਰੇ ਉਤੇ ਭੀ ਮੁਸਕਾਨੀ ਸੀ। ਖ਼ਬਰੇ ਉਹ ਫਰਾਂਸ ਦੀ ਹਾਰ ਉਤੇ ਮੁਸਕਰਾ ਰਹੀ ਸੀ।

ਇਥੇ ਮੇਜਰ ਟਾਮਸ ਕੋਲਸਨ ਮਾਤਾ ਹਰੀ ਦਾ ਜੀਵਨ ਲਿਖਦੇ ਹੋਏ ਦਸਦਾ ਹੈ ਕਿ ਜਦ ਲੋਕੀ ਨਿਖੜ

ਰਹੇ ਸਨ ਤਾਂ ਅਫ਼ਸਰ ਨੇ ਉੱਚੀ ਬਾਹੀਂ ਆਖਿਆ "ਕੀ ਇਸ ਲਾਸ਼ ਦਾ ਕੋਈ ਵਾਰਸ ਹੈ।

ਚੌਹੀਂ ਪਾਸੀਂ ਚੁਪ ਸੀ। ਲਾਸ ਨੂੰ ਲੈਣ ਲਈ ਕੋਈ ਅੱਗੇ ਨਾ ਆਇਆ।

ਏਸ ਗਲ ਵਿਚ ਸ਼ਕ ਨਹੀਂ ਕਿ ਏਸ ਸਮੇਂ ਮਾਤਾ ਹਰੀ ਦੇ ਕਿਸੇ ਮਿੱਤ੍ਰ ਨੂੰ ਸਵਾਏ ਬੁਢੇ ਵਕੀਲ ਦੇ ਨੇੜੇ ਨਹੀਂ ਸੀ ਆਉਣ ਦਿਤਾ ਗਿਆ। ਇਹ ਕਿਸ ਤਰ੍ਹਾਂ ਹੋ ਸਕਦਾ ਸੀ ਕਿ ਉਹ ਬੁੱਢਾ ਵਕੀਲ ਜਿਹੜਾ ਮਾਤਾ ਹਰੀ ਦੇ ਪਿਆਰ ਵਿਚ ਬਚਿਆਂ ਦੀ ਤਰ੍ਹਾਂ ਰੋ ਰਿਹਾ ਸੀ ਲਾਸ਼ ਨੂੰ ਕਬੂਲ ਨਾ ਕਰਦਾ। ਜੇ ਇਹ ਮੰਨ ਭੀ ਲਿਆ ਜਾਵੇ ਕਿ ਬੁਢੇ ਵਕੀਲ ਨੇ ਲਾਸ਼ ਦਾ ਵਾਰਸ ਬਨਣ ਵਿਚ ਚੁਪ ਤੋਂ ਕੰਮ ਲਿਆ ਤਾਂ ਏਸ ਵਿਚ ਜ਼ਰੂਰ ਕੋਈ ਕਾਨੂੰਨੀ ਨੁਕਤਾ ਹੋਣਾ ਏਂ ਸ਼ਾਇਦ ਇਹੋ ਹੋਵੇ ਕਿ ਵਕੀਲ ਹੋਣ ਦੀ ਹੈਸੀਅਤ ਵਿਚ ਉਹ ਵਾਰਸ ਨਹੀਂ ਸੀ ਹੋ ਸਕਦਾ। ਸ਼ਾਇਦ ਹੇਠ ਲਿਖਿਆ ਵਾਕਿਆ ਏਸ ਗਲ ਉਤ੍ਤੇ ਜ਼ਿਆਦਾ ਰੌਸ਼ਨੀ ਪਾ ਸਕੇ।

ਓਸ ਸ਼ਾਮ ਸਾਰੀ ਦੁਨੀਆਂ ਨੂੰ ਪਤਾ ਲਗ ਗਿਆ ਕਿ ਮਾਤਾ ਹਰੀ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿਤਾ ਗਿਆ ਸੀ। ਹਜ਼ਾਰਾਂ ਆਦਮੀ ਮਾਤਾ ਹਰੀ ਦੀ ਕਬਰ ਉਤੇ ਇਕੱਠੇ ਹੋਣ ਲਗੇ ਪਰ ਅਸਲ ਵਿਚ ਉਹ ਕਬਰ ਖ਼ਾਲੀ ਸੀ। ਉਸੇ ਰਾਤ ਕਬਰ ਨੂੰ ਖੋਦ ਕੇ ਸੰਦੂਕ ਨੂੰ ਕਢ ਲਿਆ ਗਿਆ ਸੀ। ਬਿਜਲੀ ਵਾਂਗ ਇਹ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਮਾਤਾ ਹਰੀ ਦੇ ਮਿੱਤ੍ਰਾਂ ਨੇ ਮਾਤਾ ਹਰੀ ਨੂੰ ਬਚਾ ਲਿਆ ਸੀ। ਉਹ ਖਾਲੀ ਕਾਰਤੂਸਾਂ ਵਾਲਾ ਕਿਸਾ ਭੀ ਮਸ਼ਹੂਰ ਹੋ ਗਿਆ। ਸਾਰੇ ਸ਼ਹਿਰ ਵਿਚ ਸੁਨ-ਸਨੀ ਵਰਤ ਗਈ। ਅਜ ਭੀ ਤੁਹਾਨੂੰ ਪੈਰਸ ਵਿਚ ਕਈ ਇਹੋ ਜਿਹੇ ਆਦਮੀ ਮਿਲਣਗੇ ਜਿਨ੍ਹਾਂ ਦਾ ਇਹ ਖ਼ਿਆਲ ਹੈ ਕਿ ਮਾਤਾ

ਹਰੀ ਅਜੇ ਭੀ ਜੀਂਵਦੀ ਹੈ ਅਤੇ ਸ਼ਿਵ ਜੀ ਦੀ ਪੂਜਾ ਵਿਚ ਰੁਝੀ ਹੋਈ ਹੈ ਪਰ ਅਸਲ ਵਿਚ ਉਹ ਮਰ ਚੁਕੀ ਸੀ।

ਖਾਲੀ ਕਬਰ ਬਾਰੇ ਜੋ ਕੁਝ ਇਕ ਅੰਗ੍ਰੇਜ਼ ਲਿਖਾਰੀ ਲਿਖਦਾ ਹੈ ਉਹਦੇ ਤੇ ਇਤਬਾਰ ਨਹੀਂ ਹੁੰਦਾ ਉਹ ਲਿਖਦਾ ਹੈ :—

"ਮਾਤਾ ਹਰੀ ਦੀ ਮੌਤ ਦੇ ਪਹਿਲੋਂ ਮੈਡੀਕਲ ਕਾਲਜ ਨੇ ਸਰਕਾਰ ਅਗੇ ਅਰਜ਼ ਕੀਤੀ ਸੀ ਕਿ ਤਜਰਬੇ ਕਰਨ ਲਈ ਮਾਤਾ ਹਰੀ ਦੀ ਲਾਸ਼ ਉਨ੍ਹਾਂ ਨੂੰ ਦਿਤੀ ਜਾਵੇ ਏਸ ਕਰਕੇ ਲਾਸ਼ ਉਨ੍ਹਾਂ ਨੂੰ ਦੇਣ ਵਾਸਤੇ ਫਿਰ ਕਬਰ ਵਿਚੋਂ ਕਢ ਲਈ ਸੀ।"

ਫਰਾਂਸੀਸੀ ਅਫ਼ਸਰ ਭਾਵੇਂ ਕਿਤਨੇ ਹੀ ਬੁਰੇ ਹੋਣ ਪਰ ਇਤਨੇ ਸੰਗ-ਦਿਲ ਨਹੀਂ ਹੋ ਸਕਦੇ ਕਿ ਮਾਤਾ ਹਰੀ ਜਿਹੀ ਮਸ਼ਹੂਰ ਹਸਤੀ ਦੀ ਲਾਸ਼ ਨੂੰ ਕੁਤਿਆਂ ਵਾਂਗ ਕਬਰ ਤੋਂ ਕਢਕੇ ਸੁਟ ਦੇਣ, ਜੇ ਉਨ੍ਹਾਂ ਲਾਸ਼ ਲੈਣ ਦੀ ਇਜਾਜ਼ਤ ਲੈ ਹੀ ਲਈ ਸੀ ਤਾਂ ਦਬਣ ਦੀ ਕੀ ਲੋੜ ਸੀ।

ਉਸ ਵੇਲੇ ਫਰਾਂਸ ਵਿਚ ਮਾਤਾ ਹਰੀ ਦੇ ਕਈ ਪਿਆਰੇ ਮਿੱਤ੍ਰ ਸਨ ਜਿਹੜੇ ਮਾਤਾ ਹਰੀ ਦੀ ਲਾਸ਼ ਨੂੰ ਚੁੰਮਣਾਂ ਚਾਹੁੰਦੇ ਸਨ ਏਸ ਲਈ ਹੋ ਸਕਦਾ ਹੈ—ਅਤੇ ਸ਼ਾਇਦ ਅਸਲੀਅਤ ਭੀ ਇਹੋ ਹੋਵੇ—ਕਿ ਉਹਦੇ ਮਿੱਤ੍ਰਾਂ ਨੇ ਹੀ ਲਾਸ਼ ਨੂੰ ਕਢ ਲਿਆ ਸੀ।

ਅਜ ਤਕ ਭੀ ਇਹ ਗਲ ਮਸ਼ਹੂਰ ਹੈ ਕਿ ਮਾਤਾ ਹਰੀ ਬ੍ਰਹਮਾਂ ਦਾ ਰੂਪ ਧਾਰਿਆ ਹੋਇਆ ਸੀ। ਉਹ ਕਦੇ ਮਰ ਨਹੀਂ ਸਕਦੀ ਉਹ ਅਜੇ ਭੀ ਜੀਂਵਦੀ ਹੈ।

ਪਰ ਇਹ ਗਲ ਕੇਵਲ ਉਹਦੇ ਮਿੱਤ੍ਰਾਂ ਦਾ ਪਿਆਰ ਦਸਦੀ ਹੈ, ਜੇਕਰ ਮਾਤਾ ਹਰੀ ਜੀਂਵਦੀ ਹੁੰਦੀ ਤਾਂ ਵਡੀ ਲੜਾਈ ਦੀ ਸੁਲ੍ਹਾ ਪਿਛੋਂ ਆਪਣੇ ਆਪ ਨੂੰ ਦਰਸਾ ਦਿੰਦੀ ਕਿਉਂਕਿ ਆਪਣੇ ਆਪ ਨੂੰ ਲਕੋ ਕੇ ਰਖਣਾ ਉਹਦੀ ਆਦਤ

ਹੀ ਨਹੀਂ ਸੀ।

ਦੁਨੀਆਂ ਦੀ ਸੋਹਣੀ ਨਿਰਾਲੀ ਇਸਤ੍ਰੀ ਮੌਤ ਨ ਹਮੇਸ਼ ਲਈ ਸਵਾ ਦਿਤੀ ਸੀ। ਉਹ ਇਸਤ੍ਰੀ ਜਿਸ ਨੇ ਅਸਲੀ ਫਰਜ਼ ਨੂੰ ਨਿਭਾਉਣ ਲਈ ਗੁਨਾਹ ਅਤੇ ਐਸ਼-ਆਰਾਮ ਦੇ ਫਲਸਫੇ ਨੂੰ ਦਸ ਕੇ ਦੁਨੀਆਂ ਵਿਚ ਆਪਣਾ ਨਾਮ ਹਮੇਸ਼ ਲਈ ਕਾਇਮ ਕਰ ਦਿਤਾ. ਸਚ ਮੁਚ ਫ਼ਰਾਂਸ ਦੀਆਂ ਗੋਲੀਆਂ ਨਾਲ ਵਿਨ੍ਹੀ ਗਈ ਸੀ।

"ਸਮਾਂ ਸਦੀਆਂ ਪਿਛੋਂ ਏਹੋ ਜਿਹੀਆਂ ਇਸਤ੍ਰੀਆਂ ਨੂੰ ਜਨਮ ਦਿੰਦਾ ਹੈ।"

ਉਹ ਫ਼ਰਾਂਸ ਜਿਸ ਨੇ "ਜੌਨ ਔਫ ਆਰਕ" ਜਿਹੀ ਇਸਤ੍ਰੀ ਨੂੰ ਸਾੜ ਸੁਟਿਆ ਸੀ, ਮਾਤਾ ਹਰੀ ਦਾ ਸੀਨਾ ਗੋਲੀਆਂ ਨਾਲ ਛਾਨਣੀ ਕਰ ਸੁਟਣਾ ਉਹਦੇ ਲਈ ਮੁਸ਼ਕਲ ਨਹੀਂ ਸੀ।

ਹੋ ਸਕਦਾ ਹੈ ਕਿ ਜਿਸ ਤਰਾਂ ਫਰਾਂਸ ਨੇ ਨੌਂ ਸਾਲ ਪਿਛੋਂ 'ਜੌਨ ਆਫ ਆਰਕ' ਨੂੰ ਉੱਚੀ ਹਸਤੀ ਮੰਨ ਲਿਆ ਸੀ ਏਸ ਤਰ੍ਹਾਂ ਮਾਤਾ ਹਰੀ ਨੂੰ ਭੀ ਉੱਚ ਹਸਤੀ ਕਬੂਲ ਲਵੇ ਅਤੇ ਆਪਣੀ ਕੀਤੀ ਹੋਈ ਗ਼ਲਤੀ ਉਤੇ ਅਫਸੋਸ ਕਰੇ।

